# PUNJAB VIDHAN SABHA

## DEBATES

*Monday, the 19th June, 2017*

***Vol. II– No. 4***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs._________.

-----

**ਪੰਜਾਬ ਮੰਤਰੀ ਮੰਡਲ ਦੀ ਸੂਚੀ**

| ਕ੍ਰਮ ਨੰ. | ਨਾਮ | ਮਹਿਕਮਾ/ਮਹਿਕਮੇ |
|---|---|---|
| 1. | ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ, ਚੌਕਸੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ |
| 2. | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ ਮੰਤਰੀ |
| 3. | ਸਰਦਾਰ ਨਵਜੋਤ ਸਿੰਘ ਸਿੱਧੂ | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ |
| 4. | ਸਰਦਾਰ ਮਨਪ੍ਰੀਤ ਸਿੰਘ ਬਾਦਲ | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ |
| 5. | ਸਰਦਾਰ ਸਾਧੂ ਸਿੰਘ | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ |
| 6. | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| 7. | ਰਾਣਾ ਗੁਰਜੀਤ ਸਿੰਘ | ਸਿੰਜਾਈ ਅਤੇ ਬਿਜਲੀ ਮੰਤਰੀ |
| 8. | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ |
| 9. | ਸ਼੍ਰੀਮਤੀ ਅਰੁਨਾ ਚੌਧਰੀ | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ |
| 10. | ਸ਼੍ਰੀਮਤੀ ਰਜ਼ੀਆ ਸੁਲਤਾਨਾ | ਲੋਕ ਨਿਰਮਾਣ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ |

**PUNJAB VIDHAN SABHA**

***Monday, the 19th June, 2017***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Rana Kanwar Pal Singh) in the Chair.*

-----

**STARRED QUESTIONS AND ANSWERS**

**ਨਿਸ਼ਾਨ ਵਾਲਾ ਪ੍ਰਸ਼ਨ ਨੰ: 55**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-----

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਇੱਕ ਬੜਾ ਜ਼ਰੂਰੀ ਮਸਲਾ ਹੈ ਜੀ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਬੋਲ ਲੈਣਾ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਰ, ਕਾਫੀ ਜ਼ਰੂਰੀ ਮਸਲਾ ਹੈ।

**ਮਾਨਯੋਗ ਸਪੀਕਰ:** ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਜ਼ਰੂਰ ਬੋਲ ਲੈਣਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਇਸ ਤੋਂ ਬਾਅਦ ਤਾਂ ਗੱਲ ਹੀ ਨਹੀਂ ਹੋਣੀ।

**ਮਾਨਯੋਗ ਸਪੀਕਰ:** ਦੇਖੋ ਜੀ, ਇਹ ਹਾਊਸ ਦਾ ਡੈਕੋਰਮ ਹੈ। Please don't play with it.

**ਸ਼ਗਨ ਸਕੀਮ ਅਧੀਨ ਪ੍ਰਾਪਤ ਹੋਈਆਂ ਦਰਖਾਸਤਾਂ**

***364. ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਵਿਧਾਨ ਸਭਾ ਹਲਕਾ ਗਿੱਲ ਵਿੱਚ ਪਿਛਲੇ ਪੰਜ ਸਾਲਾਂ ਦੌਰਾਨ ਸ਼ਗਨ ਸਕੀਮ ਦੀਆਂ ਕੁੱਲ ਕਿੰਨੀਆਂ ਦਰਖਾਸਤਾਂ ਆਈਆਂ ਸਨ ਅਤੇ ਕਿੰਨਿਆਂ ਨੂੰ ਸ਼ਗਨ ਸਕੀਮ ਅਧੀਨ ਲਾਭ ਦੇ ਦਿੱਤਾ ਗਿਆ ਹੈ ;

(ਅ) ਪੈਂਡਿੰਗ ਪਈਆਂ ਦਰਖਾਸਤਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਸਰਦਾਰ ਸਾਧੂ ਸਿੰਘ :** (ੳ) ਪਿਛਲੇ ਪੰਜ ਸਾਲਾਂ (ਸਾਲ 2012-13 ਤੋਂ 2016-17) ਦੌਰਾਨ ਸ਼ਗਨ ਸਕੀਮ ਦੀਆਂ ਕੁੱਲ 2877 ਦਰਖਾਸਤਾਂ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਵਿੱਚੋਂ 141 ਦਰਖਾਸਤਾਂ ਰੱਦ ਕਰ ਦਿੱਤੀਆਂ ਗਈਆਂ ਸਨ। 2736 ਦਰਖਾਸਤਾਂ

[ ਭਲਾਈ ਮੰਤਰੀ ]

(2877-141) ਵਿੱਚੋਂ 2530 ਲਾਭਪਾਤਰਾਂ ਨੂੰ ਸ਼ਗਨ ਸਕੀਮ ਅਧੀਨ ਲਾਭ ਦੇ ਦਿੱਤਾ ਗਿਆ ਹੈ।

(ਅ) ਮਹੀਨਾ 12/2016 ਤੋਂ 31 ਮਾਰਚ, 2017 ਤੱਕ ਦੀਆਂ 206 ਪੈਂਡਿੰਗ ਦਰਖਾਸਤਾਂ ਦਾ ਨਿਪਟਾਰਾ ਵਿਭਾਗ ਨੂੰ ਫੰਡਜ਼ ਪ੍ਰਾਪਤ ਹੋਣ ਤੇ ਸਮਾਂ-ਬੱਧ ਢੰਗ ਨਾਲ ਕਰ ਦਿੱਤਾ ਜਾਵੇਗਾ ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਧੰਨਵਾਦ ਜੀ।

-----

## ਡੈਮੇਜਡ ਵਾਟਰ ਵਰਕਸ ਦੀ ਰਿਪੇਅਰ ਸਬੰਧੀ

***21. ਸ਼੍ਰੀ ਅਰੁਣ ਨਾਰੰਗ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਅਬੋਹਰ ਦੇ ਪਿੰਡ ਪੱਟੀ ਬੀਲ੍ਹਾ ਅਤੇ ਦਲਮੀਰ ਖੇੜਾ ਵਿੱਚ ਵਾਟਰ ਵਰਕਸ ਡੈਮੇਜ ਹੋ ਚੁੱਕੇ ਹਨ;

(ਅ) ਕੀ ਸਬੰਧਿਤ ਪੰਚਾਇਤਾਂ ਨੇ ਵਿਭਾਗ ਨੂੰ ਇਨ੍ਹਾਂ ਵਾਟਰ ਵਰਕਸ ਦੀ ਰਿਪੇਅਰ ਲਈ ਦੋ-ਦੋ ਲੱਖ ਰੁਪਏ ਦੀ ਮੈਚਿੰਗ ਗ੍ਰਾਂਟ ਦੇ ਪੈਸੇ ਜਮ੍ਹਾਂ ਕਰਵਾਏ ਹੋਏ ਹਨ; ਜੇਕਰ ਹਾਂ ਤਾਂ ਇਹ ਵਾਟਰ ਵਰਕਸ ਕਦੋਂ ਤੱਕ ਚਾਲੂ/ਰਿਪੇਅਰ ਕਰਨ ਦੀ ਤਜ਼ਵੀਜ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** (ੳ) ਇਹ ਠੀਕ ਹੈ ਕਿ ਅਬੋਹਰ ਦੇ ਪਿੰਡ ਪੱਟੀ ਬੀਲ੍ਹਾ ਅਤੇ ਦਲਮੀਰ ਖੇੜਾ ਦੀਆਂ ਜਲ ਸਪਲਾਈ ਸਕੀਮਾਂ ਅਧੀਨ ਸਪਰਿੰਗ ਲੈਵਲ ਉੱਚਾ ਹੋ ਜਾਣ ਕਾਰਨ ਵਾਟਰ ਵਰਕਸ ਤੇ ਉਸਾਰੇ ੳ.ਐਚ.ਐਸ.ਆਰ. ਅਤੇ ਪੰਪ ਚੈਂਬਰ ਨੂੰ ਛੱਡ ਕੇ ਬਾਕੀ ਅੰਡਰ ਗਰਾਊਂਡ ਸਟਰਕਚਰ ਡੈਮੇਜ ਹੋ ਚੁੱਕੇ ਹਨ। ਇਨ੍ਹਾਂ ਪਿੰਡਾਂ ਵਿੱਚ ਪੀਣ ਯੋਗ ਪਾਣੀ ਦੀ ਸਪਲਾਈ ਆਰ.ੳ. ਪਲਾਂਟਾਂ ਰਾਹੀਂ ਦਿੱਤੀ ਜਾ ਰਹੀ ਹੈ ਅਤੇ ਬਾਕੀ ਲੋੜਾਂ ਲਈ ਲੋਕਾਂ ਦੀ ਮੰਗ ਅਨੁਸਾਰ ਵਾਟਰ ਵਰਕਸ ਤੋਂ ਰੋਜ਼ਾਨਾ ਪਾਣੀ ਦੀ ਸਪਲਾਈ ਦਿੱਤੀ ਜਾਂਦੀ ਹੈ।

(ਅ) ਇਹ ਠੀਕ ਹੈ ਕਿ ਪੱਟੀ ਬੀਲ੍ਹਾ ਅਤੇ ਦਲਮੀਰ ਖੇੜਾ ਦੇ ਪਿੰਡ ਵਾਸੀਆਂ ਵਲੋਂ ਗ੍ਰਾਮ ਪੰਚਾਇਤ ਵਾਟਰ ਅਤੇ ਸੈਨੀਟੇਸ਼ਨ ਕਮੇਟੀ ਦੇ ਖਾਤੇ ਵਿੱਚ ਬਣਦਾ ਲਾਭਪਾਤਰੀ ਹਿੱਸਾ ਜਮ੍ਹਾਂ ਕਰਵਾਇਆ ਗਿਆ ਹੈ। ਵਿਭਾਗ ਦੇ ਨਿਯਮਾਂ ਅਤੇ ਗਾਈਡ ਲਾਈਨਾਂ ਅਨੁਸਾਰ ਇਨ੍ਹਾਂ ਪਿੰਡਾਂ ਦੀਆਂ ਜਲ ਸਪਲਾਈ ਸਕੀਮਾਂ ਦਾ ਤਖਮੀਨਾ ਤਿਆਰ ਕਰਕੇ ਵਰਲਡ ਬੈਂਕ ਪ੍ਰੋਜੈਕਟ ਅਧੀਨ ਫੰਡ ਪ੍ਰਾਪਤ ਕਰਨ ਹਿੱਤ ਕਾਰਵਾਈ ਕੀਤੀ ਜਾ ਰਹੀ ਹੈ। ਵਰਲਡ ਬੈਂਕ ਵੱਲੋਂ ਇਨ੍ਹਾਂ ਸਕੀਮਾਂ ਲਈ ਫੰਡ ਜਾਰੀ ਕਰਨ ਦੀ ਸਹਿਮਤੀ ਅਤੇ ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਤਿੰਨ ਮਹੀਨਿਆਂ ਵਿੱਚ ਇਸ ਸਕੀਮ ਤੇ ਕੰਮ ਚਾਲੂ ਕਰਵਾ ਦਿੱਤਾ ਜਾਵੇਗਾ ਅਤੇ ਉਸ ਤੋਂ ਬਾਅਦ ਕੰਮ ਚਾਲੂ ਹੋਣ ਉਪਰੰਤ

ਵਾਟਰ ਸਪਲਾਈ ਸਕੀਮ ਨੂੰ ਮੁਕੰਮਲ ਕਰਨ ਹਿੱਤ ਘੱਟੋ-ਘੱਟ ਇੱਕ ਸਾਲ ਦਾ ਸਮਾਂ ਲੱਗੇਗਾ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਤੁਸੀਂ ਪਲੀਜ਼ ਬੈਠੋ। ਪ੍ਰਸ਼ਨ ਕਾਲ ਤੋਂ ਬਾਅਦ ਬੋਲ ਲੈਣਾ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਿਆ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉੱਥੇ ਵਾਟਰ ਵਰਕਸ sterilize ਹੋਣ ਕਰਕੇ ਆਰ.ਓ. ਨਾਲ ਪਾਣੀ ਪੂਰਾ ਨਹੀਂ ਹੁੰਦਾ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਾਟਰ ਵਰਕਸ ਦੀ ਰਿਪੇਅਰ ਕਿੰਨੀ ਦੇਰ ਵਿੱਚ ਕਰਵਾ ਦਿੱਤੀ ਜਾਵੇਗੀ?

**ਮੰਤਰੀ:** ਤਿੰਨ ਮਹੀਨਿਆਂ ਵਿੱਚ ਚਾਲੂ ਹੋ ਜਾਵੇਗਾ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਆਪਣਾ ਕੁਐਸਚਨ ਨੰਬਰ 55 ਪੁੱਟ ਕਰਨ ਲਈ ਇਜਾਜ਼ਤ ਮੰਗ ਰਹੇ ਸਨ।)

-----

### ਜ਼ਿਲ੍ਹਾ ਜਲੰਧਰ ਵਿੱਚ ਸਤਲੁਜ ਦਰਿਆ ਤੇ ਬਣਿਆ ਧੁੱਸੀ ਬੰਨ੍ਹ ਮਜ਼ਬੂਤ ਕਰਨਾ

***170. ਸਰਦਾਰ ਅਜੀਤ ਸਿੰਘ ਕੋਹਾੜ:** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਸਰਕਾਰ ਦੇ ਧਿਆਨ ਵਿੱਚ ਆਇਆ ਹੈ ਕਿ ਜ਼ਿਲ੍ਹਾ ਜਲੰਧਰ ਵਿੱਚ ਫਿਲੌਰ ਤੋਂ ਲੈ ਕੇ ਗਿੱਦੜਪਿੰਡੀ ਤੱਕ ਸਤਲੁਜ ਦਰਿਆ ਤੇ ਬਣਿਆ ਧੁੱਸੀ ਬੰਨ੍ਹ ਨੀਵਾਂ ਅਤੇ ਕਮਜ਼ੋਰ ਹੋ ਗਿਆ ਹੈ ਅਤੇ ਇਸ ਦੇ ਟੁੱਟਣ ਦਾ ਹਰ ਸਮੇਂ ਖਦਸ਼ਾ ਬਣਿਆ ਰਹਿੰਦਾ ਹੈ;

(ਅ) ਕੀ ਸਰਕਾਰ ਇਸ ਬੰਨ੍ਹ ਨੂੰ ਬਰਸਾਤਾਂ ਤੋਂ ਪਹਿਲਾਂ-ਪਹਿਲਾਂ ਮਜ਼ਬੂਤ ਕਰਨ ਲਈ ਕੋਈ ਕਾਰਵਾਈ ਕਰ ਰਹੀ ਹੈ?

**ਰਾਣਾ ਗੁਰਜੀਤ ਸਿੰਘ:** (ੳ) ਜੀ ਹਾਂ। ਇਹ ਸਰਕਾਰ ਦੇ ਧਿਆਨ ਵਿੱਚ ਹੈ। ਦਰਿਆ ਸਤਲੁਜ ਦੇ ਸੱਜੇ ਕੰਢੇ ਫਿਲੌਰ ਤੋਂ ਲੈ ਕੇ ਗਿੱਦੜਪਿੰਡੀ ਤੱਕ ਬਣਿਆ ਧੁੱਸੀ

---

** Not recorded as ordered by the Chair.

[ ਸਿੰਜਾਈ ਮੰਤਰੀ ]

ਬੰਨ੍ਹ ਬੁਰਜੀ 0-60000 (2-ਆਰ ਬੰਨ੍ਹ) ਅਤੇ ਬੁਰਜੀ 0-181625 (3 ਆਰ ਬੰਨ੍ਹ) ਕੁੱਲ 73.66 ਕਿਲੋਮੀਟਰ ਲੰਬਾਈ ਵਿੱਚ ਬਣਿਆ ਹੋਇਆ ਹੈ। ਅਤਿ ਨਾਜ਼ੁਕ ਥਾਵਾਂ ਤੇ ਜਿੱਥੇ ਕਿ ਬੰਨ੍ਹ ਨੀਵਾਂ ਅਤੇ ਕਮਜ਼ੋਰ ਹੋ ਗਿਆ ਸੀ, ਉਸ ਨੂੰ ਸਾਲ 2014-15, 2015-16 ਅਤੇ ਸਾਲ 2016-17 ਦੌਰਾਨ ਫੰਡਾਂ ਦੀ ਉਪਲਬਧਤਾ ਅਨੁਸਾਰ ਹੜ੍ਹ ਰੋਕੂ ਕੰਮ ਕਰਵਾ ਕੇ ਬੰਨ੍ਹ ਨੂੰ ਮਜ਼ਬੂਤ ਕਰ ਦਿੱਤਾ ਗਿਆ ਸੀ।

(ਅ) ਹਾਲ ਦੀ ਘੜੀ ਇਸ ਬੰਨ੍ਹ ਨੂੰ ਸਾਲ 2017 ਦੀਆਂ ਬਰਸਾਤਾਂ ਤੋਂ ਪਹਿਲਾਂ-ਪਹਿਲਾਂ ਮਜ਼ਬੂਤ ਕਰਨ ਲਈ ਕੋਈ ਕਾਰਵਾਈ ਵਿਚਾਰ ਅਧੀਨ ਨਹੀਂ ਹੈ ਪ੍ਰੰਤੂ ਬੰਨ੍ਹਾਂ ਦੀ ਪ੍ਰੋਟੈਕਸ਼ਨ ਵਾਸਤੇ ਕੁਝ ਨਾਜ਼ੁਕ ਥਾਵਾਂ ਤੇ ਪਾਣੀ ਦੇ ਵਹਾਅ ਨੂੰ ਬੰਨ੍ਹਾਂ ਤੋਂ ਦੂਰ ਰੱਖਣ ਲਈ ਦਰਿਆ ਦੇ ਕੰਢੇ ਤੇ ਹੜ੍ਹ ਰੋਕੂ ਕੰਮਾਂ ਜਿਵੇਂ ਕਿ ਸਟੱਡ ਅਤੇ ਰਿਵੈਟਮੈਂਟ ਦੀ ਉਸਾਰੀ ਸਾਲ 2017 ਦੀਆਂ ਬਰਸਾਤਾਂ ਤੋਂ ਪਹਿਲਾਂ ਕੀਤੀ ਜਾ ਰਹੀ ਹੈ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਫਿਲੌਰ ਤੋਂ ਗਿੱਦੜਪਿੰਡੀ ਪੁਲੀ ਤੱਕ ਦਰਿਆ ਦਾ ਬਹੁਤ ਲੰਬਾ ਹਿੱਸਾ ਹੈ ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** **ਨਾਅਰੇ ਰਿਕਾਰਡ ਨਾ ਕੀਤੇ ਜਾਣ ।

**ਸਰਦਾਰ ਅਜੀਤ ਸਿੰਘ ਕੋਹਾੜ :** ਇਸ ਦਾ ਕਾਫੀ ਹਿੱਸਾ ਨੀਵਾਂ ਹੋ ਗਿਆ ਹੈ । ਮੈਂ ਆਪ ਬੰਨ੍ਹ ਤੇ ਜਾ ਕੇ ਵੇਖਿਆ ਕਿ ਬਰਸਾਤਾਂ ਵਿੱਚ ਸਾਰੇ ਦਾ ਸਾਰਾ ਬੰਨ੍ਹ ਕਮਜ਼ੋਰ ਪੈ ਗਿਆ ਹੈ ਕਿਉਂਕਿ ਬੰਨ੍ਹ ਉਪਰੋਂ ਹੈਵੀ ਟਰਾਲੇ ਲੰਘਦੇ ਹਨ । (ਵਿਘਨ) (ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਸਦਨ ਵਿੱਚ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਬੈਠੇ ਬੈਠੇ) :** ਇਹ ਸਾਨੂੰ ਵੀ ਦਬਕੇ ਮਾਰਦੇ ਸਨ । ਫਿਕਰ ਨਾ ਕਰੋ। (ਵਿਘਨ) (ਸ਼ੋਰ)

**Mr. Speaker :** Silence please, silence. (ਵਿਘਨ) (ਸ਼ੋਰ) ਕੋਹਾੜ ਸਾਹਿਬ, ਕੁਐਸਚਨ ਪੁੱਛੋ ਜੀ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਫਿਲੌਰ ਤੋਂ ਗਿੱਦੜ ਪੁਲੀ ਤੱਕ ਦਰਿਆ ਦਾ ਬਹੁਤ ਲੰਬਾ ਏਰੀਆ ਹੈ ਤੇ ਸਾਰੇ ਦਰਿਆ ਦਾ ਵਹਾਅ ਸਾਡੇ ਪਾਸੇ ਹੈ । ਇਹ ਪਹਿਲਾਂ ਵੀ ਕਈ ਵਾਰ ਟੁੱਟ ਚੁੱਕਾ ਹੈ । ਇਸ ਦਾ ਵਹਾਅ ਇੰਨਾ ਜ਼ਬਰਦਸਤ ਹੁੰਦਾ ਹੈ ਕਿ ਇਹ ਤਕਰੀਬਨ 20-20 ਫੁੱਟ ਡੂੰਘੀ ਜੀ. ਟੀ. ਰੋਡ ਤੋੜ ਦਿੰਦਾ ਹੈ ਜਿਸ ਨਾਲ ਲੋਕਾਂ ਦੀਆਂ ਫਸਲਾਂ ਅਤੇ ਆਵਾਜਾਈ ਦਾ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਵੀ ਹੋਵੇ, ਸਾਡੇ ਬੰਨ੍ਹ ਦੀ ਰਿਪੇਅਰ

** Not recorded as ordered by the Chair.

ਕੀਤੀ ਜਾਵੇ ਅਤੇ ਜਿਹੜੇ ਬਹੁਤ ਹੈਵੀ ਟਰਾਲੇ ਹਨ, ਜੇਕਰ ਉਹ ਸੜਕਾਂ ਤੋਂ ਲੰਘਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਪਰ ਜਦੋਂ ਇਹ ਟਰਾਲੇ ਬੰਨ੍ਹਾਂ ਦੇ ਉਪਰੋਂ ਦੀ ਲੰਘਦੇ ਹਨ ਤਾਂ ਹਰ ਟਰਾਲਾ ਤਕਰੀਬਨ ਫੁੱਟ ਫੁੱਟ ਉਸ ਬੰਨ੍ਹ ਨੂੰ ਨੀਵਾਂ ਕਰ ਦਿੰਦਾ ਹੈ । ਸਰਕਾਰ ਦੀ ਇਹ ਪਾਲਿਸੀ ਵੀ ਹੈ ਕਿ ਦਰਿਆਵਾਂ ਦੇ ਬੰਨ੍ਹਾਂ ਉਪਰੋਂ ਹੈਵੀ ਟਰਾਲੇ ਅਤੇ ਵੱਡੇ ਵਹੀਕਲਜ਼ ਨੂੰ ਲੰਘਣ ਤੋਂ ਰੋਕਿਆ ਜਾਵੇ । ਮੈਂ ਮੰਤਰੀ ਜੀ ਤੋਂ ਇਸ ਸਬੰਧ ਵਿੱਚ ਆਸ਼ਵਾਸਨ ਲੈਣਾ ਚਾਹੁੰਦਾ ਹਾਂ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੱਥੇ ਜਿੱਥੇ ਬੰਨ੍ਹ ਕਮਜ਼ੋਰ ਹਨ, ਉਥੇ ਸਪਰਜ਼ ਅਤੇ ਸਟੱਡਜ਼ ਨੂੰ ਮਜ਼ਬੂਤ ਕਰਨ ਦਾ ਕੰਮ ਕੀਤਾ ਜਾ ਰਿਹਾ ਹੈ । ਜਿੱਥੋਂ ਤੱਕ ਬੰਨ੍ਹ ਦੇ ਨੀਵੇਂ ਹੋਣ ਦਾ ਸਬੰਧ ਹੈ, ਇਹ ਹੁਣ ਦੋ ਜਾਂ ਤਿੰਨ ਮਹੀਨਿਆਂ ਵਿੱਚ ਨੀਵਾਂ ਨਹੀਂ ਹੋਇਆ। ਜਿਹੜਾ ਇਨ੍ਹਾਂ ਨੇ ਸਾਡੇ ਧਿਆਨ ਵਿੱਚ ਲਿਆਂਦਾ ਹੈ, ਅਸੀਂ ਇਸ ਤੇ ਵਿਚਾਰ ਕਰਾਂਗੇ ਕਿ ਇਹ ਨੀਵਾਂ ਕਿਉਂ ਹੋ ਰਿਹਾ ਹੈ । ਇਹ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਉੱਥੋਂ ਦੀ ਹੈਵੀ ਟਰਾਲੇ ਚੱਲ ਰਹੇ ਹਨ, ਉਹ ਤਾਂ ਪਿਛਲੇ ਦਸ ਸਾਲਾਂ ਤੋਂ ਚਲਦੇ ਆ ਰਹੇ ਹਨ ਪਰ ਫਿਰ ਵੀ ਅਸੀਂ ਇਸ ਗੱਲ ਤੇ ਵਿਚਾਰ ਕਰਾਂਗੇ ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਦਸ ਸਾਲਾਂ ਦੀ ਜਿਹੜੀ ਗੱਲ ਇਨ੍ਹਾਂ ਨੇ ਕੀਤੀ ਹੈ, ਇਹ ਅੱਜ ਹੀ ਜਾ ਕੇ ਮੌਕਾ ਦੇਖ ਲੈਣ । ਜਿਹੜੇ ਕੱਚੇ ਬੰਨ੍ਹ ਹਨ, ਉਨ੍ਹਾਂ ਤੇ ਹੈਵੀ ਵਹੀਕਲਜ਼ ਨੂੰ ਲੰਘਣ ਤੋਂ ਰੋਕਣਾ ਚਾਹੀਦਾ ਹੈ । ਇਹ ਆਪ ਜਾ ਕੇ ਮੌਕਾ ਵੇਖ ਲੈਣ । ਮੈਨੂੰ ਇਨ੍ਹਾਂ ਤੇ ਭਰੋਸਾ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸੇ ਬੰਨ੍ਹ ਦੇ ਨਾਲ ਇੱਕ ਪਿੰਡ ਸਾਧਾਰਾ ਹੈ । ਮੰਤਰੀ ਜੀ, ਤੁਸੀਂ ਸਾਰੇ ਇਲਾਕੇ ਨੂੰ ਜਾਣਦੇ ਹੋ । ਉਥੇ ਦਰਿਆ ਸਤਲੁਜ ਨੇ ਆਪਣਾ ਰੁੱਖ ਮੋੜ ਕੇ ਇਸ ਪਿੰਡ ਨੂੰ ਕਾਫੀ ਢਾਹ ਲਗਾਈ ਹੈ । ਦਰਿਆ ਦਾ ਰੁੱਖ ਮੁੜਨ ਨਾਲ ਪਿੰਡ ਦੀ ਜ਼ਮੀਨ ਵੀ ਕਾਫੀ ਰੁੜ ਗਈ ਹੈ ਤੇ ਮਕਾਨ ਵੀ ਕਾਫੀ ਰੁੜ ਗਏ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਧੁੱਸੀ ਬੰਨ੍ਹ ਵੀ ਚੈੱਕ ਕਰ ਲਿਆ ਜਾਵੇ । ਇਸ ਦੇ ਨਾਲ ਕਾਫੀ ਜਿਮੀਂਦਾਰਾਂ ਨੂੰ ਖਾਸ ਕਰਕੇ ਪਿੰਡ ਸਾਧਾਰਾ ਵੱਲ ਨੂੰ ਨੁਕਸਾਨ ਹੋ ਰਿਹਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਵਡਾਲਾ ਸਾਹਿਬ ਨਾਲ ਬਹਿ ਕੇ ਇਹ ਦੇਖ ਲਵਾਂਗਾ ਔਰ ਜਿਵੇਂ ਇਹ ਕਹਿਣਗੇ ਕਰਵਾ ਦੇਵਾਂਗਾ ਅਤੇ ਇਸ ਦੇ ਬਾਰੇ ਪ੍ਰੋਗਰਾਮ ਬਣਾ ਕੇ ਪ੍ਰੋਜੈਕਟ ਬਣਾ ਲਵਾਂਗੇ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਧੰਨਵਾਦ ਜੀ।

-----

## WALK-OUT

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਬੋਲਣ ਲਈ ਸਮਾਂ ਨਾ ਦੇਣ ਦੇ ਵਿਰੋਧ ਵਜੋਂ ਸਰਕਾਰ ਅਤੇ ਚੇਅਰ ਵਿਰੋਧੀ ** ** ਨਾਅਰੇ ਲਗਾਉਂਦੇ ਹੋਏ ਪਹਿਲਾਂ ਸਦਨ ਦੇ ਵੈੱਲ ਵਿੱਚ ਆ ਗਏ ਅਤੇ ਇਸ ਉਪਰੰਤ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

-----

## STARRED QUESTIONS AND ANSWERS *(Resumption)*

### ਵਿਜੀਲੈਂਸ ਵਿਭਾਗ ਵੱਲੋਂ ਦਰਜ ਸ਼ਿਕਾਇਤ ਨੰ: 11/2015 ਦੀ ਪੜਤਾਲ ਸਬੰਧੀ

***48. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਤਕਨੀਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸਹੀ ਹੈ ਕਿ ਵਿਜੀਲੈਂਸ ਵਿਭਾਗ, ਪੰਜਾਬ ਵੱਲੋਂ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਦੇ ਅਧਿਕਾਰੀ ਖਿਲਾਫ ਸ਼ਿਕਾਇਤ ਨੰ: 11/2015 ਦਰਜ ਕੀਤੀ ਹੈ; ਜੇਕਰ ਹਾਂ ਤਾਂ ਇਹ ਪੜਤਾਲ ਕਿਸ ਅਧਿਕਾਰੀ ਵੱਲੋਂ ਕੀਤੀ ਗਈ ਹੈ ਅਤੇ ਦੋਸ਼ੀਆਂ ਖਿਲਾਫ ਹੁਣ ਤੱਕ ਕੀ ਕਾਰਵਾਈ ਕੀਤੀ ਹੈ; ਵੇਰਵਾ ਦਿੱਤਾ ਜਾਵੇ?

**ਸਰਦਾਰ ਚਰਨਜੀਤ ਸਿੰਘ ਚੰਨੀ:** ਜੀ ਹਾਂ, ਇਹ ਸਹੀ ਹੈ ਕਿ ਵਿਜੀਲੈਂਸ ਵਿਭਾਗ ਪੰਜਾਬ ਵੱਲੋਂ ਆਈ.ਕੇ.ਗੁਜਰਾਲ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਦੇ ਅਧਿਕਾਰੀਆਂ ਖਿਲਾਫ ਵਿਜੀਲੈਂਸ ਇਨਕੁਆਰੀ ਨੰ: 11, ਮਿਤੀ 05.08.2015 ਦਰਜ ਕੀਤੀ ਗਈ ਹੈ। ਇਸ ਇਨਕੁਆਰੀ ਦੀ ਪੜਤਾਲ ਐਸ.ਐਸ.ਪੀ. ਵਿਜੀਲੈਂਸ ਬਿਊਰੋ, ਜਲੰਧਰ (ਪੰਜਾਬ) ਵੱਲੋਂ ਕੀਤੀ ਗਈ ਹੈ। ਵਿਜੀਲੈਂਸ ਬਿਊਰੋ, ਪੰਜਾਬ ਨੇ ਰਿਪੋਰਟ ਵਿੱਚ ਆਈ.ਕੇ.ਗੁਜਰਾਲ ਪੀ.ਟੀ.ਯੂ. ਐਕਟ, 1966 ਦੇ ਸੈਕਸ਼ਨ 23 ਅਨੁਸਾਰ ਪੀ.ਟੀ.ਯੂ. ਦੇ ਅਕਾਊਂਟਸ ਸੀ.ਏ.ਜੀ. (ਕੈਗ) ਪਾਸੋਂ ਆਡਿਟ ਕਰਵਾਏ ਜਾਣ ਦਾ ਸੁਝਾਅ ਦਿੰਦੇ ਹੋਏ ਇਸ ਇਨਕੁਆਰੀ ਨੂੰ ਇਸ ਸਮੇਂ ਬੰਦ ਕਰਨ ਦਾ ਫੈਸਲਾ ਇਸ ਸ਼ਰਤ ਨਾਲ ਲੈ ਲਿਆ ਗਿਆ ਹੈ ਕਿ ਜੇਕਰ ਆਡਿਟ ਦੌਰਾਨ ਕੋਈ ਬੇਨਿਯਮੀਆਂ ਸਾਹਮਣੇ ਆਉਂਦੀਆਂ ਹਨ ਤਾਂ ਆਡਿਟ ਰਿਪੋਰਟ ਦੇ ਅਧਾਰ ਤੇ ਮਾਮਲੇ ਨੂੰ ਪ੍ਰਬੰਧਕੀ ਵਿਭਾਗ ਦੀ ਸਿਫਾਰਸ਼ ਤੇ ਵਿਜੀਲੈਂਸ ਵਿਭਾਗ ਵੱਲੋਂ ਮੁੜ ਵਿਚਾਰਿਆ ਜਾ ਸਕਦਾ ਹੈ। ਇਸ ਲਈ ਹਾਲੇ ਤੱਕ ਕਿਸੇ ਅਧਿਕਾਰੀ ਖਿਲਾਫ ਇਸ ਸ਼ਿਕਾਇਤ ਸਬੰਧੀ ਕੋਈ ਕਾਰਵਾਈ ਨਹੀਂ ਕੀਤੀ ਗਈ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਵਿਜੀਲੈਂਸ ਇਨਕੁਆਇਰੀਆਂ ਨੂੰ ਪਹਿਲਾਂ ਖੋਲ੍ਹ ਕੇ ਅਤੇ ਬਾਅਦ ਵਿੱਚ ਲਮਕਾ ਕੇ ਠੰਡੇ ਬਸਤੇ ਵਿੱਚ ਪਾਉਣ ਦਾ ਯਤਨ

** Not recorded as ordered by the Chair.

ਤਾਂ ਨਹੀਂ? ਕਿਉਂਕਿ ਇਸੇ ਤਰ੍ਹਾਂ ਵਿਜੀਲੈਂਸ ਇਨਕੁਆਇਰੀਆਂ ਪਹਿਲਾਂ ਵੀ ਲਮਕੀਆਂ ਹਨ। ਵਿਜੀਲੈਂਸ ਇਨਕੁਆਇਰੀ ਦਾ ਮਤਲਬ ਇਹ ਹੋਣਾ ਚਾਹੀਦਾ ਹੈ ਕਿ ਸਰਕਾਰ ਟਾਈਮ ਬਾਊਂਡ ਕਰਕੇ ਇਨ੍ਹਾਂ ਇਨਕੁਆਇਰੀਆਂ ਨੂੰ ਸਿਰੇ ਲਾਵੇ, ਨਹੀਂ ਤਾਂ ਪੰਜਾਬ ਨੂੰ ਇਸੇ ਤਰ੍ਹਾਂ ਹੀ ਲੁੱਟਿਆ ਜਾਂਦਾ ਰਹੇਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਧਿਕਾਰੀਆਂ ਦੇ ਖਿਲਾਫ ਇਹ ਵਿਜੀਲੈਂਸ ਇਨਕੁਆਇਰੀਆਂ ਖੁੱਲ੍ਹੀਆਂ ਹਨ, ਕੀ ਸਰਕਾਰ ਟਾਈਮ ਬਾਊਂਡ ਕਰੇਗੀ? ਕੀ ਇਸ ਤਰ੍ਹਾਂ ਲੁੱਟੇ ਜਾਣ ਨੂੰ ਬੰਦ ਕਰੇਗੀ ਜੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਇਸ ਤਰ੍ਹਾਂ ਨਹੀਂ ਹੈ। ਪਿਛਲੀ ਸਰਕਾਰ ਨੇ ਇਹ ਵਿਜੀਲੈਂਸ ਇਨਕੁਆਇਰੀ ਜਾਰੀ ਕੀਤੀ ਸੀ। ਵਿਜੀਲੈਂਸ ਵਾਲਿਆਂ ਨੇ ਇਸ ਨੂੰ ਬੰਦ ਕਰ ਦਿੱਤਾ ਜਾਂ ਕਰਵਾ ਦਿੱਤਾ, ਇਹ ਇਨ੍ਹਾਂ ਨੂੰ ਵੀ ਪਤਾ ਹੈ ਲੇਕਿਨ ਅਸਲੀਅਤ ਇਹ ਹੈ ਕਿ ਵਿਜੀਲੈਂਸ ਨੇ ਇਹ ਸਾਨੂੰ ਵਾਪਸ ਕਰ ਦਿੱਤੀ ਸੀ। ਉਨ੍ਹਾਂ ਨੇ ਨਾਲ ਇਹ ਕਹਿ ਦਿੱਤਾ ਕਿ ਇਸ ਕੇਸ ਸਬੰਧੀ ਸੀ.ਏ.ਜੀ. ਦੀ ਇਨਕੁਆਇਰੀ ਕਰਵਾ ਲਵੋ। ਅਸੀਂ ਸੀ.ਏ.ਜੀ. ਵਾਲਿਆਂ ਤੋਂ ਪੁੱਛਿਆ। ਸੀ.ਏ.ਜੀ. ਵਾਲੇ ਕਹਿੰਦੇ ਕਿ ਅਸੀਂ ਇੱਕ ਵਾਰ ਆਡਿਟ ਕਰ ਚੁੱਕੇ ਹਾਂ, ਦੁਬਾਰਾ ਨਹੀਂ ਕਰਨਾ। ਉਸ ਤੋਂ ਬਾਅਦ ਅਸੀਂ ਇਥੇ ਹੀ ਰੁਕੇ ਨਹੀਂ ਹਾਂ। ਅਸੀਂ ਗਵਰਨਰ ਸਾਹਿਬ ਨੂੰ ਲਿਖ ਕੇ ਭੇਜ ਦਿੱਤਾ ਕਿ ਸਾਨੂੰ ਸੀ.ਏ.ਜੀ. ਦੀ ਰਿਪੋਰਟ ਦੁਬਾਰਾ ਤੋਂ ਕਰਵਾਉਣ ਦੀ ਇਜਾਜ਼ਤ ਦਿੱਤੀ ਜਾਵੇ। ਉਨ੍ਹਾਂ ਨੇ ਕਿਹਾ ਕਿ ਜਿਹੜੀ ਰਿਪੋਰਟ ਇੱਕ ਵਾਰ ਹੋ ਚੁੱਕੀ ਹੈ, ਉਹ ਦੁਬਾਰਾ ਨਹੀਂ ਹੋਣੀ। ਹੁਣ ਜਿਹੜਾ ਸਾਡੀ ਸਰਕਾਰ ਦਾ ਪੈਨਲ ਹੈ, ਉਸ ਦੇ ਵਿੱਚ ਸਰਦਾਰ ਸੁਰਜੀਤ ਸਿੰਘ ਢਿੱਲੋਂ, ਰਿਟਾਇਰਡ ਆਈ.ਏ.ਐਸ. ਅਫਸਰ ਹਨ, ਉਨ੍ਹਾਂ ਨੂੰ ਇਨਕੁਆਇਰੀ ਦੇ ਦਿੱਤੀ ਹੈ ਕਿ ਇੱਕ ਮਹੀਨੇ ਦੇ ਵਿੱਚ ਵਿੱਚ ਸਾਨੂੰ ਦੱਸੋ ਕਿ ਇਸ ਕੇਸ ਦੀ ਅਸਲੀਅਤ ਕੀ ਹੈ, ਕੀ ਘਪਲਾ ਹੋਇਆ ਹੈ ਅਤੇ ਕੀ ਰੌਲਾ ਹੈ? ਸੋ, ਸਰ, ਅਸੀਂ ਕਿਸੇ ਤਰ੍ਹਾਂ ਦੀ ਕੋਈ ਵੀ ਕਮੀ ਨਹੀਂ ਛੱਡ ਰਹੇ ਹਾਂ। ਜਿਹੜੇ ਬੰਦਿਆਂ ਨੇ ਗਲਤ ਕੀਤਾ ਹੈ, ਉਨ੍ਹਾਂ ਨੂੰ ਕਿਤਾਬਾਂ ਵਿੱਚ ਲਿਆਂਦਾ ਜਾਵੇਗਾ। ਉਨ੍ਹਾਂ ਖਿਲਾਫ ਕਾਰਵਾਈ ਕੀਤੀ ਜਾਵੇਗੀ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਸੀਂ ਮੇਰੇ ਪਾਸ ਕਿਸੇ ਟਾਈਮ ਆ ਜਾਓ, ਅਸੀਂ ਕਿਸੇ ਵੀ ਦੋਸ਼ੀ ਨੂੰ ਛੱਡਣ ਨੂੰ ਤਿਆਰ ਨਹੀਂ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਰ, ਮੈਂ ਕਹਿੰਦਾ ਹਾਂ ਕਿ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਕਿੰਨੇ ਸਮੇਂ ਵਿੱਚ ਆਪਾਂ ਇਹ ਪੜਤਾਲ ਕਰ ਲਵਾਂਗੇ ? ਗੱਲਾਂ ਤਾਂ ਆਪਾਂ ਜਿੰਨੀਆਂ ਮਰਜ਼ੀ ਕਰੀ ਜਾਈਏ?

**ਮਾਨਯੋਗ ਸਪੀਕਰ :** ਇਹ ਸਮਾਂਬੱਧ ਕਰਨ ਲਈ ਕਹਿੰਦੇ ਹਨ।

**ਮੰਤਰੀ :** ਸਰ, ਮੈਂ ਦੱਸਦਾ ਹਾਂ। ਮੈਂ ਗੱਲਾਂ ਨਹੀਂ ਕੀਤੀਆਂ। ਸਪੀਕਰ ਸਾਹਿਬ,

ਇਨ੍ਹਾਂ ਨੇ ਸੁਣਿਆ ਨਹੀਂ ਹੈ। ਅਸੀਂ ਸਰਦਾਰ ਸੁਰਜੀਤ ਸਿੰਘ ਢਿੱਲੋਂ ਜੀ ਜਿਹੜੇ ਇਸ ਕੇਸ ਵਿੱਚ ਇਨਕੁਆਇਰੀ ਅਫਸਰ ਲਗਾਏ ਹਨ, ਨੂੰ ਇੱਕ ਮਹੀਨੇ ਦਾ ਟਾਈਮ ਦਿੱਤਾ ਹੈ। ਇੱਕ ਮਹੀਨੇ ਤੋਂ ਬਾਅਦ ਰਿਪੋਰਟ ਆਉਣ ਤੇ ਕਾਰਵਾਈ ਹੋ ਜਾਵੇਗੀ। ਅਸੀਂ ਤਾਂ ਆਪ ਕਾਹਲੇ ਹਾਂ ਕਿ ਜਿਨ੍ਹਾਂ ਨੇ ਪੰਜਾਬ ਨੂੰ ਲੁੱਟਿਆ ਹੈ, ਉਨ੍ਹਾਂ ਦੇ ਖਿਲਾਫ ਕਾਰਵਾਈ ਹੋਵੇ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸ਼੍ਰੀ ਰਾਕੇਸ਼ ਪਾਂਡੇ ਜੀ।

-----

## ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਭਰਨਾ

***91. ਸ਼੍ਰੀ ਰਾਕੇਸ਼ ਪਾਂਡੇ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਵਿੱਚ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿਚ ਇਸ ਸਮੇਂ ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਸ਼੍ਰੇਣੀ–ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਪ੍ਰਵਾਨਗੀ ਦੀ ਲੋੜ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੀ ਪ੍ਰਵਾਨਗੀ ਲਈ ਦੇਰੀ ਦੇ ਕੀ ਕਾਰਨ ਹਨ ਅਤੇ ਇਹ ਪ੍ਰਵਾਨਗੀ ਕਦੋਂ ਤੱਕ ਮਿਲਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਅਰੁਨਾ ਚੌਧਰੀ:** (ੳ) ਇਸ ਸਮੇਂ ਰਾਜ ਵਿੱਚ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿੱਚ ਕੁੱਲ 3592 ਅਧਿਆਪਕਾਂ ਦੀਆਂ ਅਸਾਮੀਆਂ ਖਾਲੀ ਹਨ। ਖਾਲੀ ਅਸਾਮੀਆਂ ਦੀ ਸ਼੍ਰੇਣੀ–ਵਾਰ ਗਿਣਤੀ ਅਨੁਲੱਗ–ੳ ਅਨੁਸਾਰ ਹੈ।

(ਅ) ਹਾਂ ਜੀ। ਇਸ ਸਮੇਂ ਕਿਸੇ ਵੀ ਸਰਕਾਰੀ ਸਹਾਇਤਾ ਪ੍ਰਾਪਤ ਸਕੂਲ ਦੀਆਂ ਅਸਾਮੀਆਂ ਨੂੰ ਭਰਨ ਸਬੰਧੀ ਪ੍ਰਵਾਨਗੀ ਦੀ ਮਿਸਲ ਵਿਭਾਗ ਵਿੱਚ ਲੰਬਿਤ ਨਹੀਂ ਹੈ।

### ਅਨੁਲੱਗ–ੳ

### ਸ਼੍ਰੇਣੀਵਾਰ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਦੀ ਗਿਣਤੀ

| ਲੜੀ ਨੰ: | ਅਸਾਮੀ ਦਾ ਨਾਂ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|
| 1. | 2. | 3. |
| 1 | ਜੇ.ਬੀ.ਟੀ. | 1215 |
| 2 | ਮੈਥ ਮਾਸਟਰ | 115 |
| 3 | ਸਾਇੰਸ ਮਾਸਟਰ | 294 |

| | | |
|---|---|---|
| 4 | ਸਮਾਜਿਕ ਸਿੱਖਿਆ | 836 |
| 5 | ਪ੍ਰਿੰਸੀਪਲ | 99 |
| 6 | ਹੈਡ ਮਾਸਟਰ | 180 |
| 7 | ਲੈਕਚਰਾਰ | 75 |
| 8 | ਪੰਜਾਬੀ ਮਾਸਟਰ | 196 |
| 9 | ਹਿੰਦੀ/ਉਰਦੂ ਮਾਸਟਰ | 160 |
| 10 | ਸੀ.ਐਂਡ ਵੀ./ਪੀ.ਟੀ.ਆਈ. | 128 |
| 11 | ਸੰਸਕ੍ਰਿਤ ਮਾਸਟਰ | 46 |
| 12 | ਐਗਰੀਕਲਚਰ ਮਾਸਟਰ | 03 |
| 13 | ਐਸ.ਵੀ.ਟੀਚਰ | 12 |
| 14 | ਐਸ.ਯੂ.ਪੀ.ਡਬਲਯੂ/ਡੀ.ਪੀ.ਈ. | 14 |
| 15 | ਡਰਾਇੰਗ ਟੀਚਰ | 182 |
| 16 | ਐਸ.ਟੀ./ਮਿਊਜ਼ਿਕ | 37 |
| | **ਕੁੱਲ ਜੋੜ** | **3592** |

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਕੁਐਸਚਨ ਦੇ ਜਵਾਬ ਦਾ ਪਾਰਟ-ਬੀ ਮੇਰਾ ਖਿਆਲ ਅਧੂਰਾ ਹੈ ਜਾਂ ਡਿਪਾਰਟਮੈਂਟ ਵੱਲੋਂ ਮਨਿਸਟਰ ਸਾਹਿਬ ਕੋਲ ਪੂਰੀ ਰਿਪੋਰਟ ਨਹੀਂ ਪਹੁੰਚਾਈ ਗਈ। ਇਹ ਠੀਕ ਹੈ ਕਿ ਡਿਪਾਰਟਮੈਂਟ ਵਿੱਚ ਕੋਈ ਫਾਈਲ ਪੈਂਡਿੰਗ ਨਹੀਂ ਹੋਏਗੀ ਪਰ ਪੋਸਟਾਂ ਵੇਕੈਂਟ ਹਨ ਔਰ ਸਰਕਾਰੀ ਸਕੂਲਾਂ ਨੂੰ ਇਹ ਭਰਨ ਦੀ ਪਰਮਿਸ਼ਨ ਵੀ ਨਹੀਂ ਮਿਲੀ ਹੋਈ। ਮੇਰੇ ਕੋਲ ਅਲੱਗ ਲਿਸਟ ਹੈ, ਜੇਕਰ ਇਹ ਕਹਿਣਗੇ ਤਾਂ ਮੈਂ ਮਿਲ ਕੇ ਸਾਰਾ ਡਿਟੇਲ ਵਿੱਚ ਦੱਸ ਸਕਦਾ ਹਾਂ।

**ਮਾਨਯੋਗ ਸਪੀਕਰ :** ਉਹ ਕਹਿੰਦੇ ਤੁਹਾਨੂੰ ਮਿਲ ਕੇ ਦੱਸ ਸਕਦੇ ਹਨ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਗੱਲ ਜ਼ਰੂਰ ਕਹਿਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ :** ਕਹਿ ਦਿਓ ਜੀ।

**ਰਾਜ ਮੰਤਰੀ :** ਸਪੀਕਰ ਸਾਹਿਬ, ਸੈਂਕਸ਼ਨਡ ਪੋਸਟਾਂ ਸਬੰਧੀ ਮਿਤੀ 17.11.2014 ਦੀ ਚਿੱਠੀ ਜਾਰੀ ਹੋ ਚੁੱਕੀ ਹੈ ਔਰ ਇਹ ਕਨਸਰਨਡ ਮੈਨੇਜਮੈਂਟ ਦਾ ਕੰਮ ਹੈ ਕਿ ਰਿਕਰੂਟਮੈਂਟ ਕਰਨ। ਸਾਡੇ ਵੱਲੋਂ ਕੋਈ ਵੀ ਦੇਰੀ ਨਹੀਂ ਹੈ।

-----

**ਗੁਰਦਾਸਪੁਰ ਵਿਖੇ ਅੰਡਰ ਬ੍ਰਿਜ ਬਣਾਉਣਾ**

***392. ਸਰਦਾਰ ਬਰਿੰਦਰਮੀਤ ਸਿੰਘ ਪਾਹੜਾ :** ਕੀ ਲੋਕ ਨਿਰਮਾਣ (ਭ ਤੇ ਮ)

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰਦਾਸਪੁਰ ਵਿਖੇ ਤਿੱਬੜੀ ਸੜਕ ਤੇ ਰੇਲ ਫਾਟਕ ਦੀ ਜਗ੍ਹਾ ਤੇ ਅੰਡਰ ਬ੍ਰਿਜ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ, ਨਹੀਂ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਦੱਸਣਾ ਚਾਹਾਂਗਾ ਕਿ ਜਿਸ ਅੰਡਰ ਬ੍ਰਿਜ ਦੀ ਮੈਂ ਗੱਲ ਕੀਤੀ ਹੈ, ਇਹ ਪੂਰੇ ਜ਼ਿਲ੍ਹੇ ਦੀ ਮੰਗ ਹੈ ਕਿਉਂਕਿ ਰੇਲਵੇ ਲਾਈਨ ਸ਼ਹਿਰ ਦੇ ਵਿੱਚੋਂ ਦੀ ਨਿਕਲਦੀ ਹੈ ਔਰ ਉਥੇ ਟਰੈਫਿਕ ਦੀ ਕਾਫੀ ਸਮੱਸਿਆ ਹੈ ਔਰ ਇਹ ਅੰਡਰ ਬ੍ਰਿਜ ਬਹੁਤ ਘੱਟ ਲਾਗਤ ਨਾਲ ਬਣਾਇਆ ਜਾ ਸਕਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪਬਲਿਕ ਦੀ ਕੰਨਵੀਨੀਐਂਸ ਨੂੰ ਮੁੱਖ ਰੱਖਦਿਆਂ ਇਸ ਨੂੰ ਤਜਵੀਜ਼ ਵਿੱਚ ਲਿਆਂਦਾ ਜਾਵੇ।

**ਰਾਜ ਮੰਤਰੀ:** ਹਾਲੇ ਸਰਕਾਰ ਦੇ ਵਿਚਾਰ ਅਧੀਨ ਅਜਿਹੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲਿਆਂਦਾ ਜਾਵੇ।

**ਮਾਨਯੋਗ ਸਪੀਕਰ:** ਰਜ਼ੀਆ ਜੀ, ਇਹ ਪੁੱਛਦੇ ਹਨ ਕਿ ਕੀ ਤਜਵੀਜ਼ ਲਿਆਉਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਮਿਹਰਬਾਨੀ ਜੀ।

**ਮਾਨਯੋਗ ਸਪੀਕਰ:** ਅਗਲਾ ਸਵਾਲ। ਸਰਦਾਰ ਕੁਲਦੀਪ ਸਿੰਘ ਵੈਦ ਜੀ।

-----

### ਖੇਡ ਮੇਲਾ ਕਿਲ੍ਹਾ ਰਾਏਪੁਰ ਵਿੱਚ ਬਲਦਾਂ ਦੀਆਂ ਦੌੜਾਂ ਸ਼ੁਰੂ ਕਰਨਾ

***370. ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵਿਧਾਨ ਸਭਾ ਹਲਕਾ ਗਿੱਲ ਅਧੀਨ ਆਉਂਦੇ ਕਿਲ੍ਹਾ, ਰਾਏਪੁਰ ਦੇ ਖੇਡ ਮੇਲੇ ਵਿੱਚ ਬਲਦਾਂ ਦੀਆਂ ਦੌੜਾਂ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਸ਼ੁਰੂ ਕਰ ਦਿੱਤੀਆਂ ਜਾਣਗੀਆਂ ?

**ਸਰਦਾਰ ਨਵਜੋਤ ਸਿੰਘ ਸਿੱਧੂ :** ਸ਼੍ਰੀਮਾਨ ਜੀ, ਕੁਝ ਸਾਲ ਪਹਿਲਾਂ ਕਿਲ੍ਹਾ ਰਾਏਪੁਰ, ਜ਼ਿਲ੍ਹਾ ਲੁਧਿਆਣਾ ਵਿਖੇ ਪੇਂਡੂ ਖੇਡ ਮੇਲੇ ਦੌਰਾਨ ਬਲਦਾਂ ਦੀਆਂ ਦੌੜਾਂ ਕਰਵਾਈਆਂ ਜਾਂਦੀਆਂ ਸਨ। ਬਲਦਾਂ ਦੀਆਂ ਦੌੜਾਂ ਮੇਲੇ ਦਾ ਇੱਕ ਮੁੱਖ ਆਕਰਸ਼ਨ ਹੁੰਦਾ ਸੀ। ਪੰਜਾਬ ਦੇ ਪਾਰੰਪਰਿਕ ਖੇਡ ਨੂੰ ਦਰਸਾਉਂਦੇ ਹੋਏ ਬਲਦਾਂ ਨਾਲ ਕੋਈ ਵੀ ਬੇਰਹਿਮੀ ਨਹੀਂ

ਵਰਤੀ ਜਾਂਦੀ ਸੀ, ਸਗੋਂ ਬਲਦਾਂ ਨੂੰ ਖੇਡ ਮੇਲੇ ਦੌਰਾਨ ਦੌੜ ਲਈ ਤਿਆਰ ਕਰਦੇ ਹੋਏ ਇਨ੍ਹਾਂ ਨੂੰ ਚੰਗੀ ਖੁਰਾਕ ਅਤੇ ਬੱਚਿਆਂ ਤੋਂ ਵੀ ਵੱਧ ਸੁਚੱਜੇ ਢੰਗ ਨਾਲ ਪਾਲਿਆ ਜਾਂਦਾ ਸੀ। ਬਲਦਾਂ ਦੀ ਦੌੜ ਮੁੱਖ ਆਕਰਸ਼ਨ ਹੋਣ ਕਾਰਨ ਕਾਫੀ ਤਦਾਦ ਵਿੱਚ ਲੋਕ ਇਸ ਮੇਲੇ ਨੂੰ ਵੇਖਣ ਲਈ ਆਉਂਦੇ ਸਨ ਜਿਸ ਨਾਲ ਆਲੇ ਦੁਆਲੇ ਦੇ ਪਿੰਡਾਂ ਦੇ ਲੋਕਾਂ ਦੇ ਰੁਜ਼ਗਾਰ/ਆਮਦਨ ਵਿੱਚ ਵੀ ਵਾਧਾ ਹੁੰਦਾ ਸੀ ਪ੍ਰੰਤੂ ਜੱਲੀਕੱਟੂ ਤਿਉਹਾਰ ਤੋਂ ਬਾਅਦ ਮਾਨਯੋਗ ਸੁਪਰੀਮ ਕੋਰਟ ਵੱਲੋਂ ਸਾਲ, 2014 ਦੌਰਾਨ ਬਲਦਾਂ ਦੀ ਦੌੜ ਤੇ ਰੋਕ ਲਗਾ ਦਿੱਤੀ ਗਈ ਸੀ। Cruelty towards animals ਨੂੰ prevent ਕਰਨ ਲਈ ਸੁਪਰੀਮ ਕੋਰਟ ਦੀ ਇਹ ਰੂਲਿੰਗ ਹੈ। ਸਿੱਟੇ ਵਜੋਂ ਵਿਧਾਨ ਸਭਾ ਹਲਕਾ ਗਿੱਲ ਕਿਲ੍ਹਾ ਰਾਏਪੁਰ, ਵਿਖੇ ਸਰਕਾਰ ਵੱਲੋਂ ਬਲਦਾਂ ਦੀ ਦੌੜ ਕਰਵਾਉਣ ਦਾ ਕੋਈ ਵਿਚਾਰ ਨਹੀਂ ਹੈ। But there is a light at the end of the tunnel. ਸੋ ਸਾਨੂੰ ਆਸ ਹੈ।

ਫਿਰ ਵੀ ਮਾਨਯੋਗ ਸੁਪਰੀਮ ਕੋਰਟ ਵੱਲੋਂ ਕੀਤੇ ਗਏ ਫੈਸਲੇ ਦੇ ਸਨਮੁੱਖ ਵਾਤਾਵਰਨ, ਜੰਗਲਾਤ ਅਤੇ ਜਲਵਾਯੂ ਮੰਤਰਾਲੇ, ਭਾਰਤ ਸਰਕਾਰ ਵੱਲੋਂ ਆਪਣੇ ਨੋਟੀਫਿਕੇਸ਼ਨ ਜੀ.ਐਸ.ਆਰ 13(ਈ) ਮਿਤੀ 07.01.2016 ਰਾਹੀਂ ਜਾਰੀ ਗਾਈਡਲਾਈਨਜ਼ ਵਿੱਚ ਕੀਤੇ ਗਏ ਉਪਬੰਧਾਂ ਦੀ ਪਾਲਣਾ ਕਰਨ ਦੀ ਸ਼ਰਤ ਤੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੂੰ ਅਧਿਕਾਰ ਦਿੱਤੇ ਹਨ ਕਿ ਕੋਈ ਵੀ ਗੈਰ-ਸਰਕਾਰੀ ਸੰਸਥਾ ਜੇਕਰ ਪੇਂਡੂ ਖੇਡ ਮੇਲੇ ਦੌਰਾਨ ਬਲਦਾਂ ਦੀ ਦੌੜ ਕਰਵਾਉਣ ਦਾ ਵਿਚਾਰ ਰੱਖਦੇ ਹਨ ਤਾਂ ਨੋਟੀਫਿਕੇਸ਼ਨ ਵਿੱਚ ਕੀਤੇ ਗਏ ਉਪਬੰਧਾਂ ਅਨੁਸਾਰ ਸਬੰਧਿਤ ਡਿਪਟੀ ਕਮਿਸ਼ਨਰ ਦੀ ਮਨਜ਼ੂਰੀ ਪ੍ਰਾਪਤ ਕਰਨ ਦੀ ਸ਼ਰਤ ਤੇ ਇਹ ਦੌੜਾਂ ਕਰਵਾ ਸਕਦੇ ਹਨ, ਸਾਨੂੰ ਇਸ ਵਿੱਚ ਕੋਈ ਇਤਰਾਜ਼ ਨਹੀਂ ਹੋਵੇਗਾ, provided you fulfil the conditions.

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਆਨਰੇਬਲ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕਿ ਜਿਹੜੀ ਜੀ.ਐਸ.ਆਰ.13 (ਈ) ਦੇ ਮਿਤੀ 07.01.2016 ਦੇ ਮੁਤਾਬਿਕ ਡਿਪਟੀ ਕਮਿਸ਼ਨਰ ਇਸ ਦੀ ਪਰਮਿਸ਼ਨ ਦੇ ਸਕਦਾ ਹੈ ਪਰ ਇਹ ਕੰਡੀਸ਼ਨਜ਼ ਇੰਨੀਆਂ ਸਖਤ ਹਨ ਕਿ ਇਹ ਪੂਰੀਆਂ ਨਹੀਂ ਹੋ ਸਕੀਆਂ। ਇਸ ਕਰਕੇ ਕਿਲ੍ਹਾ ਰਾਏਪੁਰ ਜਿਸ ਨੂੰ ਆਪਾਂ ਮਿੰਨੀ ਉਲੰਪਿਕ ਗੇਮਜ਼ ਕਹਿੰਦੇ ਹਨ ਉਸ ਵਿਚ ਬਲਦਾਂ ਦੀ ਦੌੜ ਨਹੀਂ ਹੋ ਸਕੀ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਮਾਨਯੋਗ ਸੁਪਰੀਮ ਕੋਰਟ ਵੱਲੋਂ ਸਟੇਅ ਦੇ ਫੈਸਲੇ ਤੋਂ ਬਾਅਦ ਮਹਾਂਰਾਸ਼ਟਰ, ਤਾਮਿਲਨਾਡੂ ਤੇ ਕਰਨਾਟਕਾ ਸਟੇਟਸ ਨੇ ਆਪਣੀਆਂ ਵਿਧਾਨ ਸਭਾਵਾਂ ਦੇ ਅਧਿਕਾਰ ਵਰਤਦੇ ਹੋਏ ਵਿਧਾਨ ਸਭਾਵਾਂ ਵਿੱਚ ਮਤਾ ਲਿਆਂਦਾ ਅਤੇ ਮਤਾ ਪਾਸ ਕਰਵਾ ਕੇ ਵੱਖ ਵੱਖ ਬੈਲਾਂ ਦੀਆਂ ਦੌੜਾਂ ਨੂੰ ਸ਼ੁਰੂ ਕਰਵਾਇਆ। ਮਾਨਯੋਗ ਸਪੀਕਰ ਸਾਹਿਬ, ਮੈਂ

[ ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) ]

ਤੁਹਾਡੇ ਰਾਹੀਂ ਆਨਰੇਬਲ ਚੀਫ ਮਨਿਸਟਰ ਸਾਹਿਬ ਨੂੰ ਅਤੇ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਕਿਲ੍ਹਾ ਰਾਏਪੁਰ ਮਿੰਨੀ ਉਲੰਪਿਕਸ ਵਾਸਤੇ ਬਲਦਾਂ ਦੀ ਦੌੜ ਹੈ, ਇਹ ਪੰਜਾਬ ਦੇ ਵਾਸਤੇ ਬਹੁਤ ਹੀ ਇੰਪਾਰਟੈਂਟ ਖੇਡ ਹੈ । ਮੇਰੀ ਬੇਨਤੀ ਹੈ ਕਿ ਵਿਧਾਨ ਸਭਾ ਦੇ ਵਿਚ ਮਤਾ ਪਾਸ ਕਰਕੇ, ਜਿਹੜੀਆਂ ਹੁਣ ਸਾਡੀਆਂ ਆਉਣ ਵਾਲੀਆਂ ਕਿਲ੍ਹਾ ਰਾਏਪੁਰ ਦੀਆਂ ਖੇਡਾਂ ਹਨ, ਉਨ੍ਹਾਂ ਦੇ ਵਿਚ ਬਲਦਾਂ ਦੀ ਦੌੜ ਨੂੰ ਫਿਰ ਚਾਲੂ ਕਰਵਾਇਆ ਜਾਵੇ । (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮੰਤਰੀ:** ਆਨਰੇਬਲ ਮੈਂਬਰ ਸਾਹਿਬ ਮਤੇ ਬਾਰੇ ਤਾਂ ਚੀਫ ਮਨਿਸਟਰ ਸਾਹਿਬ ਵਿਚਾਰ ਕਰਨਗੇ ਲੇਕਿਨ ਮੈਂ ਤੁਹਾਨੂੰ ਇੰਨਾ ਆਸ਼ਵਾਸਨ ਦਿਵਾਉਂਦਾ ਹਾਂ ਕਿ ਜੇ ਡਿਪਟੀ ਕਮਿਸ਼ਨਰ ਸਾਹਿਬ ਤੁਹਾਨੂੰ ਕੰਡੀਸ਼ਨਜ਼ ਫੁੱਲ ਫਿੱਲ ਕਰਨ ਉਪਰੰਤ ਪਰਮਿਸ਼ਨ ਦਿੰਦੇ ਹਨ, I am all for it. ਮਤਾ ਲਿਆਉਣ ਦੀ ਗੱਲ ਤਾਂ ਤੁਸੀਂ ਚੀਫ ਮਨਿਸਟਰ ਸਾਹਿਬ ਨਾਲ ਕਰੋ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਸਪੀਕਰ ਸਾਹਿਬ, ਮੈਂ ਇਸ ਨਾਲ ਰਿਲੇਟਿਡ ਗੱਲ ਕਹਿਣੀ ਚਾਹੁੰਦਾ ਹਾਂ ਕਿ ਦੋ ਪੇਂਡੂ ਖੇਡਾਂ ਇੱਕ ਬਲਦਾਂ ਦੀ ਦੌੜ ਅਤੇ ਦੂਜੀ ਕੁੱਤਿਆਂ ਦੀ ਦੌੜ ਜੋ ਹਨ, ਇਹ ਪਿੰਡਾਂ ਦੇ ਲੋਕਾਂ ਦਾ ਟਾਈਮ ਪਾਸ ਹਨ। ਹਰੇ ਕ ਪਿੰਡ ਵਿੱਚ ਪੇਂਡੂ ਮੇਲਿਆਂ ਦੌਰਾਨ ਇਨ੍ਹਾਂ ਦੀਆਂ ਦੌੜਾਂ ਹੁੰਦੀਆਂ ਹਨ ਅਤੇ ਇਨ੍ਹਾਂ ਤੇ ਕੋਈ ਰੋਕ ਨਹੀਂ ਲਗਾਈ ਗਈ। ਮੈਂ ਕੁੱਤਿਆਂ ਦੀ ਦੌੜ ਦੇ ਰਿਲੇਟਿਡ ਗੱਲ ਕਰਨੀ ਚਾਹੁੰਦਾ ਹਾਂ। ਇਹ ਠੀਕ ਹੈ ਕਿ ਜੱਲੀਕੱਟੂ ਕਰਕੇ ਸੁਪਰੀਮ ਕੋਰਟ ਵੱਲੋਂ ਬਲਦਾਂ ਦੀ ਦੌੜ ਤੇ ਰੋਕ ਲਗਾਈ ਗਈ ਹੈ ਪਰੰਤੂ ਕੁੱਤਿਆਂ ਦੀ ਦੌੜ ਤੇ ਕੋਈ ਰੋਕ ਨਹੀਂ ਲੱਗੀ, ਇਹ ਪੰਜਾਬ ਵਿੱਚ ਹੋ ਰਹੀਆਂ ਹਨ। ਇਸ ਵਾਸਤੇ ਡੀ.ਸੀ. ਸਾਹਿਬਾਨ ਦੀ ਪ੍ਰਧਾਨਗੀ ਵਿੱਚ ਕਮੇਟੀਆਂ ਬਣੀਆਂ ਹੋਈਆਂ ਹਨ ਪਰ ਇੱਕ ਐਨ.ਜੀ.ਓ. ਗ੍ਰੇਹਾਊਂਡ ਬੋਰਡ ਦਾ ਮੈਂਬਰ ਅਤੇ ਇਕ ਵੈਟਰਨਰੀ ਡਾਕਟਰ ਜੋ ਕਿ ਡਿਪਟੀ ਡਾਇਰੈਕਟਰ ਹੈ....

**Mr Speaker :** Put your supplementary, please.

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੁੱਤਿਆਂ ਦੀ ਦੌੜ ਵਾਸਤੇ ਵੀ ਕਾਈਂਡਲੀ ਥੱਲੇ ਇੰਸਟ੍ਰਕਸ਼ਨਾਂ ਦਿੱਤੀਆਂ ਜਾਣ ਕਿ ਜੇਕਰ ਨਾਰਮਜ਼ ਫਾਲੋ ਹੋ ਰਹੇ ਹਨ ਤਾਂ ਇਹ ਚੱਲਣ ਪਰ ਕਈ ਐਨ.ਜੀ.ਓਜ਼ ਖਰਾਬ ਕਰਦੀਆਂ ਹਨ ਅਤੇ ਇਨ੍ਹਾਂ ਦੌੜਾਂ ਵਿੱਚ ਰੁਕਾਵਟਾਂ ਪਾਉਂਦੀਆਂ ਹਨ। ਇਸ ਲਈ ਥੱਲੇ ਜ਼ਰੂਰ ਰਿਟਨ ਵਿੱਚ ਇੰਸਟ੍ਰਕਸ਼ਨਾਂ ਜਾਣ ਕਿ ਜੇਕਰ ਕਾਨੂੰਨ ਮੁਤਾਬਕ ਸਭ ਕੁਝ ਠੀਕ ਹੈ ਤਾਂ ਕੁੱਤਿਆਂ ਦੀਆਂ ਦੌੜਾਂ ਕਰਨ ਦਿੱਤੀਆਂ ਜਾਣ।

**ਮਾਨਯੋਗ ਸਪੀਕਰ :** ਮੰਤਰੀ ਜੀ, ਕੀ ਇਸ ਬਾਰੇ ਕਾਨੂੰਨ ਲਾਗੂ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਕਾਨੂੰਨ ਲਾਗੂ ਹੈ ਜੇਕਰ ਤੁਸੀਂ ਕਹੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ।

**ਮਾਨਯੋਗ ਸਪੀਕਰ :** ਪੜ੍ਹਨ ਦੀ ਤਾਂ ਕੋਈ ਲੋੜ ਨਹੀਂ, ਤੁਸੀਂ ਉਨ੍ਹਾਂ ਦੇ ਸਵਾਲ ਦਾ ਜਵਾਬ ਦੇ ਦਿਓ।

**ਮੰਤਰੀ :** ਕਾਨੂੰਨ ਲਾਗੂ ਹੈ।

**ਮਾਨਯੋਗ ਸਪੀਕਰ :** ਜੋ ਸੁਪਰੀਮ ਕੋਰਟ ਨੇ ਐਕਸੈਪਸ਼ਨ ਦਿੱਤੀ ਹੈ, ਉਸ ਦੀ ਇੰਪਲੀਮੈਂਟੇਸ਼ਨ ਹੋ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਐਕਸੈਪਸ਼ਨ ਗੌਰਮਿੰਟ ਆਫ ਇੰਡੀਆ ਦੀ ਮਨਿਸਟਰੀ ਆਫ ਇਨਵਾਇਰਮੈਂਟ ਨੇ ਦਿੱਤੀ ਹੈ। ਮੈਂ ਇਸ ਦਾ ਜਵਾਬ ਦੋ ਵਾਰ ਦੇ ਚੁੱਕਿਆ ਹਾਂ ਕਿ ਇਸ ਵਾਸਤੇ ਡਿਪਟੀ ਕਮਿਸ਼ਨਰਜ਼ ਨੂੰ ਪਾਵਰਜ਼ ਦਿੱਤੀਆਂ ਹਨ ਅਤੇ ਜੇਕਰ ਇਹ ਕੰਡੀਸ਼ਨਜ਼ ਨੂੰ ਫੁਲਫਿਲ ਕਰਦੇ ਹਨ ਅਤੇ cruelty ਨਹੀਂ ਹੈ ਤਾਂ ਡਿਪਟੀ ਕਮਿਸ਼ਨਰ ਇਨ੍ਹਾਂ ਨੂੰ ਇਹ ਖੇਡਾਂ ਕਰਵਾਉਣਾ ਅਲਾਓ ਕਰ ਸਕਦਾ ਹੈ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਆਨਰੇਬਲ ਸਪੀਕਰ ਸਾਹਿਬ, ਮੈਂ ਹਾਊਸ ਨੂੰ ਤੁਹਾਡੇ ਥਰੂ ਦੱਸਣਾ ਚਾਹੁੰਦਾ ਹਾਂ ਕਿ ਬਲਦਾਂ ਦੀ ਦੌੜ ਵਿੱਚ ਕਿਸੇ ਤਰ੍ਹਾਂ ਦੀ ਕੋਈ cruelty ਬਲਦਾਂ ਤੇ ਨਹੀਂ ਹੁੰਦੀ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਦਾ ਜਵਾਬ ਆ ਗਿਆ ਹੈ। ਇਹ ਡਿਪਟੀ ਕਮਿਸ਼ਨਰ ਸਾਹਿਬ ਨੇ ਅਲਾਓ ਕਰਨਾ ਹੈ ਅਤੇ ਤੁਸੀਂ ਉਨ੍ਹਾਂ ਤੋਂ ਕਰਵਾ ਸਕਦੇ ਹੋ।

-----

### ਛੱਪੜਾਂ ਦੇ ਪਾਣੀ ਦੇ ਨਿਕਾਸ ਸਬੰਧੀ

*38. **ਸਰਦਾਰ ਬਲਦੇਵ ਸਿੰਘ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿੱਚ ਛੱਪੜਾਂ ਦੇ ਪਾਣੀ ਦਾ ਕੋਈ ਨਿਕਾਸ ਨਹੀਂ ਹੈ ਅਤੇ ਸੀਵਰੇਜ ਦਾ ਪਾਣੀ ਵੀ ਛੱਪੜਾਂ ਵਿੱਚ ਪਾਇਆ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਨ੍ਹਾਂ ਛੱਪੜਾਂ ਦੇ ਪਾਣੀ ਦੇ ਨਿਕਾਸ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ਼੍ਰੀਮਾਨ ਜੀ, ਹਾਂ ਜੀ। ਵਿਭਾਗ ਵੱਲੋਂ ਪਲਾਨ ਸਕੀਮ ਆਰ.ਡੀ.ਓ-(ਡੀ.)-2 ਛੱਪੜਾਂ ਦੀ ਸਫਾਈ ਅਤੇ ਸੁਧਾਰ ਲਈ ਚਲਾਈ ਜਾ ਰਹੀ ਹੈ ਪ੍ਰੰਤੂ ਛੱਪੜਾਂ ਦੇ ਪਾਣੀ ਦੇ ਨਿਕਾਸ ਲਈ ਕੋਈ ਸਕੀਮ ਮੌਜੂਦ ਨਹੀਂ ਹੈ।

**ਸਰਦਾਰ ਬਲਦੇਵ ਸਿੰਘ :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਛੱਪੜਾਂ ਨੂੰ ਡੂੰਘਾ ਕਰਨ ਵਾਸਤੇ ਬਹੁਤ ਸਾਰਾ ਪੈਸਾ ਮਨਰੇਗਾ ਰਾਹੀਂ ਲੱਗਿਆ ਹੈ ਜੇਕਰ ਉਹ ਪੈਸਾ ਸਹੀ ਤਰ੍ਹਾਂ ਲੱਗਿਆ ਹੁੰਦਾ ਤਾਂ ਪਾਣੀ ਦਾ ਨਿਕਾਸ ਵੀ ਸਹੀ ਤਰ੍ਹਾਂ ਹੋ ਸਕਦਾ ਸੀ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹਾ ਪ੍ਰਬੰਧ ਕਦੋਂ ਤੱਕ

[ ਸਰਦਾਰ ਬਲਦੇਵ ਸਿੰਘ ]
ਹੋ ਸਕਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਪਿਛੇ ਜਿਹੇ ਸਾਰੇ ਪੰਜਾਬ ਦਾ ਸਰਵੇ ਹੋਇਆ ਸੀ, ਪੰਜਾਬ ਵਿੱਚ 17,255 ਪਾਣੀ ਦੇ ਛੱਪੜ ਹਨ। ਇਨ੍ਹਾਂ ਦੀ ਸਫਾਈ ਅਤੇ ਸਹੀ ਨਿਕਾਸੀ ਵਾਸਤੇ 6,000 ਕਰੋੜ ਰੁਪਿਆ ਚਾਹੀਦਾ ਹੈ। ਸੈਂਟਰ ਸਰਕਾਰ ਨੂੰ ਇਹ ਸਕੀਮ ਭੇਜੀ ਗਈ ਹੈ ਜੇਕਰ ਉਥੋਂ ਪਾਸ ਹੋ ਗਈ ਤਾਂ ਪੰਜਾਬ ਸਰਕਾਰ ਤੋਂ ਪੈਸੇ ਲਵਾਂਗੇ ਅਤੇ ਸਾਰੇ ਪੰਜਾਬ ਵਿੱਚ ਇਹ ਸਕੀਮ ਲਾਗੂ ਕਰਾਂਗੇ।

**ਸਰਦਾਰ ਬਲਦੇਵ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਸਮਾਂਬੱਧ ਕਰਨ ਵਾਸਤੇ ਪੁੱਛ ਰਿਹਾ ਹਾਂ ਕਿ ਇਹ ਕਦੋਂ ਤੱਕ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਹਾਲੇ ਬਜਟ ਪ੍ਰੋਵੀਜ਼ਨ ਨਹੀਂ ਹੈ, ਇਸ ਕਰਕੇ ਟਾਈਮ ਨਹੀਂ ਦੱਸ ਸਕਦਾ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਹ ਮਸਲਾ ਬਹੁਤ ਗੰਭੀਰ ਹੈ ਅਤੇ ਆਪਾਂ ਸਾਰਿਆਂ ਨੂੰ ਇਸ ਬਾਰੇ ਪਤਾ ਵੀ ਹੈ। ਪੰਜਾਬ ਵਿੱਚ ਤਕਰੀਬਨ 95% ਪਿੰਡਾਂ ਵਿੱਚ ਇਹ ਦਿੱਕਤ ਹੈ। ਇਹ ਬਹੁਤ ਵੱਡੀ ਸਮੱਸਿਆ ਬਣੀ ਹੋਈ ਹੈ, ਹੈਲਥ ਦਾ ਇਸ਼ੂ ਵੀ ਹੈ, ਇਸ ਕਾਰਨ ਬਿਮਾਰੀਆਂ ਫੈਲਦੀਆਂ ਹਨ। ਕੀ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਹ ਪਾਸੀਬਲ ਹੋਵੇਗਾ ਕਿ ਸਾਰੇ ਪਿੰਡਾਂ ਵਿੱਚ ਛੋਟੇ ਸੀਵਰੇਜ ਪਲਾਂਟ ਬਣਾਉਣ ਬਾਰੇ ਸੋਚਿਆ ਜਾਵੇ?

**ਮੰਤਰੀ :** ਸਪੀਕਰ ਸਾਹਿਬ, ਸੋਚਿਆ ਤਾਂ ਸਭ ਕੁਝ ਜਾ ਸਕਦਾ ਹੈ ਪਰ ਗੱਲ ਬਜਟ ਦੀ ਹੈ। ਸਾਰੇ ਪੰਜਾਬ ਦਾ ਸਰਵੇ ਕਰਵਾ ਕੇ ਪਤਾ ਲੱਗਿਆ ਹੈ ਕਿ 6,000 ਕਰੋੜ ਰੁਪਿਆ ਚਾਹੀਦਾ ਹੈ। ਉਸ ਵਾਸਤੇ ਬਜਟ ਪ੍ਰੋਵੀਜ਼ਨ ਲਈ ਸੈਂਟਰ ਸਰਕਾਰ ਕੋਲ ਵੀ ਜਾ ਰਹੇ ਹਾਂ ਅਤੇ ਪੰਜਾਬ ਸਰਕਾਰ ਵੀ ਕੋਸ਼ਿਸ਼ ਕਰ ਰਹੀ ਹੈ। ਤੁਹਾਡੀ ਗੱਲ ਬਹੁਤ ਸਹੀ ਹੈ, ਅਜਿਹਾ ਕਰਨ ਦੀ ਜ਼ਰੂਰਤ ਹੈ ਅਤੇ ਅੱਜ ਸਮੇਂ ਦੀ ਵੀ ਇਹੀ ਜ਼ਰੂਰਤ ਹੈ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਅਤੇ ਬਜਟ ਪ੍ਰੋਵੀਜ਼ਨ ਹੋਣ ਤੇ ਇਸ ਤੇ ਜ਼ਰੂਰ ਵਿਚਾਰ ਕਰਾਂਗੇ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਮੰਤਰੀ ਜੀ ਨੇ ਕਿਹਾ ਹੈ ਕਿ ਇਸ ਵਾਸਤੇ 6,000 ਕਰੋੜ ਰੁਪਿਆ ਚਾਹੀਦਾ ਹੈ। ਸਪੀਕਰ ਸਾਹਿਬ, ਜਿਹੜਾ ਤੁਹਾਡੇ ਕੋਲ 350 ਕਰੋੜ ਰੁਪਿਆ ਇਕੱਠਾ ਹੋਣਾ ਹੈ, ਇਹ ਸਾਲ-ਛੇ ਮਹੀਨੇ ਦੇ ਪੈਸੇ ਛੱਪੜਾਂ ਦੀ ਸਫਾਈ ਵਾਸਤੇ ਦੇ ਦੇਣ ਅਤੇ ਬਜਟ ਵਿੱਚ ਪੈਸਾ ਰੱਖ ਲਓ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ ਜੀ।

**ਸ਼੍ਰੀ ਪਵਨ ਕੁਮਾਰ ਟੀਨੂ :** ਇਹ ਬਹੁਤ ਗੰਭੀਰ ਮਸਲਾ ਹੈ। (ਵਿਘਨ)

**ਮੰਤਰੀ :** ਜਿਹੜਾ 8-10 ਹਜ਼ਾਰ ਕਰੋੜ ਰੁਪਿਆ ਤੁਸੀਂ ਕਮਾ ਕੇ ਲੈ ਗਏ ਹੋ, ਉਹ ਦੇ ਦਿਓ, ਅਸੀਂ ਇਹ ਕੰਮ ਕਰਵਾ ਦਿੰਦੇ ਹਾਂ।

**ਸਥਾਨਕ ਸਰਕਾਰ ਮੰਤਰੀ:** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਹੈ।

**ਮਾਨਯੋਗ ਸਪੀਕਰ:** ਬੈਠੋ ਜੀ, ਪਲੀਜ਼।

-----

## ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਆਈ.ਟੀ.ਆਈ. ਖੋਲ੍ਹਣਾ

*350. **ਸਰਦਾਰ ਕੁਲਜੀਤ ਸਿੰਘ ਨਾਗਰਾ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ਹੀਦਾਂ ਦੀ ਧਰਤੀ ਹਲਕਾ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਸਰਕਾਰੀ ਆਈ.ਟੀ.ਆਈ. ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਚਰਨਜੀਤ ਸਿੰਘ ਚੰਨੀ :** ਵਿਧਾਨ ਸਭਾ ਹਲਕਾ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਸਰਕਾਰੀ ਆਈ.ਟੀ.ਆਈ ਖੋਲ੍ਹਣ ਦੀ ਤਜਵੀਜ਼ ਫਿਲਹਾਲ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਫਤਿਹਗੜ੍ਹ ਸਾਹਿਬ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਦੀ ਸ਼ਹਾਦਤ ਦੀ ਪਵਿੱਤਰ ਧਰਤੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਫਤਿਹਗੜ੍ਹ ਸਾਹਿਬ ਵਿਖੇ ਇੱਕ ਵੀ ਅਦਾਰਾ, ਕੋਈ ਡਿਗਰੀ ਕਾਲਜ, ਪੋਲੀਟੈਕਨਿਕ ਕਾਲਜ ਜਾਂ ਕੋਈ ਆਈ.ਟੀ.ਆਈ. ਇਹੋ ਜਿਹੀ ਨਹੀਂ ਹੈ ਜਿਹੜੀ ਕਿ ਸਰਕਾਰੀ ਹੋਵੇ। ਉਥੇ ਪ੍ਰਾਈਵੇਟ ਅਦਾਰੇ ਜਾਂ ਐਸ.ਜੀ.ਪੀ.ਸੀ. ਦੇ ਅਦਾਰੇ ਚੱਲ ਰਹੇ ਹਨ ਜਿਨ੍ਹਾਂ ਦੀਆਂ ਫੀਸਾਂ ਬਹੁਤ ਜ਼ਿਆਦਾ ਹਨ ਜੋ ਕਿ ਅੱਜ ਦਾ ਕਿਸਾਨ ਅਤੇ ਮਜ਼ਦੂਰ ਨਹੀਂ ਦੇ ਸਕਦਾ। ਸਰਕਾਰੀ ਤੌਰ ਤੇ ਇੱਕ ਵੀ ਕਾਲਜ ਉਸ ਪਵਿੱਤਰ ਧਰਤੀ ਨੂੰ ਸਮਰਪਿਤ ਨਹੀਂ ਕੀਤਾ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਇੱਕ ਗੱਲ ਹੋਰ ਲਿਆਉਣੀ ਚਾਹੁੰਦਾ ਹਾਂ ਤਾਂ ਜੋ ਸਰਕਾਰ ਇਸ ਗੱਲ ਦੀ ਗੌਰ ਕਰੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਪਣੇ ਇਲਾਕੇ ਦੇ ਲੋਕਾਂ ਨੂੰ ਇਕੱਠੇ ਕਰਕੇ ਇਹ ਕਿਹਾ ਹੈ ਕਿ ਜੇ ਆਪਾਂ ਸਰਕਾਰ ਨਾਲ ਸਾਂਝੇਦਾਰੀ ਕਰਨ ਦਾ ਉਪਰਾਲਾ ਕਰੀਏ, ਸਰਕਾਰ ਦੀ ਮਦਦ ਕਰੀਏ ਅਤੇ ਜੇ ਸਰਕਾਰ ਕੋਈ ਉਪਰਾਲਾ ਕਰਕੇ ਸਾਨੂੰ ਉਸ ਤੇ ਕੋਈ ਕਾਲਜ ਬਣਾ ਕੇ ਦੇ ਦੇਵੇ ਤਾਂ ਠੀਕ ਰਹੇਗਾ। ਮੇਰੇ ਇਲਾਕੇ ਦੇ ਲੋਕਾਂ ਨੇ ਮੇਰੀ ਗੱਲ ਤੇ ਸਹਿਮਤੀ ਪ੍ਰਗਟ ਕੀਤੀ ਹੈ ਅਤੇ ਕਿਹਾ ਹੈ ਕਿ ਅਸੀਂ ਜ਼ਮੀਨ ਦੇ ਦੇਵਾਂਗੇ, ਅਸੀਂ ਸਰਕਾਰ ਨੂੰ ਬਿਲਡਿੰਗ ਬਣਾ ਕੇ ਦੇਵਾਂਗੇ ....

**ਮਾਨਯੋਗ ਸਪੀਕਰ:** ਨਾਗਰਾ ਜੀ, ਸਵਾਲ ਪੁੱਛੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜੇ ਇਲਾਕੇ ਦੇ ਲੋਕ ਅਜਿਹੀ ਪਹਿਲ ਕਰਦੇ ਹਨ ਤਾਂ ਕੀ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਇਸ ਗੱਲ ਲਈ ਤਿਆਰ ਹਨ ? ਲੋਕ ਜ਼ਮੀਨ ਅਤੇ ਬਿਲਡਿੰਗ ਬਣਾ ਕੇ ਦੇਣ ਨੂੰ ਤਿਆਰ ਹਨ ਤਾਂ ਕਿ ਸਰਕਾਰ ਦੇ ਕਰਜ਼ੇ ਦੇ ਬੋਝ ਨੂੰ ਘਟਾਉਣ ਵਿਚ ਹਿੱਸੇਦਾਰੀ ਪਾਈਏ ਕਿਉਂਕਿ ਲੋਕ ਚਾਹੁੰਦੇ ਹਨ ਕਿ ਸਰਕਾਰ ਤੇ ਬੋਝ ਨਾ ਪਵੇ। ਸੋ, ਫਤਿਹਗੜ੍ਹ ਸਾਹਿਬ ਵਿਚ ਪਹਿਲ ਦੇ ਆਧਾਰ ਤੇ ਸਰਕਾਰੀ ਕਾਲਜ ਅਤੇ ਸਰਕਾਰੀ ਆਈ.ਟੀ.ਆਈ. ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਨਾਗਰਾ ਜੀ, ਸਵਾਲ ਪੁੱਛੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਹਲਕਾ ਫਤਿਹਗੜ੍ਹ ਸਾਹਿਬ ਦੇ ਵਿੱਚ ਸਰਕਾਰੀ ਕਾਲਜ ਅਤੇ ਸਰਕਾਰੀ ਆਈ.ਟੀ.ਆਈ. ਦਿੱਤੀ ਜਾਵੇ। ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਅਦਾਰੇ ਕਿੰਨੇ ਸਮੇਂ ਦੇ ਵਿੱਚ ਦੇ ਦਿੱਤੇ ਜਾਣਗੇ?

**ਮੰਤਰੀ:** ਸਪੀਕਰ ਸਾਹਿਬ, ਫਤਿਹਗੜ੍ਹ ਸਾਹਿਬ ਸ਼ਹਾਦਤਾਂ ਦਾ ਅਸਥਾਨ ਹੈ। ਇਥੇ ਛੋਟੇ ਸਾਹਿਬਜ਼ਾਦਿਆਂ ਨੇ ਸ਼ਹੀਦੀ ਪ੍ਰਾਪਤ ਕੀਤੀ ਹੈ। ਇਸ ਗੱਲ ਦਾ ਸਾਨੂੰ ਮਾਣ ਹੈ। ਮੈਨੂੰ ਕੈਪਟਨ ਅਮਰਿੰਦਰ ਸਿੰਘ ਜੀ ਤੇ ਮਾਣ ਹੈ ਕਿ ਇਨ੍ਹਾਂ ਨੇ ਸ੍ਰੀ ਚਮਕੌਰ ਸਾਹਿਬ ਅਤੇ ਸ੍ਰੀ ਫਤਿਹਗੜ੍ਹ ਸਾਹਿਬ ਵਾਸਤੇ ਬਹੁਤ ਕੁਝ ਕੀਤਾ ਹੈ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਰਕਾਰ ਵੱਲੋਂ ਅਸੀਂ ਇੱਥੇ ਸਰਵੇ ਕਰਵਾ ਲੈਂਦੇ ਹਾਂ ਔਰ ਉਥੇ ਪੋਲੀਟੈਕਨਿਕ, ਆਈ.ਟੀ.ਆਈ. ਜਾਂ ਸਕਿੱਲ ਡਿਵੈਲਪਮੈਂਟ ਸੈਂਟਰ ਵਿੱਚੋਂ ਇੱਕ ਅਦਾਰਾ ਜ਼ਰੂਰ ਦੇਵਾਂਗੇ। ਮੈਂ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ। (ਥੰਪਿੰਗ)

-----

## ਬਲਾਕ ਭਿੱਖੀਵਿੰਡ ਅਤੇ ਖੇਮਕਰਨ ਵਿੱਚ ਸਰਕਾਰੀ ਸਕੂਲਾਂ ਦੀ ਗਿਣਤੀ

***235. ਸਰਦਾਰ ਸੁਖਪਾਲ ਸਿੰਘ ਭੁੱਲਰ :** ਕੀ ਸਿੱਖਿਆ ਮੰਤਰੀ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ :-

(ੳ) ਬਲਾਕ ਭਿੱਖੀਵਿੰਡ ਅਤੇ ਖੇਮਕਰਨ ਵਿੱਚ ਸਰਕਾਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਅਤੇ ਕੀ ਸਰਕਾਰ ਇਸ ਇਲਾਕੇ ਵਿੱਚ ਹੋਰ ਸਕੂਲ ਖੋਲ੍ਹਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਵੇਰਵੇ ਹਨ;

(ਅ) ਕੀ ਸਰਕਾਰ ਭਿੱਖੀਵਿੰਡ ਅਤੇ ਖੇਮਕਰਨ ਵਿੱਚ ਸਰਕਾਰੀ ਆਦਰਸ਼ ਸਕੂਲ ਬਲੇਰ ਵਿੱਚ ਕੰਮ ਕਰ ਰਹੇ ਅਧਿਆਪਕਾਂ ਦੀਆਂ ਸੇਵਾਵਾਂ ਨਿਯਮਿਤ ਕਰਨ ਦਾ

ਵਿਚਾਰ ਰੱਖਦੀ ਹੈ, ਜੇ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਬਲਾਕ ਭਿੱਖੀਵਿੰਡ ਅਤੇ ਖੇਮਕਰਨ ਵਿੱਚ ਸਰਕਾਰੀ ਸਕੂਲਾਂ ਦੀ ਗਿਣਤੀ 97 ਹੈ। ਇਸ ਇਲਾਕੇ ਵਿੱਚ ਸਰਕਾਰ ਦੀ ਕੋਈ ਹੋਰ ਸਰਕਾਰੀ ਸਕੂਲ ਖੋਲ੍ਹਣ ਦੀ ਤਜਵੀਜ਼ ਨਹੀਂ ਹੈ।

(ਅ) ਨਹੀਂ ਜੀ, ਕਿਉਂਕਿ ਸਰਕਾਰੀ ਆਦਰਸ਼ ਸਕੂਲ ਬਲੇਰ ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਪੰਜਾਬ ਅਧੀਨ ਚਲਾਇਆ ਜਾ ਰਿਹਾ ਹੈ ਜੋ ਕਿ ਇੱਕ ਸੁਸਾਇਟੀ ਹੈ। ਇਸ ਸੁਸਾਇਟੀ ਦੇ ਕਰਮਚਾਰੀਆਂ/ਅਧਿਆਪਕਾਂ ਦੀਆਂ ਸੇਵਾਵਾਂ ਨਿਯਮਿਤ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੂਲਾਂ ਵਿੱਚ ਟੀਚਰਜ਼ ਔਰ ਪ੍ਰਿੰਸੀਪਲਜ਼ ਦੀਆਂ ਸੈਂਕਸ਼ਨਡ ਪੋਸਟਾਂ ਤਕਰੀਬਨ 1200 ਹਨ। 1200 ਦੇ ਵਿੱਚੋਂ 500 ਦੇ ਕਰੀਬ ਟੀਚਰ ਉਥੇ ਪੋਸਟਡ ਹਨ ਅਤੇ ਤਕਰੀਬਨ 700 ਦੇ ਲਾਗੇ ਪੋਸਟਾਂ ਖਾਲੀ ਹੀ ਪਈਆਂ ਹਨ ਜਿਸ ਕਾਰਨ ਬੱਚਿਆਂ ਨੂੰ ਪੜ੍ਹਾਈ ਨਹੀਂ ਮਿਲਦੀ, ਬੱਚਿਆਂ ਦਾ ਨੁਕਸਾਨ ਹੋ ਰਿਹਾ ਹੈ। ਕਈ ਇਹੋ ਜਿਹੇ ਸਕੂਲ ਵੀ ਹਨ ਜਿਥੇ ਪ੍ਰਿੰਸੀਪਲ ਅਤੇ ਟੀਚਰ ਗਿਣਤੀ ਵਿੱਚ ਇੱਕ ਇੱਕ ਵੀ ਨਹੀਂ ਹਨ। ਸੋ, ਰਿਜ਼ਲਟ ਬੇਹਦ ਮਾੜੇ ਨਿਕਲਣ ਦਾ ਵੀ ਇਹੀ ਮੁੱਖ ਕਾਰਨ ਹੈ। ਮੰਤਰੀ ਜੀ ਨੇ ਦੱਸਿਆ ਹੈ ਕਿ ਸਰਕਾਰੀ ਆਦਰਸ਼ ਸਕੂਲ, ਬਲੇਰ ਨੂੰ ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਸਕੀਮ ਤਹਿਤ ਚਲਾਇਆ ਜਾ ਰਿਹਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਸਕੂਲਾਂ ਦੇ ਟੀਚਰਾਂ ਨੂੰ ਜੇਕਰ ਅਸੀਂ ਪੱਕੇ ਨਹੀਂ ਕਰ ਸਕਦੇ ਤਾਂ ਉਨ੍ਹਾਂ ਦਾ ਸਕੂਲ ਦਾ ਟਾਈਮ ਤਾਂ ਫਿਕਸ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਸੁਖਪਾਲ ਜੀ, ਤੁਸੀਂ ਸਵਾਲ ਪੁੱਛੋ?

**ਸਰਦਾਰ ਸੁਖਪਾਲ ਸਿੰਘ ਭੁੱਲਰ:** ਮੇਰਾ ਸਵਾਲ ਇਹ ਹੈ ਕਿ ਕੀ ਸਾਡੇ ਬਾਰਡਰ ਏਰੀਏ ਦੇ ਅਜਿਹੇ ਸਕੂਲਾਂ ਵਿੱਚ ਟੀਚਰਾਂ ਦੀ ਘਾਟ ਪੂਰੀ ਕੀਤੀ ਜਾਵੇਗੀ ਅਤੇ ਕੀ ਸਾਡੇ ਸਾਰੇ ਸਕੂਲਾਂ ਵਿੱਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਭਾਸ਼ਾ ਪੜ੍ਹਾਉਣੀ ਲਾਜ਼ਮੀ ਕੀਤੀ ਜਾਵੇਗੀ?

**ਮਾਨਯੋਗ ਸਪੀਕਰ:** ਹਾਂ ਜੀ, ਅਰੁਨਾ ਜੀ, ਕੀ ਤੁਸੀਂ ਇਨ੍ਹਾਂ ਸਕੂਲਾਂ ਵਿੱਚ ਅੰਗਰੇਜ਼ੀ ਭਾਸ਼ਾ ਲਾਗੂ ਕਰੋਗੇ ਅਤੇ ਬਾਰਡਰ ਏਰੀਏ ਦੇ ਸਕੂਲਾਂ ਵਿੱਚ ਟੀਚਰਾਂ ਦੀ ਘਾਟ ਪੂਰੀ ਕਰੋਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਜ਼ਰੂਰ ਬਾਰਡਰ ਏਰੀਏ ਦੇ ਸਕੂਲਾਂ ਦਾ ਧਿਆਨ ਰੱਖਾਂਗੇ।

ਅਸੀਂ ਆਲਰੇਡੀ ਹੀ ਪੰਜਾਬ ਦੇ ਵਿੱਚ 400 ਸਕੂਲਾਂ ਵਿੱਚ ਅੰਗਰੇਜ਼ੀ ਵਿਸ਼ੇ ਨੂੰ ਪਹਿਲੀ ਜਮਾਤ ਤੋਂ ਲਾਗੂ ਕਰਨ ਦੀ ਅਨਾਊਂਸਮੈਂਟ ਕੀਤੀ ਹੈ ਅਤੇ ਅਸੀਂ ਲਾਗੂ ਵੀ ਕਰਾਂਗੇ। ਇਨ੍ਹਾਂ ਸਕੂਲਾਂ ਵਿੱਚ ਅਸੀਂ ਟੀਚਰਾਂ ਦੀ ਘਾਟ ਪੂਰੀ ਕਰਨ ਦੀ ਵੀ ਪੂਰੀ ਕੋਸ਼ਿਸ਼ ਕਰਾਂਗੇ। ਹਾਲਾਂ ਕਿ ਇਹ ਕੰਟਰੈਕਚੁਅਲ ਐਪਾਇੰਟਮੈਂਟਸ ਹਨ, ਇਸ ਲਈ ਇਨ੍ਹਾਂ ਨੂੰ ਪੱਕਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਇੱਕ ਸੁਸਾਇਟੀ ਅਧੀਨ ਸੈਲਰੀ ਲੈ ਰਹੇ ਹਨ ਪਰ ਅਸੀਂ ਸਕੂਲਾਂ ਵਿੱਚ ਟੀਚਰਾਂ ਦੀ ਘਾਟ ਜ਼ਰੂਰ ਪੂਰੀ ਕਰ ਦਿਆਂਗੇ ਜੀ।

-----

## ਮਨਜ਼ੂਰ ਕੀਤੀਆਂ ਗਈਆਂ ਪੈਨਸ਼ਨਾਂ ਦੀ ਗਿਣਤੀ

***320. ਸ਼੍ਰੀ ਨੱਥੂ ਰਾਮ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਵਿਧਾਨ ਸਭਾ ਹਲਕਾ ਬੱਲੂਆਣਾ ਵਿੱਚ ਮਨਜ਼ੂਰ ਕੀਤੀਆਂ ਗਈਆਂ ਸਮਾਜਿਕ ਸੁਰੱਖਿਆ ਪੈਨਸ਼ਨਾਂ ਦੀ ਮਿਤੀ ਅੰਤ ਤੱਕ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਜਨਰਲ, ਐਸ.ਸੀ. ਅਤੇ ਬੀ.ਸੀ. ਸ਼੍ਰੇਣੀ ਨਾਲ ਸਬੰਧਤ ਵੱਖ-ਵੱਖ ਪੈਨਸ਼ਨਰਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ, (ੳ) ਇਹ ਗਿਣਤੀ 18,609 ਹੈ।

(ਅ) ਜਨਰਲ ਅਤੇ ਐਸ.ਸੀ.ਸ਼੍ਰੇਣੀ ਦੀ ਕ੍ਰਮਵਾਰ ਗਿਣਤੀ ਲਗਭਗ 7444 ਅਤੇ 11165 ਹੈ। ਬੀ.ਸੀ.ਸ਼੍ਰੇਣੀ ਦਾ ਰਿਕਾਰਡ ਵੱਖਰੇ ਤੌਰ ਤੇ ਮੇਨਟੇਨ ਨਹੀਂ ਕੀਤਾ ਜਾਂਦਾ ਹੈ। ਬੀ.ਸੀ.ਸ਼੍ਰੇਣੀ ਦੇ ਲਾਭਪਾਤਰੀਆਂ ਦੀ ਗਿਣਤੀ ਜਨਰਲ ਸ਼੍ਰੇਣੀ ਵਿੱਚ ਹੀ ਸ਼ਾਮਲ ਹੈ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਪਿਛਲੇ ਸਮੇਂ ਵਿੱਚ ਆਪੋਜ਼ੀਸ਼ਨ ਨਾਲ ਕਿਸ ਤਰ੍ਹਾਂ ਦਾ ਵਿਵਹਾਰ ਹੁੰਦਾ ਰਿਹਾ ਹੈ। ਮੈਂ ਖਾਸ ਕਰਕੇ ਆਪਣੇ ਬੱਲੂਆਣੇ ਹਲਕੇ ਦੀ ਗੱਲ ਕਰਾਂਗਾ। ਉਥੇ ਐਸ.ਸੀ. ਅਤੇ ਬੀ.ਸੀ. ਵਰਗ ਦੇ ਲੋਕਾਂ ਨਾਲ ਕਾਫੀ ਵਿਤਕਰਾ ਹੋਇਆ ਹੈ। ਸਿਆਸੀ ਪੱਖਪਾਤ ਕਾਰਨ ਉਨ੍ਹਾਂ ਨੂੰ ਪੈਨਸ਼ਨਾਂ ਤੋਂ ਵਾਂਝਾ ਰੱਖਿਆ ਗਿਆ ਹੈ। ਮੇਰੇ ਕੋਲ ਕਾਫੀ ਵੱਡੀ ਲਿਸਟ ਹੈ ਪਰ ਜੇਕਰ ਤੁਸੀਂ ਇਜਾਜ਼ਤ ਦਿਓ ਤਾਂ ਮੈਂ ਕੁਝ ਕੁ ਨਾਮ ਬੋਲ ਕੇ ਮੰਤਰੀ ਜੀ ਦੇ ਧਿਆਨ ਵਿੱਚ ਲਿਆ ਦਿੰਦਾ ਹਾਂ।

**ਮਾਨਯੋਗ ਸਪੀਕਰ:** ਬੋਲ ਦਿਓ ਜੀ।

**ਸ਼੍ਰੀ ਨੱਥੂ ਰਾਮ:** ਬਿਮਲਾ ਪੁੱਤਰੀ ਰਾਵਲਾ ਰਾਮ ਪਿੰਡ ਸੁਖਚੈਨ ਐਸ.ਸੀ. ਵਿਕਲਾਂਗ 40 ਸਾਲ ਉਮਰ, ਚਾਨਣੀ ਦੇਵੀ ਪਤਨੀ ਰਾਵਲਾ ਰਾਮ, ਪਿੰਡ ਸੁਖਚੈਨ ਐਸ.ਸੀ. ਬਜ਼ੁਰਗ; 70 ਸਾਲ ਉਮਰ, ਖਿਆਲੀ ਰਾਮ ਪੁੱਤਰ ਰਾਵਾਂ ਰਾਮ ਪਿੰਡ ਘੱਲੂ ਬੀ.ਸੀ.

ਬਜ਼ੁਰਗ; 70 ਸਾਲ ਉਮਰ, ਮਨੀ ਰਾਮ ਪੁੱਤਰ ਪਦਮਾ ਰਾਮ, ਪਿੰਡ ਘੱਲੂ ਬੀ.ਸੀ. ਬਜ਼ੁਰਗ; 80 ਸਾਲ ਉਮਰ, ਪਾਲੀ ਦੇਵੀ ਪਤਨੀ ਮੋਹਨ ਲਾਲ, ਪਿੰਡ ਨਿਹਾਲ ਖੇੜਾ ਐਸ.ਸੀ., ਵਿਧਵਾ 40 ਸਾਲ ਉਮਰ, ਰੁਕਮਣੀ ਦੇਵੀ ਪਤਨੀ ਜੈ ਚੰਦ, ਪਿੰਡ ਨਿਹਾਲ ਖੇੜਾ, ਬੀ.ਸੀ., ਬਜ਼ੁਰਗ, 70 ਸਾਲ ਉਮਰ। ਇਸੇ ਤਰ੍ਹਾਂ ਅਨੇਕਾਂ ਹੀ ਲਾਭਪਾਤਰੀ ਪੈਨਸ਼ਨਾਂ ਤੋਂ ਵਾਂਝੇ ਹਨ। ਕੀ ਮੰਤਰੀ ਸਾਹਿਬਾ ਇਸ ਦੀ ਇਨਕੁਆਰੀ ਕਰਵਾ ਕੇ ਇਨ੍ਹਾਂ ਸਾਰੇ ਪੈਨਸ਼ਨ ਦੇ ਯੋਗ ਵਿਅਕਤੀਆਂ ਦੀ ਪੈਨਸ਼ਨ ਲਗਾਉਣ ਦਾ ਉਪਰਾਲਾ ਕਰਨਗੇ?

**ਮਾਨਯੋਗ ਸਪੀਕਰ:** ਮੰਤਰੀ ਸਾਹਿਬਾ, ਕੀ ਪੜਤਾਲ ਕਰਵਾ ਕੇ ਯੋਗ ਵਿਅਕਤੀਆਂ ਨੂੰ ਪੈਨਸ਼ਨ ਲਗਾਈ ਜਾਵੇਗੀ ਜੀ?

**ਰਾਜ ਮੰਤਰੀ:** ਸਪੀਕਰ ਸਾਹਿਬ, ਹਾਂ ਜੀ, ਬਿਲਕੁਲ ਲਗਾਈ ਜਾਵੇਗੀ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਹੁਣ ਜਿਹੜੀ ਸੈਲਫ ਸਰਟੀਫਿਕੇਸ਼ਨ ਸਕੀਮ ਜਾਰੀ ਕੀਤੀ ਗਈ ਹੈ, ਉਸ ਤਹਿਤ ਇਹ ਸੈਲਫ ਸਰਟੀਫਿਕੇਟ ਦੇ ਦੇਣ ਅਤੇ ਅਸੀਂ ਇਨ੍ਹਾਂ ਦੀ ਪੈਨਸ਼ਨ ਲਗਾਉਣ ਦੀ ਪੂਰੀ ਕੋਸ਼ਿਸ਼ ਕਰਾਂਗੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਪਾਂ ਇਨਕੁਆਰੀ ਕਰਵਾ ਕੇ ਤਾਂ ਪੈਨਸ਼ਨ ਲਗਾ ਦੇਵਾਂਗੇ ਪਰ 7-7 ਮਹੀਨੇ ਹੋ ਗਏ ਹਾਲੇ ਤੱਕ ਪੈਨਸ਼ਨਾਂ ਦਿੱਤੀਆਂ ਕਿਉਂ ਨਹੀਂ ? ਜਦੋਂ ਬਜ਼ੁਰਗ ਪੈਨਸ਼ਨ ਲੈਣ ਜਾਂਦੇ ਹਨ ਤਾਂ ਮੁਲਾਜ਼ਮਾਂ ਦੇ ਝੱਗੇ ਪਾੜਦੇ ਹਨ ਤੇ ਕਹਿੰਦੇ ਹਨ ਕਿ ਤੁਸੀਂ 2-2 ਹਜ਼ਾਰ ਪੈਨਸ਼ਨ ਦੇਣ ਦਾ ਵਾਅਦਾ ਕੀਤਾ ਸੀ। (ਵਿਘਨ..ਸ਼ੋਰ)

**ਰਾਜ ਮੰਤਰੀ:** ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਜਿਹੜੀਆਂ ਪੈਨਸ਼ਨਾਂ ਨਹੀਂ ਦਿੱਤੀਆਂ ਸਨ, ਅਸੀਂ ਹੁਣ ਉਹ ਦੇ ਰਹੇ ਹਾਂ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਜ਼ਿਲ੍ਹਾ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਨੂੰ ਦਸੰਬਰ, 2016 ਤੱਕ ਅਤੇ ਬਾਕੀ ਜ਼ਿਲ੍ਹਿਆਂ ਨੂੰ ਜਨਵਰੀ, 2017 ਤੱਕ ਦੀਆਂ ਪੈਨਸ਼ਨਾਂ ਕਲੀਅਰ ਕਰਨ ਲਈ 256.74 ਕਰੋੜ ਰੁਪਏ ਦੀ ਰਾਸ਼ੀ ਜਾਰੀ ਕਰ ਦਿੱਤੀ ਹੈ। ਮੈਂ ਇਹ ਵੀ ਨਾਲ ਦੱਸਣਾ ਚਾਹੁੰਦੀ ਹਾਂ ਕਿ ਸਾਰੀਆਂ ਪੈਨਸ਼ਨਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਦੋ ਮਹੀਨੇ ਦੀਆਂ ਪੈਨਸ਼ਨਾਂ ਚਲੀਆਂ ਗਈਆਂ ਹਨ ਅਤੇ ਤੀਸਰੇ ਮਹੀਨੇ ਦੀ ਪੈਨਸ਼ਨ 50 ਫੀਸਦੀ ਗਈ ਹੈ ਕਿਉਂਕਿ ਸਰਵਰ ਡਾਊਨ ਸੀ ਅਤੇ ਬਾਕੀ ਵੀ ਇੱਕ ਦੋ ਦਿਨ ਵਿਚ ਪਹੁੰਚ ਜਾਵੇਗੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਜਿਹੜੀਆਂ ਆ ਜਾਣਗੀਆਂ ਉਹ ਦਿੱਤੀਆਂ ਜਾਣਗੀਆਂ ਲੇਕਿਨ ਇਸ ਵਿੱਚ ਇੱਕ ਬੜੀ ਵੱਡੀ ਦਿੱਕਤ ਆ ਰਹੀ

ਹੈ। ਕਿਉਂਕਿ ਆਉਣ ਵਾਲੇ ਸਮੇਂ ਵਿੱਚ ਬੈਂਕਾਂ ਰਾਹੀਂ ਪੈਨਸ਼ਨਾਂ ਦਿੱਤੀਆਂ ਜਾਣਗੀਆਂ। ਇਹ ਬੜੀ ਵਧੀਆ ਸੋਚ ਹੈ। ਚੰਗੀ ਗੱਲ ਹੈ ਕਿ ਪੈਨਸ਼ਨ ਬੰਦੇ ਦੇ ਖਾਤੇ ਵਿੱਚ ਸਿੱਧੇ ਚਲੀ ਜਾਣੀ ਹੈ। ਇਹ ਬੜੀ ਵੱਡੀ ਦਿੱਕਤ ਹੈ ਕਿ ਪੰਜਾਬ ਦੇ ਹਰ ਪਿੰਡ ਵਿੱਚ ਬੈਂਕ ਨਹੀਂ ਹੈ। ਜਿਹੜੀਆਂ ਬਜ਼ੁਰਗ ਮਾਤਾਵਾਂ ਤੇ ਬਾਪੂ ਹਨ, ਉਨ੍ਹਾਂ ਨੂੰ 3-3 ਕਿਲੋਮੀਟਰ ਤੁਰ ਕੇ ਦੂਜੇ ਪਿੰਡ ਦੇ ਬੈਂਕ ਵਿੱਚ ਜਾਣਾ ਪੈਂਦਾ ਹੈ। ਕਈਆਂ ਕੋਲ ਉਥੇ ਜਾਣ ਲਈ ਕੋਈ ਸਾਧਨ ਵੀ ਨਹੀਂ ਹੁੰਦੇ। ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਵਾਸਤੇ ਕੋਈ ਵਿਸ਼ੇਸ਼ ਉਪਰਾਲਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਜਿਸ ਪਿੰਡ ਵਿੱਚ ਕੋਈ ਬੈਂਕ ਨਹੀਂ ਹੈ ਜਾਂ 3-3, 5-5 ਕਿਲੋਮੀਟਰ ਦੂਰੀ ਤੇ ਬੈਂਕ ਹਨ, ਉਨ੍ਹਾਂ ਪਿੰਡਾਂ ਵਿੱਚ ਅਸੀਂ ਪੈਨਸ਼ਨ ਕਿਸ ਤਰ੍ਹਾਂ ਦੇਵਾਂਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਸੇ ਲਈ ਤਿੰਨ ਮਹੀਨਿਆਂ ਦੀ ਪੈਨਸ਼ਨ ਇੱਕਠੀ ਜਾਰੀ ਕਰ ਦਿੱਤੀ ਜਾਇਆ ਕਰੇਗੀ ਤਾਂ ਕਿ ਹਰ ਮਹੀਨੇ ਕਿਸੇ ਨੂੰ ਪਰੇਸ਼ਾਨ ਨਾ ਹੋਣਾ ਪਵੇ। (ਥੰਪਿੰਗ)

-----

## ਰਾਜ ਦੇ ਪ੍ਰਾਈਵੇਟ ਹਸਪਤਾਲਾਂ ਵਿੱਚ ਮਰੀਜ਼ਾਂ ਦੀ ਲੁੱਟ-ਖਸੁੱਟ

***242. ਸਰਦਾਰ ਜਗਦੇਵ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਰਾਜ ਵਿੱਚ ਪ੍ਰਾਈਵੇਟ ਹਸਪਤਾਲ ਮਰੀਜ਼ਾਂ ਦੀ ਬਹੁਤ ਲੁੱਟ-ਖਸੁੱਟ ਕਰਦੇ ਹਨ ਜਿਵੇਂ ਕਿ ਦਵਾਈਆਂ/ਕਮਰੇ ਦੇ ਕਿਰਾਇਆਂ ਆਦਿ ਵਿੱਚ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਕੀ ਸਰਕਾਰ ਲੋਕ ਨਿਰਮਾਣ (ਭ ਅਤੇ ਮ) ਦੇ ਅਧਿਕਾਰੀਆਂ ਤੋਂ ਕਮਰੇ ਦੇ ਕਿਰਾਏ ਦੀ ਐਸਟੀਮੇਟ ਕਰਵਾਉਣ ਅਤੇ ਸੀ.ਐਮ.ਓ ਤੋਂ ਮੈਡੀਸਨ ਡਾਕਟਰ ਦੀ ਫੀਸ ਆਦਿ ਫਿਕਸ ਕਰਾਉਣ ਦੀ ਤਜਵੀਜ਼ ਤੇ ਵਿਚਾਰ ਕਰ ਰਹੀ ਹੈ; ਜੇਕਰ ਕਰ ਰਹੀ ਹੈ ਤਾਂ ਕਦੋਂ ਤੱਕ ਇਸ ਨੂੰ ਅਮਲੀ ਰੂਪ ਦੇ ਦਿੱਤਾ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ :** (ੳ) ਸ਼੍ਰੀਮਾਨ ਜੀ, ਇਸ ਵਿਸ਼ੇ ਸਬੰਧੀ ਜਦੋਂ ਵੀ ਕੋਈ ਸ਼ਿਕਾਇਤ ਪ੍ਰਾਪਤ ਹੁੰਦੀ ਹੈ ਤਾਂ ਸਬੰਧਿਤ ਜ਼ਿਲ੍ਹਾ ਅਧਿਕਾਰੀ ਨੂੰ ਅਗਲੇਰੀ ਕਾਰਵਾਈ ਲਈ ਭੇਜ ਦਿੱਤੀ ਜਾਂਦੀ ਹੈ।

(ਅ) ਨਹੀਂ ਜੀ।

**ਸਰਦਾਰ ਜਗਦੇਵ ਸਿੰਘ :** ਸਪੀਕਰ ਸਾਹਿਬ, ਜਦੋਂ ਕਿਸੇ ਬੰਦੇ ਨੂੰ ਖੇਤਾਂ ਵਿੱਚ ਕੰਮ ਕਰਨ ਦੌਰਾਨ ਸਪਰੇਅ ਚੜ੍ਹ ਜਾਂਦੀ ਹੈ ਤਾਂ ਆਮ ਤੌਰ ਤੇ ਪਰਿਵਾਰ ਵਾਲੇ ਉਸ ਨੂੰ

ਸਰਕਾਰੀ ਹਸਪਤਾਲ ਵਿੱਚ ਨਹੀਂ ਲੈ ਕੇ ਜਾਂਦੇ ਕਿਉਂਕਿ ਪਹਿਲਾਂ ਤਾਂ ਉਥੇ ਡਾਕਟਰ ਹੀ ਨਹੀਂ ਹੁੰਦੇ, ਜੇ ਲੈ ਕੇ ਚਲੇ ਵੀ ਜਾਣ ਤਾਂ ਪੁਲਿਸ ਅਜਿਹੇ ਕੇਸਾਂ ਵਿੱਚ ਬਹੁਤ ਇਨਕੁਆਰੀ ਕਰਦੀ ਹੈ ਕਿ ਕਿਉਂ ਹੋਇਆ, ਕਿਵੇਂ ਹੋਇਆ ਆਦਿ। ਇਸ ਤਰ੍ਹਾਂ ਮਰੀਜ਼ ਅਤੇ ਪਰਿਵਾਰ ਵਾਲਿਆਂ ਦੀ ਹੈਰਾਸਮੈਂਟ ਹੁੰਦੀ ਹੈ, ਇਸੇ ਕਰਕੇ ਆਮ ਲੋਕ ਸਰਕਾਰੀ ਹਸਪਤਾਲ ਵਿੱਚ ਨਹੀਂ ਜਾਂਦੇ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਅਜਿਹੇ ਕੇਸਾਂ ਵਿੱਚ ਪ੍ਰਾਈਵੇਟ ਹਸਪਤਾਲ ਵਾਲੇ ਕਿਸਾਨਾਂ ਦੀ ਬਹੁਤ ਜ਼ਿਆਦਾ ਲੁੱਟ ਕਰਦੇ ਹਨ। ਜਦੋਂ ਕਿਸੇ ਕਿਸਾਨ ਨੂੰ ਸਪਰੇਅ ਦਾ ਅਸਰ ਹੋ ਜਾਂਦਾ ਹੈ ਤਾਂ ਉਸ ਨੂੰ 5-5,7-7 ਦਿਨ ਹਸਪਤਾਲ ਵਿੱਚ ਰੱਖਦੇ ਹਨ ਤੇ 60-60, 70-70 ਹਜ਼ਾਰ ਰੁਪਿਆ ਕਮਰੇ ਦੇ ਕਿਰਾਏ ਤੇ ਦਵਾਈਆਂ ਵਜੋਂ ਲੁੱਟ ਲੈਂਦੇ ਹਨ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰੀ ਹਸਪਤਾਲਾਂ ਵਿੱਚ ਡਾਕਟਰ ਕਦੋਂ ਤੱਕ ਪੂਰੇ ਕੀਤੇ ਜਾਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ, ਮੈਂ ਵੀ ਉਸ ਲਈ ਬੜਾ ਕੰਨਸਰਨਡ ਹਾਂ। ਜੇ ਗਰਾਊਂਡ ਰੀਐਲਿਟੀ ਨੂੰ ਦੇਖੀਏ ਤਾਂ ਹਾਲਾਤ ਇਸ ਤਰ੍ਹਾਂ ਦੇ ਹੀ ਹਨ। ਪਰ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ, ਇਸ ਨੂੰ ਠੀਕ ਕੀਤਾ ਜਾਵੇਗਾ। ਮੈਂ ਐਸ਼ਿਓਰ ਕਰਦਾ ਹਾਂ ਕਿ ਠੀਕ ਕਰਨ ਦੀ ਕੋਸ਼ਿਸ਼ ਕਰਾਂਗੇ। ਦੂਸਰੀ ਗੱਲ ਇਹ ਹੈ ਕਿ ਪ੍ਰਾਈਵੇਟ ਹਸਪਤਾਲਾਂ ਵਿੱਚ ਲੋਕ ਇਲਾਜ ਲਈ ਆਪਣੀ ਮਰਜ਼ੀ ਨਾਲ ਜਾਂਦੇ ਹਨ। ਉਨ੍ਹਾਂ ਦੀਆਂ ਫੀਸਾਂ ਅਤੇ ਦਵਾਈਆਂ ਤੇ ਸਰਕਾਰ ਦਾ ਕੋਈ ਕੰਟ੍ਰੋਲ ਨਹੀਂ ਹੈ। ਪਰ ਸਾਡੀ ਪਾਰਟੀ ਦੇ ਚੋਣ ਮੈਨੀਫੈਸਟੋ ਵਿੱਚ ਇਹ ਪੁਆਇੰਟ ਸੀ, ਅਸੀਂ ਹੁਣ ਇੱਕ ਐਕਟ ਲਿਆਉਣ ਲੱਗੇ ਹਾਂ। ਅਸੀਂ ਇਸ ਦੀ ਮੋਨੀਟਰਿੰਗ ਵਾਸਤੇ ਰੈਗੂਲੇਟਰੀ ਬਾਡੀ ਬਣਾਉਣੀ ਹੈ, ਇਹ ਸਾਡੇ ਮੈਨੀਫੈਸਟੋ ਵਿੱਚ ਹੈ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਉਨ੍ਹਾਂ ਦੇ ਕਮਰਿਆਂ ਦਾ ਕਿਰਾਇਆ ਨਿਯਤ ਨਹੀਂ ਹੁੰਦਾ। ਹਸਪਤਾਲਾਂ ਵਾਲੇ ਜਿੰਨੇ ਮਰਜ਼ੀ ਪੈਸੇ ਮਰੀਜ਼ ਤੋਂ ਕਿਰਾਏ ਵਜੋਂ ਲੈ ਲੈਣ। ਕਿਸੇ ਤਰ੍ਹਾਂ ਦੀ ਡਾਕਟਰ ਦੀ ਫੀਸ ਵੀ ਨਿਯਤ ਨਹੀਂ ਹੁੰਦੀ ਕਿ ਐਮ.ਬੀ.ਬੀ.ਐਸ ਦੀ ਕਿੰਨੀ ਫੀਸ ਹੋਵੇਗੀ ਅਤੇ ਐਮ.ਡੀ. ਡਾਕਟਰ ਦੀ ਕਿੰਨੀ ਫੀਸ ਹੋਵੇਗੀ। ਭਾਵੇਂ ਡਾਕਟਰ ਆਰ.ਐਮ.ਪੀ ਹੀ ਹੋਵੇ, ਉਸ ਦੀ ਕਿੰਨੀ ਫੀਸ ਹੋਵੇਗੀ ?

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਜਗਦੇਵ ਸਿੰਘ :** ਮੇਰੀ ਬੇਨਤੀ ਹੈ ਕਿ ਸਾਰੇ ਡਾਕਟਰਾਂ ਦੀ ਫੀਸ ਜਿਹੜੀ ਹੈ...

**ਮਾਨਯੋਗ ਸਪੀਕਰ:** ਬੇਨਤੀ ਨਾ ਕਰੋ ਜੀ, ਤੁਸੀਂ ਆਪਣਾ ਸਵਾਲ ਪੁੱਛੋ ।

**ਸਰਦਾਰ ਜਗਦੇਵ ਸਿੰਘ:** ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਸਨਜ਼ ਦੀਆਂ ਜਿਹੜੀਆਂ ਕੀਮਤਾਂ ਹਨ, ਕੀ ਉਹ ਸਾਲਟ ਮੁਤਾਬਿਕ ਤੈਅ ਕੀਤੀਆਂ ਜਾਣਗੀਆਂ?

**ਮੰਤਰੀ:** ਸਪੀਕਰ ਸਾਹਿਬ, ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ, ਅਸੀਂ ਉਸੇ ਤਰ੍ਹਾਂ ਹੀ ਕਰਾਂਗੇ।

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਹੁਣੇ ਹੁਣੇ ਮੰਤਰੀ ਜੀ ਨੇ ਜਵਾਬ ਦਿੱਤਾ ਕਿ ਪ੍ਰਾਈਵੇਟ ਹਸਪਤਾਲਾਂ ਨਾਲ ਰਿਲੇਟਿਡ ਜਿੰਨੇ ਵੀ ਕੇਸ ਆਉਂਦੇ ਹਨ, ਉਨ੍ਹਾਂ ਨੂੰ ਫਰਦਰ ਅਸੀਂ ਲਿਸਟ ਆਊਟ ਕਰ ਦਿੰਦੇ ਹਾਂ ਪਰ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਸਰਕਾਰ ਦੇ ਧਿਆਨ ਵਿੱਚ ਜਾਂ ਇਨ੍ਹਾਂ ਦੇ ਧਿਆਨ ਵਿੱਚ ਕੀ ਅਜਿਹੇ ਹਸਪਤਾਲਾਂ ਦੀ ਲਿਸਟ ਹੈ ਜਿਨ੍ਹਾਂ ਵਿੱਚ ਲੁੱਟ-ਖਸੁੱਟ ਦੇ ਜਿਹੜੇ ਮੈਟਰਜ਼ ਹਨ, ਉਹ ਪਿਛਲੇ ਟਾਈਮ ਵਿੱਚ/ਪਿਛਲੇ ਤਿੰਨ ਮਹੀਨਿਆਂ ਦੇ ਸਮੇਂ ਦੌਰਾਨ ਸਾਹਮਣੇ ਆਏ ਹੋਣ ?

**ਮੰਤਰੀ:** ਸਪੀਕਰ ਸਾਹਿਬ, ਮੈਂ ਇਹੋ ਜਿਹੀ ਕੋਈ ਗੱਲ ਤਾਂ ਕਹੀ ਨਹੀਂ ਸੀ ਪਰ ਇਨ੍ਹਾਂ ਨੇ ਜਿਹੜੀ ਗੱਲ ਕਹੀ ਹੈ, ਉਸ ਮੁਤਾਬਿਕ ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਉਹ ਆਪਣੇ ਢੰਗ ਨਾਲ ਆਪਣੇ ਰੇਟ ਅਡਾਪਟ ਕਰਦੇ ਹਨ। ਇਸ ਤੇ ਸੈਪਰੇਟ ਸਵਾਲ ਕਰ ਦਿਓ।

**ਮਾਨਯੋਗ ਸਪੀਕਰ:** ਇਸ ਦਾ ਵੱਖਰਾ ਸਵਾਲ ਬਣਦਾ ਹੈ।

**ਪ੍ਰੋਫੈਸਰ ਬਲਜਿੰਦਰ ਕੌਰ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਸਾਡੇ ਸਾਹਮਣੇ ਜਿਹੜੇ ਵੀ ਕੋਈ ਮੈਟਰਜ਼ ਆਉਂਦੇ ਹਨ, ਅਸੀਂ ਉਹ ਅੱਗੇ ਫਾਰਵਰਡ ਕਰ ਦਿੰਦੇ ਹਾਂ। ਮੇਰਾ ਸਿਰਫ ਇਹ ਹੀ ਸਵਾਲ ਹੈ ਕਿ ਸਰਕਾਰ ਦੇ ਧਿਆਨ ਵਿੱਚ ਕੀ ਪ੍ਰਾਈਵੇਟ ਹਸਪਤਾਲਾਂ ਦੀ ਕੋਈ ਅਜਿਹੀ ਲਿਸਟ ਹੈ, ਜਿਨ੍ਹਾਂ ਦੇ ਮੈਟਰਜ਼ ਲੁੱਟ-ਖਸੁੱਟ ਦੇ ਨਾਲ ਸਬੰਧਿਤ ਹੋਣ ?

**ਮਾਨਯੋਗ ਸਪੀਕਰ :** ਇਹ ਸੈਪਰੇਟ ਸਵਾਲ ਬਣਦਾ ਹੈ।

**ਮੰਤਰੀ :** ਤੁਸੀਂ ਵੱਖਰਾ ਸਵਾਲ ਦੇ ਦਿਉ, ਮੈਂ ਜਵਾਬ ਦੇ ਦਿਆਂਗਾ।

-----

## ਪ੍ਰਧਾਨ ਮੰਤਰੀ ਆਵਾਸ ਯੋਜਨਾ ਅਧੀਨ ਜ਼ਿਲ੍ਹਾ ਮੋਹਾਲੀ ਵਿੱਚ ਗਰੀਬ ਲੋਕਾਂ ਨੂੰ ਦਿੱਤੇ ਗਏ ਫੰਡਜ਼

***346. ਸ਼੍ਰੀ ਐਨ.ਕੇ. ਸ਼ਰਮਾ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਹਾਲੀ ਵਿੱਚ ਪੈਂਦੇ ਕਸਬੇ ਜ਼ੀਰਕਪੁਰ, ਲਾਲੜੂ ਅਤੇ ਡੇਰਾਬਸੀ ਵਿੱਚ ਜਨਵਰੀ, 2017 ਤੋਂ ਮਗਰੋਂ ਪ੍ਰਧਾਨ ਮੰਤਰੀ ਆਵਾਸ ਯੋਜਨਾ ਅਧੀਨ ਗਰੀਬ ਲੋਕਾਂ ਨੂੰ ਮਕਾਨਾਂ ਦੀ ਰਿਪੇਅਰ ਲਈ ਕਿੰਨੇ ਫੰਡਜ਼ ਰਿਲੀਜ਼ ਕੀਤੇ ਗਏ ਅਤੇ ਲਾਭਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ?

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਫੰਡ ਰਿਲੀਜ਼ ਕੀਤੇ- ਨਿੱਲ । ਲਾਭਪਾਤਰੀ ਸ਼ਨਾਖ਼ਤ ਕੀਤੇ- 2083, ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਸੀ ਕਿ ਪ੍ਰਧਾਨ ਮੰਤਰੀ ਆਵਾਸ ਯੋਜਨਾ ਅਧੀਨ ਜਿਹੜੇ ਇਨ੍ਹਾਂ ਦੇ ਇਲਾਕੇ ਡੇਰਾਬਸੀ, ਲਾਲੜੂ ਅਤੇ ਜ਼ੀਰਕਪੁਰ ਹਨ, ਕੀ ਉਥੇ ਕੋਈ ਫੰਡਜ਼ ਰਿਲੀਜ਼ ਕੀਤੇ ਗਏ ਹਨ ? ਇਸ ਦਾ ਜਵਾਬ ਹੈ ਕਿ ਨਹੀਂ ਜੀ। ਲੇਕਿਨ ਉਥੇ ਬੈਨੇਫਿਸ਼ਰੀਜ਼ 2083 ਆਈਡੈਂਟੀਫਾਈ ਕੀਤੇ ਗਏ ਹਨ। ਫੰਡਜ਼ ਇਸ ਲਈ ਨਹੀਂ ਰਿਲੀਜ਼ ਕੀਤੇ ਗਏ ਕਿਉਂਕਿ ਚੋਣਾਂ ਦੇ ਮੱਦੇਨਜ਼ਰ ਜਨਵਰੀ 2017 ਵਿੱਚ ਕੋਡ ਆਫ ਕੰਡਕਟ ਲੱਗਿਆ ਸੀ ਅਤੇ ਸਾਰਾ ਸਿਸਟਮ ਫਰੀਜ਼ ਹੋ ਗਿਆ ਸੀ। ਹੁਣ ਜਿਹੜਾ ਕੁਝ ਵੀ ਕਰਨਾ ਹੈ, ਉਹ ਬਜਟ ਤੋਂ ਬਾਅਦ ਕਰਾਂਗੇ।

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ 2083 ਲਾਭਪਾਤਰੀ ਹਨ, ਇਹ ਅਤਿ ਗਰੀਬ ਹਨ। ਪਹਿਲਾਂ ਇਨ੍ਹਾਂ ਦਾ ਸਰਵੇ ਹੋਇਆ ਅਤੇ ਇਨ੍ਹਾਂ ਦੀ ਲਿਸਟ ਸੈਂਟਰ ਸਰਕਾਰ ਕੋਲ ਗਈ, ਫਿਰ ਫੰਡਜ਼ ਆਏ। ਉਸ ਤੋਂ ਬਾਅਦ ਇੱਕ ਜੀ.ਈ.ਓ. ਟੈਗਿੰਗ ਸੀ, ਜਿਹੜੀ.....

**ਮਾਨਯੋਗ ਸਪੀਕਰ :** ਸਵਾਲ ਪੁੱਛੋ ਜੀ।

**ਸ਼੍ਰੀ ਐਨ.ਕੇ.ਸ਼ਰਮਾ :** ਸਵਾਲ ਹੀ ਹੈ ਜੀ।

**ਮਾਨਯੋਗ ਸਪੀਕਰ :** ਨਹੀਂ, ਇਹ ਸਵਾਲ ਨਹੀਂ ਹੈ।

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ ਜਦੋਂ, ਜੀ.ਈ.ਓ. ਟੈਗਿੰਗ ਹੋਈ ਤਾਂ ਉਨ੍ਹਾਂ ਨੇ ਮਕਾਨ ਢਾਹ ਦਿੱਤੇ। ਉਨ੍ਹਾਂ ਨੇ ਬਾਊਂਡਰੀ ਕੀਤੀ ਹੋਈ ਹੈ ਅਤੇ ਗਰੀਬ ਲੋਕ ਟੈਂਟਾਂ ਵਿੱਚ ਰਹਿ ਰਹੇ ਹਨ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਕੁ ਟਾਈਮ ਵਿੱਚ ਇਹ ਪੈਸੇ ਰਿਲੀਜ਼ ਹੋ ਜਾਣਗੇ ਤਾਂ ਜੋ ਗਰੀਬ ਪਰਿਵਾਰ ਟੈਂਟਾਂ ਤੋਂ ਆਪਣੇ ਘਰਾਂ ਵਿੱਚ ਆ ਜਾਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਥੇ ਜਿਹੜੀ ਆਈਡੈਂਟੀਫਿਕੇਸ਼ਨ ਹੋਈ ਸੀ, ਉਸ ਵਿੱਚ 1024 ਜ਼ੀਰਕਪੁਰ ਵਿੱਚ, 3453 ਲਾਲੜੂ ਟਾਊਨ ਅਤੇ ਫਿਰ 3231 ਡੇਰਾ ਬੱਸੀ ਵਿੱਚ ਲਾਭਪਾਤਰੀਆਂ ਦੀ ਹੋਈ ਸੀ। ਇਸ ਵਿੱਚੋਂ 295, 1075 ਅਤੇ 713

[ਮੁੱਖ ਮੰਤਰੀ]

ਕ੍ਰਮਵਾਰ ਚੁਣੇ ਗਏ ਸਨ। ਇਹ ਸਾਰਾ ਫੰਡ ਜਿਹੜਾ ਰਿਲੀਜ਼ ਕੀਤਾ ਸੀ, this is lying with State Treasury, ਜਦੋਂ ਮੌਕਾ ਮਿਲੇਗਾ ਤਾਂ ਫੰਡਜ਼ ਰਿਲੀਜ਼ ਕਰ ਦਿੱਤੇ ਜਾਣਗੇ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਵਿੱਚ ਜਿੰਨੀਆਂ ਵੀ ਕੰਪਨੀਆਂ ਨੇ ਇੱਥੇ ਆ ਕੇ ਆਪਣੇ ਰੈਜ਼ੀਡੈਂਸ਼ੀਅਲ ਪ੍ਰਾਜੈਕਟ ਲਗਾਏ ਹਨ, ਉਨ੍ਹਾਂ ਲਈ ਸੈਂਟਰ ਸਰਕਾਰ ਵੱਲੋਂ ਹਦਾਇਤ ਹੈ ਕਿ ਗਰੀਬਾਂ ਲਈ ਵੀ ਫਲੈਟ ਜਾਂ ਮਕਾਨ ਰੱਖੇ ਜਾਣ। ਕੀ ਅਜਿਹੀਆਂ ਕੰਪਨੀਆਂ ਵਲੋਂ ਪਿਛਲੇ 10 ਸਾਲਾਂ ਵਿੱਚ ਕਿਸੇ ਗਰੀਬ ਲਈ ਈ.ਡਬਲਿਊ.ਐਸ. ਸਕੀਮ ਵਿੱਚ ਕੋਈ ਪਲਾਟ ਜਾਂ ਮਕਾਨ ਰੱਖੇ ਗਏ? ਇਹ ਜਾਣਕਾਰੀ ਜ਼ਰੂਰ ਸਦਨ ਦੇ ਧਿਆਨ ਵਿੱਚ ਲਿਆਉਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਇਹ ਪਤਾ ਲੱਗੇ ਕਿ ਕੰਪਨੀਆਂ ਨੇ ਗਰੀਬਾਂ ਨਾਲ ਪਿਛਲੇ 10 ਸਾਲਾਂ ਵਿੱਚ ਕਿੰਨਾ ਧੱਕਾ ਕੀਤਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਸਦਨ ਨੂੰ ਇਹ ਜਾਣਕਾਰੀ ਜ਼ਰੂਰ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਕੀ ਈ.ਡਬਲਿਯੂ.ਐਸ. ਸਕੀਮ ਰਾਹੀਂ ਉਨ੍ਹਾਂ ਦਾ ਸ਼ੇਅਰ ਦਿੱਤਾ ਗਿਆ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਹੈ, ਇਹ ਅਨਰਿਲੇਟਿਡ ਹੈ। ਇਹ ਜਿਹੜਾ ਸਵਾਲ ਸੀ, this is related to Halka Derabassi, Lalru and Zirakpur. ਲੇਕਿਨ ਜਿਹੜਾ ਇਨ੍ਹਾਂ ਨੇ ਪੂਰੇ ਪੰਜਾਬ ਦਾ ਪੁੱਛਿਆ ਹੈ, ਅਗਰ ਇਹ ਇੱਕ ਸਵਾਲ ਦੁਬਾਰਾ ਕਰ ਦੇਣ ਤਾਂ we will look into this.

**ਮਾਨਯੋਗ ਸਪੀਕਰ :** ਵੱਖਰਾ ਸਵਾਲ ਕਰ ਲੈਣਾ ਜੀ।

**ਸ਼੍ਰੀ ਐਨ.ਕੇ.ਸ਼ਰਮਾ :** ਸਰ, ਇਸ ਨੂੰ ਟਾਈਮ ਬਾਊਂਡ ਕਰ ਦਿਉ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਟਾਈਮ ਬਾਊਂਡ ਹੋਣਾ ਚਾਹੀਦਾ ਹੈ, about the funds release of Aavas Yojana. ਜਦੋਂ ਫਾਈਨਾਂਸ ਮਨਿਸਟਰ ਸਾਹਿਬ ਆਪਣਾ ਬਜਟ ਪੇਸ਼ ਕਰਨਗੇ ਤਾਂ ਇਹ ਆਟੋਮੈਟੀਕਲੀ ਹੀ ਆਪਣੇ ਹੈੱਡਜ਼ ਵਿੱਚ ਆ ਜਾਣਗੇ।

-----

## ਹਲਕਾ ਸਨੌਰ ਦੇ ਪਿੰਡ ਬੋਸਰ ਕਲਾਂ ਦੀ ਪਾਣੀ ਦੀ ਟੈਂਕੀ ਦੀ ਉਸਾਰੀ

***157. ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਸਨੌਰ ਦੇ ਪਿੰਡ ਬੋਸਰ ਕਲਾਂ ਦੀ ਪਾਣੀ ਦੀ ਟੈਂਕੀ ਦੀ ਉਸਾਰੀ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਟੈਂਕੀ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਹਲਕਾ ਸਨੌਰ ਦੇ ਪਿੰਡ ਬੋਸਰ ਕਲਾਂ ਵਿਖੇ ਨਵਾਂ ਵਾਟਰ ਵਰਕਸ ਅਤੇ ਪਾਣੀ ਦੀ ਟੈਂਕੀ ਉਸਾਰਨ ਸਬੰਧੀ ਪ੍ਰਸ਼ਾਸ਼ਕੀ ਪ੍ਰਵਾਨਗੀ ਵਿਸ਼ਵ ਬੈਂਕ ਪ੍ਰੋਜੈਕਟ ਅਧੀਨ 75.85 ਲੱਖ ਰੁਪਏ ਦੀ ਦਿੱਤੀ ਜਾ ਚੁੱਕੀ ਹੈ। ਇਹ ਕੰਮ ਠੇਕੇਦਾਰ ਨੂੰ ਅਲਾਟ ਹੋ ਚੁੱਕਾ ਹੈ। ਜੁਲਾਈ ਦੇ ਪਹਿਲੇ ਹਫ਼ਤੇ ਵਿੱਚ ਕੰਮ ਸ਼ੁਰੂ ਹੋ ਜਾਵੇਗਾ ਅਤੇ ਦਸੰਬਰ, 2017 ਤੱਕ ਮੁਕੰਮਲ ਹੋ ਜਾਵੇਗਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਲੈਕਸ਼ਨ ਕੋਡ ਲੱਗਣ ਤੋਂ ਪਹਿਲਾਂ ਇਹ ਕੰਮ ਅਲਾਟ ਹੋ ਚੁੱਕਾ ਸੀ ਅਤੇ ਇਸ ਵਾਸਤੇ 75.85 ਲੱਖ ਰੁਪਿਆ ਆ ਚੁੱਕਾ ਹੈ। ਸਪੀਕਰ ਸਾਹਿਬ, ਵੱਡੇ-ਵੱਡੇ ਮੁੱਦਿਆਂ ਦੇ ਉਤੇ ਜਾਂ ਕੁਝ ਹੋਰ ਮੁੱਦਿਆਂ ਦੇ ਉਤੇ ਸਰਕਾਰ ਦੀ ਇਹ ਗੱਲ ਮੰਨੀ ਜਾ ਸਕਦੀ ਹੈ ਕਿ ਤਿੰਨ ਮਹੀਨੇ ਦਾ ਸਮਾਂ ਕੁਝ ਨਹੀਂ ਹੁੰਦਾ ਪਰ ਵਾਟਰ ਵਰਕਸ ਦੀ ਟੈਂਕੀ ਦੀ ਉਸਾਰੀ ਲਈ ਕੀ ਤਿੰਨ ਮਹੀਨੇ ਦਾ ਸਮਾਂ ਘੱਟ ਸੀ?

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਠੇਕੇਦਾਰ ਨੂੰ ਕੰਮ ਅਲਾਟ ਹੋ ਗਿਆ ਹੋਵੇ ਤੇ ਕੰਮ ਸ਼ੁਰੂ ਨਾ ਹੋਇਆ ਹੋਵੇ, ਕੀ ਇਹ ਪ੍ਰਸ਼ਾਸਨਿਕ ਅਕੁਸ਼ਲਤਾ ਨਹੀਂ ਹੈ? ਕੀ ਮੰਤਰੀ ਜੀ ਉਨ੍ਹਾਂ ਅਧਿਕਾਰੀਆਂ ਵਿਰੁੱਧ ਕਾਰਵਾਈ ਕਰਨਗੇ ਤਾਂ ਕਿ ਅੱਗੋਂ ਅਧਿਕਾਰੀ ਆਪਣੀ ਜ਼ਿੰਮੇਵਾਰੀ ਤਨਦੇਹੀ ਨਾਲ ਨਿਭਾਉਣ ਕਿਉਂਕਿ ਇਹ ਵਾਟਰ ਵਰਕਸ ਦਾ ਕੰਮ ਹੈ ਤੇ ਲੋਕ ਪੀਣ ਵਾਲੇ ਪਾਣੀ ਨੂੰ ਤਰਸ ਰਹੇ ਹਨ ਤੇ ਅੱਜ ਵੀ ਜਵਾਬ ਇਹ ਦਿੱਤਾ ਜਾ ਰਿਹਾ ਹੈ ਕਿ ਕੰਮ ਅਲਾਟ ਹੋ ਚੁੱਕਿਆ ਹੈ ਤੇ ਜੁਲਾਈ ਦੇ ਪਹਿਲੇ ਹਫਤੇ ਤੱਕ ਸ਼ੁਰੂ ਹੋ ਜਾਵੇਗਾ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਕੀ ਉਨ੍ਹਾਂ ਅਧਿਕਾਰੀਆਂ ਤੇ ਕਾਰਵਾਈ ਕਰਕੇ ਅੱਗੇ ਤੋਂ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇਗੀ?

**ਮੰਤਰੀ:** ਤੁਹਾਡਾ ਕਨਸਰਨ ਬਿਲਕੁਲ ਵਾਜਬ ਹੈ। ਪੀਣ ਵਾਲੇ ਪਾਣੀ ਦੇ ਕੰਮ ਵਿੱਚ ਇੰਨੀ ਡਿਲੇਅ ਨਹੀਂ ਹੋਣੀ ਚਾਹੀਦੀ। ਇਹ ਸਾਰਾ ਮਾਮਲਾ ਘੋਖਿਆ ਜਾਵੇਗਾ, ਜੋ ਵੀ ਜ਼ਿੰਮੇਵਾਰ ਹੋਵੇਗਾ, ਉਸ ਤੇ ਵਿਚਾਰ ਕਰਕੇ ਜ਼ਰੂਰ ਕਾਰਵਾਈ ਕੀਤੀ ਜਾਵੇਗੀ।

-----

**ਹਲਕਾ ਲੁਧਿਆਣਾ ਵੈਸਟ ਵਿੱਚ ਬਿਜਲੀ ਦੇ ਕੰਮ ਵਿੱਚ ਸੁਧਾਰ ਲਿਆਉਣਾ**

*292. **ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਹਲਕਾ ਲੁਧਿਆਣਾ ਵੈਸਟ ਵਿੱਚ ਪਾਵਰ ਸਿਸਟਮ ਦੇ ਸੁਧਾਰ ਜਿਵੇਂ ਕਿ ਟਰਾਂਸਫਾਰਮਰ ਤੇ ਲਾਈਨਾਂ ਬਦਲਣ ਸਮੇਤ ਨਵੀਆਂ ਲਾਈਨਾਂ ਲਗਾਉਣ ਬਾਰੇ ਜੋ ਕੰਮ ਚੱਲ ਰਿਹਾ ਹੈ, ਉਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕਦੋਂ ਤੱਕ ਪੂਰਾ ਹੋਵੇਗਾ;

[ਸ਼੍ਰੀ ਭਾਰਤ ਭੂਸ਼ਣ ਆਸ਼ੂ]
(ਅ) ਕੀ ਹਲਕਾ ਲੁਧਿਆਣਾ ਵੈਸਟ ਵਿੱਚ ਪਾਵਰ ਸਟੇਸ਼ਨਾਂ ਦੀ ਅਪਗ੍ਰੇਡੇਸ਼ਨ ਬਾਰੇ ਕੋਈ ਕੰਮ ਚੱਲ ਰਿਹਾ ਹੈ ਅਤੇ ਇਸ ਸਬੰਧੀ ਸਰਕਾਰ ਦੀ ਕੀ ਯੋਜਨਾ ਹੈ;
(ੲ) ਸਟਾਫ ਦੀ ਘਾਟ ਨੂੰ ਪੂਰਾ ਕਰਨ ਲਈ ਕੀਤੇ ਜਾ ਰਹੇ ਉਪਰਾਲੇ ਦੇ ਵੇਰਵੇ ਕੀ ਹਨ?

**ਰਾਣਾ ਗੁਰਜੀਤ ਸਿੰਘ :** (ੳ) ਹਲਕਾ ਲੁਧਿਆਣਾ ਵੈਸਟ ਵਿੱਚ ਬਿਜਲੀ ਸਿਸਟਮ ਸੁਧਾਰ ਦਾ ਕੰਮ ਜਾਰੀ ਹੈ ਅਤੇ ਇਸ ਦਾ 88% ਕੰਮ ਪੂਰਾ ਹੋ ਚੁੱਕਾ ਹੈ ਅਤੇ ਬਾਕੀ ਦਾ ਕੰਮ ਅਕਤੂਬਰ, 2017 ਤੱਕ ਪੂਰਾ ਕਰ ਲਿਆ ਜਾਵੇਗਾ।
(ਅ) ਹਾਂ ਜੀ, ਹਲਕਾ ਲੁਧਿਆਣਾ ਵੈਸਟ ਵਿੱਚ 2 ਨੰ: ਨਵੇਂ 66 ਕੇ.ਵੀ. ਸਬ ਸਟੇਸ਼ਨ ਚਾਲੂ ਕਰ ਦਿੱਤੇ ਗਏ ਹਨ।
(ੲ) ਸਟਾਫ ਦੀ ਘਾਟ ਪੂਰੀ ਕਰਨ ਲਈ ਭਰਤੀ ਦੀ ਪ੍ਰਕ੍ਰਿਆ ਜਾਰੀ ਹੈ ਅਤੇ ਜਲਦੀ ਹੀ ਸਟਾਫ ਦੀ ਪੂਰਤੀ ਕਰ ਦਿੱਤੀ ਜਾਵੇਗੀ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਪਨੀ ਜਿਹੜੀ ਇਨ੍ਹਾਂ ਲਾਈਨਾਂ ਤੇ ਪਾਵਰ ਸਿਸਟਮ ਬਦਲਣ ਦਾ ਕੰਮ ਕਰ ਰਹੀ ਹੈ, ਇਸ ਕੰਪਨੀ ਨੇ ਪਿਛਲੇ ਸਾਲ ਕੰਮ ਪੂਰਾ ਕਰਨਾ ਸੀ ਪਰ ਇਸ ਨੂੰ ਐਕਸਟੈਨਸ਼ਨ ਮਿਲ ਗਈ। ਪਹਿਲੀ ਗੱਲ ਤਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੇ ਕੇਬਲਜ਼ ਆਪਾਂ ਬਾਜ਼ਾਰੋਂ ਲੈਣ ਜਾਈਏ ਤਾਂ ਇਨ੍ਹਾਂ ਦੀ ਗਾਰੰਟੀ ਪੰਜ ਸਾਲ ਦੀ ਹੁੰਦੀ ਹੈ ਤੇ ਜਿਹੜੇ ਇਨ੍ਹਾਂ ਦੇ ਵਰਕ ਆਰਡਰ ਜਾਂ ਐਗਰੀਮੈਂਟ ਹੋਏ ਹਨ, ਉਸ ਵਿੱਚ ਇਨ੍ਹਾਂ ਕੇਬਲਜ਼ ਦੀ ਗਾਰੰਟੀ ਸਿਰਫ ਇੱਕ ਸਾਲ ਦੀ ਹੈ। ਇੱਕ ਸਾਲ ਤਾਂ ਇਨ੍ਹਾਂ ਨੂੰ ਕੰਮ ਕਰਦੇ-ਕਰਦੇ ਹੀ ਹੋ ਗਿਆ ਹੈ ਤੇ ਕੇਬਲਜ਼ ਪੰਕਚਰ ਵੀ ਹੋਣੀਆਂ ਸ਼ੁਰੂ ਹੋ ਗਈਆਂ ਹਨ। ਜਿਹੜੇ ਕੰਡਕਟਰ ਲਾਏ ਜਾਂਦੇ ਹਨ ਜਾਂ ਐਲ ਜੁਆਇੰਟ ਅਤੇ ਟੀ ਜੁਆਇੰਟ ਲਾਏ ਜਾਂਦੇ ਹਨ, ਉਨ੍ਹਾਂ ਦੀ ਕੁਆਲਟੀ ਵੀ ਪਿਛਲੇ ਸਮੇਂ ਦੌਰਾਨ ਕਾਫੀ ਖਰਾਬ ਪਾਈ ਗਈ ਹੈ।

**ਮਾਨਯੋਗ ਸਪੀਕਰ:** ਪਲੀਜ਼ ਸਵਾਲ ਪੁੱਛੋ ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਮੰਤਰੀ ਜੀ ਐਸ਼ਿਉਰ ਕਰਨਗੇ ਕਿ ਅੱਗੇ ਤੋਂ ਪ੍ਰਾਪਰ ਕੁਆਲਟੀ ਦਾ ਸਮਾਨ ਲੱਗੇ ਤੇ ਪਿਛਲੇ ਸਮੇਂ ਵਿੱਚ ਜਿਹੜੀ ਰੈਸਟੋਰੇਸ਼ਨ ਹੋ ਚੁੱਕੀ ਹੈ, ਉਸ ਦੀ ਵੀ ਚੈਕਿੰਗ ਕਰਵਾਈ ਜਾਵੇਗੀ। ਦੂਜੀ ਗੱਲ ਇਹ ਕੰਪਨੀ ਜਦੋਂ ਸ਼ਹਿਰਾਂ ਵਿੱਚ ਲਾਈਨਾਂ ਚੇਂਜ ਕਰਦੀ ਹੈ ਤਾਂ ਜਿੰਨੇ ਕਾਰਪੋਰੇਸ਼ਨ ਦੇ, ਸਟਰੀਟ ਲਾਈਟ ਦੇ ਪੁਆਇੰਟ ਹੁੰਦੇ ਹਨ, ਉਨ੍ਹਾਂ ਨੂੰ ਪਾੜ ਕੇ ਛੱਡ ਜਾਂਦੀ ਹੈ, ਉਨ੍ਹਾਂ ਦੇ ਕੰਡਕਟਰ ਵੱਢ ਕੇ ਸੁੱਟ ਦਿੰਦੀ ਹੈ ਤੇ ਬਾਅਦ ਵਿੱਚ ਕਹਿੰਦੇ ਹਨ ਕਿ ਸਾਡੇ ਵਰਕ ਆਰਡਰ ਵਿੱਚ ਇਹ ਕੰਮ ਠੀਕ ਕਰਨਾ ਨਹੀਂ ਸੀ ਜਦ ਕਿ ਹਰ ਕੰਮ ਜਿਵੇਂ ਉਨ੍ਹਾਂ ਨੇ ਲਿਆ ਹੈ, ਉਵੇਂ ਹੀ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਪਲੀਜ਼ ਸਵਾਲ ਪੁੱਛੋ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਮੰਤਰੀ ਜੀ ਐਸ਼ਿਉਰ ਕਰਨਗੇ ਕਿ ਦੋਵੇਂ ਕੰਮ ਉਸੇ ਤਰ੍ਹਾਂ ਹੀ ਹੋਣਗੇ ਕਿ ਜਿਸ ਤਰ੍ਹਾਂ ਉਹ ਲਾਈਨਾਂ ਲੈਂਦੇ ਹਨ, ਉਸੇ ਤਰ੍ਹਾਂ ਹੀ ਮਹਿਕਮੇ ਨੂੰ ਵਾਪਸ ਦੇਣਗੇ ਤੇ ਉਸ ਦੀ ਕੁਆਲਟੀ ਵੀ ਚੈੱਕ ਕਰਵਾਉਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਆਸ਼ਵਾਸਨ ਦਿਵਾਉਂਦਾ ਹਾਂ ਕਿ  ਜਦੋਂ ਟੈਂਡਰ ਦਿੱਤਾ ਜਾਂਦਾ ਹੈ ਤਾਂ ਕੁਆਲਿਟੀ ਆਦਿ ਸਬੰਧੀ ਸਪੈਸੀਫਿਕੇਸ਼ਨਜ਼ ਦੇ ਹਿਸਾਬ ਨਾਲ ਕੰਮ ਅਲਾਟ ਕੀਤਾ ਜਾਂਦਾ ਹੈ ਔਰ ਜੇਕਰ ਕੀਤਾ ਗਿਆ ਕੰਮ ਕੁਆਲਟੀ ਸਬੰਧੀ ਸਪੈਸੀਫਿਕੇਸ਼ਨਜ਼ ਦੇ ਹਿਸਾਬ ਨਾਲ ਮੈਚ ਨਾ ਕਰਦਾ ਹੋਇਆ ਤਾਂ ਕਾਰਵਾਈ ਹੋਵੇਗੀ ਔਰ ਜੋ ਵਰਕ ਆਰਡਰ ਹੈ, ਉਸ ਹਿਸਾਬ ਨਾਲ ਕੰਮ ਨਾ ਕੀਤਾ ਗਿਆ ਤਾਂ ਉਹ ਕੰਮ ਕਰਵਾਉਣਾ ਸਾਡੀ ਜ਼ਿੰਮੇਵਾਰੀ ਹੈ।

**ਮਾਨਯੋਗ ਸਪੀਕਰ:** ਧੰਨਵਾਦ। ਸਰਦਾਰ ਨਿਰਮਲ ਸਿੰਘ ਸ਼ੁਤਰਾਣਾ ਜੀ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਸਰ, ਪੰਜ ਸਾਲਾਂ ਦੀ ਗਾਰੰਟੀ.....

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਮੇਰਾ ਖਿਆਲ ਹੈ ਕਿ ਹੋ ਗਿਆ, ਹੁਣ ਤਾਂ ਤੁਹਾਡੀ ਕੋਈ ਗੱਲ ਰਹੀ ਹੀ ਨਹੀਂ। ਪਲੀਜ਼ ਬੈਠੋ।

**ਸ਼੍ਰੀ ਬੁੱਧ ਰਾਮ:** ਸਰ, ਇਹ ਕਿਸਾਨਾਂ ਵਾਸਤੇ ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ:** ਇਸ ਦਾ ਕਿਸਾਨਾਂ ਨਾਲ ਕੀ ਤਾਅਲੁੱਕ ਹੈ? ਇਹ ਤਾਂ ਸ਼ਹਿਰੀ ਮਸਲਾ ਹੈ। ਅੱਛਾ ਜੀ, ਦੱਸੋ।

**ਸ਼੍ਰੀ ਬੁੱਧ ਰਾਮ:** ਧੰਨਵਾਦ ਸਰ। ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਬੁਢਲਾਡੇ ਦੇ ਪਿੰਡ ਭਾਦਰਾ ਵਿਖੇ ਬਿਜਲੀ ਦੀਆਂ ਲਾਈਨਾਂ ਇੰਨੀਆਂ ਢਿੱਲੀਆਂ ਹਨ ਕਿ ਹੱਥ ਲਾਏ ਗਿਰ ਜਾਂਦੀਆਂ ਹਨ ਜਿਸ ਕਾਰਨ ਪਿਛਲੇ ਵਾਰੀ 2-3 ਥਾਵਾਂ ਤੇ ਅੱਗ ਲੱਗੀ ਹੈ।

**ਮਾਨਯੋਗ ਸਪੀਕਰ:** ਤੁਸੀਂ ਇਸ ਦਾ ਵੱਖਰਾ ਸਵਾਲ ਬਣਾ ਕੇ ਦਿਓ ਜੀ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰ: 142

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

-----

## ਰਾਮਪੁਰਾ ਸ਼ਹਿਰ ਵਿੱਚ 100 ਬੈੱਡ ਵਾਲਾ ਹਸਪਤਾਲ ਬਣਾਉਣਾ

***351. ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਕੀ ਸਿਹਤ ਤੇ ਪਰਿਵਾਰ ਭਲਾਈ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਮਪੁਰਾ ਸ਼ਹਿਰ ਵਿੱਚ ਸਥਿਤ ਸਿਵਲ ਹਸਪਤਾਲ ਦੀ 50 ਬੈੱਡ ਦੀ ਸਹੂਲਤ ਹੈ, ਕੀ ਇਸ ਨੂੰ 100 ਬੈੱਡ ਵਾਲਾ ਹਸਪਤਾਲ ਬਣਾਉਣ ਦੀ ਕੋਈ ਯੋਜਨਾ ਹੈ;

(ਅ) ਕੀ ਮੌਜੂਦਾ ਸਿਵਲ ਹਸਪਤਾਲ ਵਿੱਚ ਜਗ੍ਹਾ ਘੱਟ ਹੋਣ ਕਾਰਨ ਇਸ ਨੂੰ ਨਵੀਂ ਖੁੱਲੀ ਜਗ੍ਹਾ ਤੇ ਸ਼ਿਫਟ ਕਰਨ ਦੀ ਕੋਈ ਯੋਜਨਾ ਹੈ;

(ੲ) ਕੀ ਸਿਵਲ ਹਸਪਤਾਲ ਵਿੱਚ ਓ.ਪੀ.ਡੀ. ਬਲਾਕ ਨੂੰ ਵੱਡਾ ਕਰਨਾ, ਨਵੇਂ ਡਰੱਗ ਸਟੋਰ ਦੀ ਉਸਾਰੀ, ਬਲੱਡ ਬੈਂਕ ਦੀ ਰੈਨੋਵੇਸ਼ਨ, ਦਰਜਾ 3 ਅਤੇ ਦਰਜਾ 4 ਕਰਮਚਾਰੀਆਂ ਲਈ ਨਵੇਂ ਰਿਹਾਇਸ਼ੀ ਕਮਰਿਆਂ ਨੂੰ ਬਣਾਉਣ ਦੀ ਕੋਈ ਯੋਜਨਾ ਹੈ;

(ਸ) ਕੀ ਐਮ.ਸੀ.ਐਚ. ਵਿੰਗ ਵਿੱਚ ਲੇਬਰ ਰੂਮ, ਗਾਇਨੀ ਓ.ਟੀ., ਐਨ.ਬੀ.ਐਸ.ਯੂ. ਰੂਮ, ਸਟਾਫ ਨਰਸ ਰੂਮ, ਸਟੋਰ ਲਈ ਬਣੇ ਕਮਰਿਆਂ ਦੀ ਰੈਨੋਵੇਸ਼ਨ ਦੀ ਵੀ ਕੋਈ ਯੋਜਨਾ ਹੈ?

**Shri Brahm Mohindra:** (a) No Sir, as per norms at Sub Division level, 50 Bedded Hospital is provided.

(b) There is no proposal at present under consideration of the State Government to construct this hospital at new location.

(c) There is no proposal at present under consideration of the State Govt. for extension of existing OPD Blocks, construction of New Drug Store, renovation of Blood Bank and construction of new residential room for Class 3 & 4 employees.

(d) There is no proposal at present under consideration of State Govt. to construct new labour room, New Gynae OT and NBSU room along with repair of the existing rooms.

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਸਪੀਕਰ ਸਾਹਿਬ, ਰਾਮਪੁਰਾ ਫੂਲ ਵਿੱਚ 50 ਬੈੱਡਿਡ ਹਸਪਤਾਲ ਹੈ। ਇਸ ਹਸਪਤਾਲ ਨੂੰ ਬਣੇ ਨੂੰ ਤਕਰੀਬਨ 35 ਸਾਲ ਹੋ ਚੁੱਕੇ ਹਨ । ਇਹ ਹਸਪਤਾਲ ਕਾਫੀ ਏਰੀਏ ਦੇ ਮਰੀਜ਼ਾਂ ਨੂੰ ਕਵਰ ਕਰਦਾ ਹੈ ਤੇ ਇੱਥੇ ਮਰੀਜ਼ ਵੀ ਬਹੁਤ ਗਿਣਤੀ ਵਿੱਚ ਆਉਂਦੇ ਹਨ । ਰਾਮਪੁਰਾ ਫੂਲ ਤੋਂ ਬਠਿੰਡਾ ਅਤੇ ਮੋਗਾ ਦੇ ਹਸਪਤਾਲ 50-50 ਕਿਲੋਮੀਟਰ ਦੂਰ ਪੈਂਦੇ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੀ ਰਾਏ ਵਿੱਚ ਇਸ ਹਸਪਤਾਲ ਨੂੰ 100 ਬੈੱਡਿਡ ਹਸਪਤਾਲ ਬਣਾਉਣ ਦਾ ਵਿਚਾਰ ਹੈ ? ਦੂਜੀ ਮੇਰੀ ਬੇਨਤੀ ਹੈ ਕਿ ਇਹ ਹਸਪਤਾਲ ਬਜ਼ਾਰ ਵਿੱਚ ਪੈਂਦਾ ਹੈ ਤੇ ਬਹੁਤ ਤੰਗ ਏਰੀਆ ਹੈ। ਉਥੇ ਟ੍ਰੈਫਿਕ ਵੀ ਜਾਮ ਹੋ ਜਾਂਦਾ ਹੈ । ਇਸ ਲਈ

ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਦੇ ਵਿਚਾਰ ਵਿੱਚ ਇਸ ਨੂੰ ਖੁੱਲ੍ਹੀ ਜਗ੍ਹਾ ਤੇ ਲਿਜਾਣ ਦੀ ਤਜਵੀਜ਼ ਹੈ ? ਤੀਸਰਾ, ਜਿਹੜੇ ਕਰਮਚਾਰੀਆਂ ਦੇ ਕੁਆਰਟਰ ਹਨ, ਉਹ ਬਹੁਤ ਖਸਤਾ ਹਾਲਤ ਵਿੱਚ ਹਨ ਤੇ ਡਿੱਗਣ ਵਾਲੇ ਹਨ । ਇਸ ਲਈ ਇਨ੍ਹਾਂ ਦੇ ਵਿਚਾਰ ਵਿੱਚ ਕੀ ਉਨ੍ਹਾਂ ਕੁਆਰਟਰਾਂ ਨੂੰ ਰੈਨੋਵੇਟ ਕਰਨ ਦੀ ਤਜਵੀਜ਼ ਹੈ ?

**ਮਾਨਯੋਗ ਸਪੀਕਰ :** ਸਵਾਲ ਕਾਫੀ ਲੰਬਾ ਹੋ ਗਿਆ ਹੈ । ਤੁਸੀਂ ਇੱਕ ਸਮੇਂ ਤੇ ਇੱਕ ਸਪਲੀਮੈਂਟਰੀ ਕਰੋ। ਤੁਹਾਡੀਆਂ ਤਿੰਨ ਸਪਲੀਮੈਂਟਰੀਜ਼ ਹੋ ਗਈਆਂ ਹਨ । ਹਾਂ ਜੀ, ਮੰਤਰੀ ਜੀ, ਕੀ ਇਸ ਹਸਪਤਾਲ ਨੂੰ ਬਾਹਰ ਕਿਸੇ ਹੋਰ ਜਗ੍ਹਾ ਤੇ ਲਿਜਾਓਗੇ ਤੇ ਕੀ ਇਸ ਹਸਪਤਾਲ ਨੂੰ 100 ਬੈੱਡਿਡ ਕਰਨ ਦੀ ਤਜਵੀਜ਼ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਾਰਮਜ਼ ਮੁਤਾਬਕ ਇੱਕ ਸਬ ਡਵੀਜ਼ਨ ਵਿੱਚ 50 ਬੈੱਡਿਡ ਹਸਪਤਾਲ ਹੀ ਹੁੰਦਾ ਹੈ । ਇਸ ਹਸਪਤਾਲ ਦੀ 35 ਕਿਲੋਮੀਟਰ ਦੂਰੀ ਤੇ ਹੀ ਬਠਿੰਡਾ ਡਿਸਟ੍ਰਿਕਟ ਦਾ 200 ਬੈੱਡਿਡ ਹਸਪਤਾਲ ਹੈ । ਇਸ ਲਈ ਨਾਰਮਜ਼ ਮੁਤਾਬਕ ਉਥੇ ਕੋਈ ਅਜਿਹੀ ਪ੍ਰੋਵੀਜ਼ਨ ਨਹੀਂ ਬਣ ਸਕਦੀ ਕਿ ਇਸ ਨੂੰ 100 ਬੈੱਡਿਡ ਕੀਤਾ ਜਾਵੇ । ਬਾਕੀ ਜਿਹੜਾ ਇਨ੍ਹਾਂ ਨੇ ਸਟਾਫ ਕੁਆਰਟਰਾਂ ਦੀ ਗੱਲ ਕੀਤੀ ਹੈ, ਉਨ੍ਹਾਂ ਕੁਆਰਟਰਾਂ ਦੀ ਬਿਲਡਿੰਗ ਦੀ ਰੈਨੋਵੇਸ਼ਨ ਜਲਦੀ ਕਰਵਾ ਦਿਆਂਗੇ।

**ਮਾਨਯੋਗ ਸਪੀਕਰ :** ਇਨ੍ਹਾਂ ਦੀ ਇੱਕ ਸਪਲੀਮੈਂਟਰੀ ਦਾ ਜਵਾਬ ਰਹਿ ਗਿਆ ਹੈ । ਇਨ੍ਹਾਂ ਦਾ ਕਹਿਣਾ ਹੈ ਕਿ ਇਹ ਭੀੜ-ਭੜੱਕੇ ਵਾਲੀ ਜਗ੍ਹਾ ਵਿੱਚ ਹੈ । ਕੀ ਇਸ ਨੂੰ ਬਾਹਰ ਲਿਜਾਣ ਦੀ ਪਰਪੋਜ਼ਲ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਨੂੰ ਸਟੱਡੀ ਕੀਤਾ ਜਾ ਸਕਦਾ ਹੈ ।

-----

### ਲੁਧਿਆਣਾ ਵਿਖੇ ਬੁੱਢੇ ਨਾਲੇ ਨੂੰ ਕਵਰ ਕਰਨਾ

***147. (1) ਸ਼੍ਰੀ ਸੁਰਿੰਦਰ ਕੁਮਾਰ ਡਾਵਰ:**

**(2) ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਲੁਧਿਆਣਾ ਸ਼ਹਿਰ ਵਿੱਚੋਂ ਬੁੱਢਾ ਨਾਲਾ ਤੋਂ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਤੱਕ ਲੰਘ ਰਹੇ ਨਾਲੇ ਨੂੰ ਕਵਰ ਕਰਨ ਲਈ ਸਾਲ 2005 ਵਿੱਚ ਸ਼ੁਰੂ ਕੀਤੇ ਗਏ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ; ਇਸ ਪ੍ਰੋਜੈਕਟ ਉੱਤੇ ਹੁਣ ਤੱਕ ਕਿੰਨੀ ਰਕਮ ਖਰਚ ਕੀਤੀ ਜਾ ਚੁੱਕੀ ਹੈ ਅਤੇ ਕਿੰਨੇ ਹੋਰ ਅਨੁਮਾਨਿਤ ਬਜਟ ਦੀ ਜ਼ਰੂਰਤ ਹੈ?

(ਅ) ਕੀ ਲੁਧਿਆਣਾ ਸ਼ਹਿਰ ਵਿੱਚ ਬੁੱਢੇ ਨਾਲੇ ਨੂੰ ਸਾਫ ਕਰਨ ਲਈ ਸਰਕਾਰ ਦੁਆਰਾ ਕੋਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਅਜਿਹਾ ਕਰਨ ਲਈ ਕਿੰਨਾ ਸਮਾਂ

[ ਸ਼੍ਰੀ ਭਾਰਤ ਭੂਸ਼ਣ ਆਸ਼ੂ]
ਲੱਗਣ ਦੀ ਸੰਭਾਵਨਾ ਹੈ;

(ੲ) ਲੁਧਿਆਣਾ ਵਿੱਚ ਬੁੱਢਾ ਨਾਲੇ ਦੇ ਵਿੱਚ ਸੀਵਰੇਜ਼ ਦੇ ਗੰਦੇ ਪਾਣੀ ਨੂੰ ਪੈਣ ਤੋਂ ਰੋਕਣ ਲਈ ਸਰਕਾਰ ਦੁਆਰਾ ਕੋਈ ਕਦਮ ਚੁੱਕੇ ਜਾਣੇ ਦੀ ਤਜਵੀਜ਼ ਹੈ ?

**ਸਰਦਾਰ ਨਵਜੋਤ ਸਿੰਘ ਸਿੱਧੂ:** (ੳ) ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਤੋਂ ਲੈ ਕੇ ਸ਼ਗੁਨ ਪੈਲੇਸ, ਸ਼ਿੰਗਾਰ ਸਿਨੇਮਾ ਰੋਡ ਤੱਕ ਨਾਲੇ ਦੀ ਕੁੱਲ ਲੰਬਾਈ 2200 ਮੀਟਰ ਹੈ ਜਿਸ ਵਿੱਚੋਂ ਗੁਰਦੁਆਰਾ ਸਾਹਿਬ ਤੋਂ ਚੱਢਾ ਪੁਲੀ ਤੱਕ ਤਕਰੀਬਨ 1700 ਮੀਟਰ ਨਾਲਾ ਕਵਰ ਕਰਨ ਦਾ ਕੰਮ ਮੁਕੰਮਲ ਹੋ ਚੁੱਕਾ ਹੈ। ਇਸ ਵਿੱਚੋਂ ਕੇਵਲ 16 ਨੰਬਰ ਕੁੱਚੇ ਦੀ ਪੁਲੀ ਦੇ ਨਾਲ ਲਗਭਗ 70 ਫੁੱਟ ਅਤੇ ਈਸਾ ਨਗਰੀ ਪੁਲੀ ਦੇ ਨਾਲ ਤਕਰੀਬਨ 100 ਫੁੱਟ ਕੰਮ ਤਕਨੀਕੀ ਕਾਰਨਾਂ ਕਰਕੇ ਬਕਾਇਆ ਰਹਿੰਦਾ ਹੈ। ਇਸ ਤੋਂ ਇਲਾਵਾ ਇਸ ਪ੍ਰੋਜੈਕਟ ਦਾ ਚੱਢਾ ਪੁਲੀ ਤੋਂ ਸ਼ਗੁਨ ਪੈਲੇਸ ਤੱਕ 500 ਮੀਟਰ ਤੱਕ ਦਾ ਹਿੱਸਾ ਬਕਾਇਆ ਹੈ ਜੋ ਕਿ ਪ੍ਰਗਤੀ ਅਧੀਨ ਹੈ। ਇਹ ਕੰਮ ਸਾਲ 2011 ਵਿੱਚ ਸ਼ੁਰੂ ਕੀਤਾ ਗਿਆ ਸੀ।

ਇਸ ਪ੍ਰੋਜੈਕਟ ਤੇ ਹੁਣ ਤੱਕ 21.76 ਕਰੋੜ ਰੁਪਏ ਦੀ ਰਾਸ਼ੀ ਖਰਚ ਹੋ ਚੁੱਕੀ ਹੈ ਅਤੇ ਚੱਢਾ ਪੁਲੀ ਤੋਂ ਸ਼ਗੁਨ ਪੈਲੇਸ ਤੱਕ ਕੰਮ ਮੁਕੰਮਲ ਕਰਵਾਉਣ ਲਈ ਤਖਮੀਨਾ ਰਿਵਾਈਜ਼ ਕੀਤਾ ਗਿਆ ਹੈ। ਇਸ ਕੰਮ ਨੂੰ ਮੁਕੰਮਲ ਕਰਨ ਲਈ ਲਗਭਗ 5 ਕਰੋੜ ਰੁਪਏ ਹੋਰ ਲੋੜੀਂਦੇ ਹਨ। ਨਾਲੇ ਦੀ ਅਲਾਈਨਮੈਂਟ ਵਿੱਚ ਪੈਂਦੀਆਂ ਦੋ ਪੁਲੀਆਂ (ਇਸਲਾਮ ਗੰਜ ਅਤੇ ਈਸਾ ਨਗਰ) ਦੇ ਵਿੱਚੋਂ ਬਿਜਲੀ ਦੀਆਂ ਤਾਰਾਂ ਅਤੇ ਪਾਣੀ ਦੇ ਸੀਵਰ ਦੀਆਂ ਲਾਈਨਾਂ ਲੰਘਦੀਆਂ ਹਨ ਜਿਸ ਕਰਕੇ ਇਨ੍ਹਾਂ ਪੁਲੀਆਂ ਦੀ ਪੁਟਾਈ ਅਤੇ ਲੈਵਲ ਨਿਰਧਾਰਿਤ ਕਰਨ ਵਿੱਚ ਦੇਰ ਹੋ ਗਈ ਹੈ। ਨਾਲੇ ਦੇ ਕੰਮ ਦੇ ਸਕੋਪ ਵਿੱਚ ਕੱਚੇ ਨਾਲੇ ਨੂੰ ਪੱਕਾ ਕਰਨਾ (ਦੋਵੇਂ ਪਾਸੇ ਆਰ.ਸੀ.ਸੀ. ਦੀਆਂ ਦੀਵਾਰਾਂ, ਬੈਡ ਵਿੱਚ ਆਰ.ਸੀ.ਸੀ. ਅਤੇ ਉੱਪਰ 16 ਇੰਚ ਮੋਟੀ ਸਲੈਬ) ਦਾ ਕੰਮ ਸ਼ਾਮਲ ਹੈ। ਇਸ ਤੋਂ ਇਲਾਵਾ ਸਾਈਡਾਂ ਪੱਕੀਆਂ ਕਰਨੀਆਂ ਅਤੇ ਲੋੜੀਂਦੀਆਂ ਥਾਵਾਂ ਤੇ ਪਾਣੀ ਅਤੇ ਸੀਵਰ ਦੀਆਂ ਲਾਈਨਾਂ ਪਾਈਆਂ ਗਈਆਂ ਹਨ।

ਅ) ਇਸ ਬਾਰੇ ਦੱਸਿਆ ਜਾਂਦਾ ਹੈ ਕਿ ਬੁੱਢੇ ਨਾਲੇ ਦੀ ਸਫਾਈ ਦਾ ਕੰਮ ਡਰੇਨੇਜ ਵਿਭਾਗ ਪਾਸੋਂ ਡਰੈਗਲਾਈਨ ਮਸ਼ੀਨਾਂ ਨਾਲ ਕਰਵਾਇਆ ਜਾ ਰਿਹਾ ਹੈ। ਨਗਰ ਨਿਗਮ ਦੀ ਹਦੂਦ ਦੇ ਅੰਦਰ ਬੁੱਢੇ ਨਾਲੇ ਦੀ ਤਕਰੀਬਨ 14 ਕਿਲੋਮੀਟਰ ਦੀ ਲੰਬਾਈ ਹੈ ਅਤੇ ਇਸ ਵਿੱਚ 25 ਪੁਲੀਆਂ ਪੈਂਦੀਆਂ ਹਨ। ਡਰੇਨੇਜ ਵਿਭਾਗ ਵੱਲੋਂ ਇਸ ਬੁੱਢੇ ਨਾਲੇ ਦੀ ਸਫਾਈ ਲਈ 93.13 ਲੱਖ ਰੁਪਏ ਦਾ ਤਖਮੀਨਾ ਤਿਆਰ ਕੀਤਾ ਗਿਆ ਹੈ। ਬੁੱਢੇ ਨਾਲੇ ਦੀ ਸਫਾਈ ਕਰਨ ਲਈ 04 ਨੰਬਰ ਡਰੈਗਲਾਈਨ ਮਸ਼ੀਨਾਂ ਲਗਾਈਆਂ ਗਈਆਂ ਹਨ ਅਤੇ ਹਰ ਡਰੈਗਲਾਈਨ ਨਾਲ ਲੋੜੀਂਦੇ ਟਿੱਪਰ ਨਗਰ ਨਿਗਮ ਵੱਲੋਂ ਮੁਹੱਈਆ ਕਰਵਾਏ ਗਏ ਹਨ। ਪੁਲੀਆਂ ਦੇ ਹੇਠਾਂ ਦੀ ਸਫਾਈ ਮੈਨੂਅਲ ਤੌਰ ਤੇ

ਕਰਵਾਈ ਜਾ ਰਹੀ ਹੈ। ਬੁੱਢੇ ਨਾਲੇ ਦੀ ਸਫਾਈ ਦਾ ਕੰਮ ਤਕਰੀਬਨ 38 ਪ੍ਰਤੀਸ਼ਤ ਹੋ ਚੁੱਕਾ ਹੈ ਅਤੇ ਮਿਤੀ 31.07.2017 ਤੱਕ ਮੁਕੰਮਲ ਹੋ ਜਾਵੇਗਾ।

(ੲ) ਇਸ ਦੇ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਪੰਜਾਬ ਸਰਕਾਰ ਵੱਲੋਂ ਐਮ. ਈ.ਆਈ.ਐਲ., ਨਵੀਂ ਦਿੱਲੀ ਨੂੰ ਬੁੱਢੇ ਨਾਲੇ ਨੂੰ ਪ੍ਰਦੂਸ਼ਿਤ ਹੋਣ ਤੋਂ ਰੋਕਣ ਲਈ ਡੀ.ਪੀ.ਆਰ. ਬਣਾਉਣ ਦਾ ਕੰਮ ਸੌਂਪਿਆ ਗਿਆ ਸੀ। ਐਮ. ਈ.ਆਈ.ਐਲ. ਵੱਲੋਂ ਮੌਜੂਦਾ ਐਸ.ਟੀ.ਪੀਜ਼ ਦੀ ਅਪਗ੍ਰੇਡੇਸ਼ਨ ਕੰਸਟ੍ਰਕਸ਼ਨ ਆਫ ਈ.ਟੀ.ਪੀਜ਼ ਐਟ ਤਾਜਪੁਰ ਅਤੇ ਹੈਬੋਵਾਲ ਅਤੇ ਇੰਟਰਸੈਪਟਿੰਗ ਸੀਵਰ ਨੂੰ ਲਗਾਉਣ ਦੀ ਪ੍ਰੋਪੋਜਲ ਦਿੱਤੀ ਗਈ ਹੈ। ਜਿਸ ਦੀ ਅਨੁਮਾਨਤ ਲਾਗਤ 1338.25 ਕਰੋੜ ਰੁਪਏ ਹੈ। ਇਸ ਦੇ ਸਬੰਧ ਵਿੱਚ ਐਮ.ਈ.ਆਈ.ਐਲ. ਵੱਲੋਂ ਫਾਈਨਲ ਡੀ.ਪੀ.ਆਰ. ਤਿਆਰ ਕਰਕੇ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ, ਚੰਡੀਗੜ੍ਹ ਨੂੰ ਨੋਡਲ ਆਫਿਸ ਦੇ ਤੌਰ ਤੇ ਭੇਜੀ ਗਈ ਹੈ, ਜੋ ਕਿ ਉਨ੍ਹਾਂ ਦੇ ਦਫ਼ਤਰ ਵੱਲੋਂ ਟੈਕਨੀਕਲੀ ਚੈੱਕ ਕੀਤੀ ਜਾ ਰਹੀ ਹੈ।

ਉਪਰੋਕਤ ਤੋਂ ਇਲਾਵਾ ਅਮਰੁਤ ਸਕੀਮ ਅਧੀਨ ਗੌਰਮਿੰਟ ਆਫ ਇੰਡੀਆ ਵੱਲੋਂ 497.78 ਕਰੋੜ ਰੁਪਏ ਸੀਵਰੇਜ ਸੈਕਟਰ ਦੇ ਕੰਮ ਕਰਵਾਉਣ ਲਈ ਅਲਾਟ ਕੀਤੇ ਗਏ ਹਨ। ਇਸ ਨੂੰ ਮੱਦੇਨਜ਼ਰ ਰੱਖਦੇ ਹੋਏ ਪੀ.ਡੀ.ਐਮ.ਸੀ. (ਮੈਸ. ਸ਼ਾਹ ਟੈਕਨੀਕਲ ਲਿਮਟਿਡ) ਵੱਲੋਂ ਮੌਜੂਦਾ ਐਸ.ਟੀ.ਪੀਜ਼. ਨੂੰ ਅਪਗ੍ਰੇਡ ਕਰਨ ਵਾਸਤੇ ਅਤੇ ਸੀਵਰੇਜ ਦੇ ਹਾਊਸ ਕੁਨੈਕਸ਼ਨ ਕਰਨ ਵਾਸਤੇ ਡੀ.ਪੀ.ਆਰ. ਤਿਆਰ ਕੀਤੀ ਜਾ ਰਹੀ ਹੈ।

ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇੱਕ ਬੜਾ ਅਹਿਮ ਸਵਾਲ ਉਠਾਇਆ ਹੈ । ਬੁੱਢਾ ਨਾਲਾ ਇੱਕ ਬਰਸਾਤੀ ਨਾਲਾ ਹੈ ਲੇਕਿਨ ਇਹ ਖੇਦ ਨਾਲ ਕਹਿਣਾ ਪੈ ਰਿਹਾ ਹੈ ਕਿ ਇਹ ਬਰਸਾਤੀ ਨਾਲਾ ਸੀਵਰ ਦਾ ਘਰ ਬਣ ਕੇ ਰਹਿ ਗਿਆ ਹੈ । ਇਸ ਵਿੱਚੋਂ ਪਸ਼ੂਆਂ ਦੇ ਮਰੇ ਹੋਏ ਕੱਟੇ ਨਿਕਲਦੇ ਹਨ ਤੇ ਸੱਚ ਪੁੱਛੋ, ਇਸ ਦੀ ਡਿਚ ਮਸ਼ੀਨਾਂ ਨਾਲ ਕਲੀਨਿੰਗ ਵੀ ਨਹੀਂ ਹੋਈ । ਲੇਕਿਨ ਮੈਂ ਇਨ੍ਹਾਂ ਦੇ ਸਵਾਲ ਦਾ ਜਵਾਬ ਦੇ ਰਿਹਾ ਹਾਂ ਪਰ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਸੰਜੀਦਗੀ ਨਾਲ ਇਸ ਕਰਕੇ ਵੀ ਲੈਣਾ ਚਾਹੀਦਾ ਹੈ ਕਿਉਂਕਿ ਇਹ ਬਿਆਸ ਵਿੱਚ ਡਿੱਗਦਾ ਹੈ, ਫਿਰ ਬਿਆਸ ਤੇ ਸਤਲੁਜ ਇਕੱਠੇ ਹੁੰਦੇ ਹਨ । ਉਥੋਂ ਇਹ ਵੀ ਪਾਕਿਸਤਾਨ ਤੱਕ ਜਾਂਦਾ ਹੈ ।

**ਸਰਦਾਰ ਅਜੀਤ ਸਿੰਘ ਕੋਹਾੜ (ਬੈਠੇ-ਬੈਠੇ) :** ਇਹ ਸਤਲੁਜ ਵਿੱਚ ਡਿੱਗਦਾ ਹੈ ।

**ਮੰਤਰੀ :** ਸਪੀਕਰ ਸਾਹਿਬ, ਇਹ ਸਤਲੁਜ ਵਿੱਚ ਡਿੱਗਦਾ ਹੈ । ਇਸ ਕਰਕੇ ਇਨ੍ਹਾਂ ਨੇ ਜੋ ਗੱਲ ਕਹੀ ਹੈ, ਉਹ ਠੀਕ ਹੈ । ਇਸ ਤਰ੍ਹਾਂ ਇਹ ਤਿੰਨ ਦਰਿਆਵਾਂ ਵਿੱਚ ਡਿੱਗਣ ਤੋਂ ਬਾਅਦ ਫਿਰ ਅੱਗੇ ਜਾਂਦਾ ਹੈ । ਇਸ ਨੂੰ ਸੰਜੀਦਗੀ ਨਾਲ ਇਸ ਕਰਕੇ ਵੀ ਲੈਣਾ ਚਾਹੀਦਾ ਹੈ ਕਿਉਂਕਿ ਇਹੀ ਪਾਣੀ ਫਿਰ ਦੂਜੇ ਸਭ ਪਾਣੀਆਂ ਨੂੰ ਪਲਿਊਟ ਕਰਦਾ ਹੈ ।

[ ਸਥਾਨਕ ਸਰਕਾਰ ਮੰਤਰੀ ]

ਮੈਂ ਇਸ ਦਾ ਜਵਾਬ ਦਿੰਦਾ ਹਾਂ ।

**ਸ਼੍ਰੀ ਸੁਰਿੰਦਰ ਕੁਮਾਰ ਡਾਵਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਵੀ ਚਾਹੁੰਦਾ ਹਾਂ ਅਤੇ ਜਾਣਨਾ ਵੀ ਚਾਹਾਂਗਾ ਕਿ ਜਿਹੜੇ ਪ੍ਰੋਜੈਕਟ ਦਾ ਜ਼ਿਕਰ ਮੈਂ ਆਪਣੇ ਸਵਾਲ ਦੇ ਵਿੱਚ ਕੀਤਾ ਹੈ, ਉਹ ਪ੍ਰੋਜੈਕਟ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਤੋਂ ਇਸ ਬੁੱਢੇ ਨਾਲੇ ਤੱਕ ਜਾਂਦਾ ਹੈ। ਇਸ ਬਾਰੇ ਸੰਨ 2005 ਦੇ ਵਿੱਚ, ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਸੀ, ਇਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਅਤੇ ਇਹ ਪ੍ਰੋਜੈਕਟ ਸ਼ੁਰੂ ਕਰਵਾਇਆ ਸੀ। ਹੁਣ 2005 ਤੋਂ 2017 ਦਾ ਸਾਲ ਆ ਗਿਆ, ਹਾਲੇ ਤੱਕ ਇਹ ਪ੍ਰੋਜੈਕਟ ਪੂਰਾ ਨਹੀਂ ਹੋਇਆ, ਇਸ ਦੇ ਕੀ ਕਾਰਨ ਹਨ?

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ। ਤੁਸੀਂ ਕਾਰਨ ਜਾਣਨਾ ਚਾਹੁੰਦੇ ਹੋ ਕਿ ਕਿਉਂ ਨਹੀਂ ਪੂਰਾ ਹੋਇਆ?

**ਸ਼੍ਰੀ ਸੁਰਿੰਦਰ ਕੁਮਾਰ ਡਾਵਰ :** ਹਾਂ ਜੀ।

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਕਾਰਨ ਦੱਸੋ ਜੀ।

**ਮੰਤਰੀ :** ਦੇਖੋ ਜੀ, ਪਿਛਲੇ ਦਸ ਸਾਲਾਂ ਵਿੱਚ ਮੁਕੰਮਲ ਨਾ ਹੋਣ ਦਾ ਜਿਹੜਾ ਕਾਰਨ ਹੈ, ਉਹ ਤੇ ਮੈਂ ਦੱਸ ਨਹੀਂ ਸਕਦਾ ਜੀ। ਉਦੋਂ ਤਾਂ ਸਰਕਾਰ ਹੀ ਦੂਜੀ ਸੀ। ਉਸ ਸਰਕਾਰ ਦਾ ਹਾਲ ਸੀ, ਪੱਲੇ ਨੀ ਧੇਲਾ, ਕਰਦੀ ਮੇਲਾ ਮੇਲਾ। ਮੈਂ ਉਸ ਦੇ ਵਿੱਚ ਕੀ ਕਰਾਂ ਜੀ ਲੇਕਿਨ ਫਿਰ ਵੀ ਜਿਹੜੀ ਸਾਡੀ ਅਗਲੀ ਪਾਲਿਸੀ ਹੈ, ਉਸ ਦੇ ਵਿੱਚ ਇਸ ਗੱਲ ਤੇ ਬੜੀ ਸੰਜੀਦਗੀ ਨਾਲ ਵਿਚਾਰ ਕਰ ਰਹੇ ਹਾਂ। ਸਰ, ਪਬਲਿਕ ਦੀ ਇਨਵਾਲਵਮੈਂਟ ਵੀ ਕਰ ਰਹੇ ਹਾਂ। ਇਸ ਦੇ ਬਾਰੇ ਦੱਸਿਆ ਜਾਂਦਾ ਹੈ ਕਿ ਬੁੱਢੇ ਨਾਲੇ ਦੀ ਸਫਾਈ ਦਾ ਕੰਮ ਡਰੇਨੇਜ ਵਿਭਾਗ ਪਾਸੋਂ ਡਰੈਗਲਾਈਨ ਮਸ਼ੀਨਾਂ ਨਾਲ ਕਰਵਾਇਆ ਜਾ ਰਿਹਾ ਹੈ। ਨਗਰ ਨਿਗਮ ਦੀ ਹਦੂਦ ਦੇ ਅੰਦਰ ਬੁੱਢੇ ਨਾਲੇ ਦੀ ਤਕਰੀਬਨ 14 ਕਿਲੋਮੀਟਰ ਦੀ ਲੰਬਾਈ ਹੈ ਅਤੇ ਇਸ ਵਿੱਚ 25 ਪੁਲੀਆਂ ਪੈਂਦੀਆਂ ਹਨ। ਡਰੇਨੇਜ ਵਿਭਾਗ ਵੱਲੋਂ ਇਸ ਬੁੱਢੇ ਨਾਲੇ ਦੀ ਸਫਾਈ ਲਈ 93.13 ਲੱਖ ਰੁਪਏ ਦਾ ਤਖਮੀਨਾ ਤਿਆਰ ਕੀਤਾ ਗਿਆ ਹੈ। ਬੁੱਢੇ ਨਾਲੇ ਦੀ ਸਫਾਈ ਕਰਨ ਲਈ 04 ਨੰਬਰ ਡਰੈਗਲਾਈਨ ਮਸ਼ੀਨਾਂ ਲਗਾਈਆਂ ਗਈਆਂ ਹਨ ਅਤੇ ਹਰ ਡਰੈਗਲਾਈਨ ਨਾਲ ਲੋੜੀਂਦੇ ਟਿੱਪਰ ਨਗਰ ਨਿਗਮ ਵੱਲੋਂ ਮੁਹੱਈਆ ਕਰਵਾਏ ਗਏ ਹਨ। ਪੁਲੀਆਂ ਦੇ ਹੇਠਾਂ ਦੀ ਸਫਾਈ ਮੈਨੂਅਲ ਤੌਰ ਤੇ ਕਰਵਾਈ ਜਾ ਰਹੀ ਹੈ। ਬੁੱਢੇ ਨਾਲੇ ਦੀ ਸਫਾਈ ਦਾ ਕੰਮ ਤਕਰੀਬਨ 38 ਪ੍ਰਤੀਸ਼ਤ ਹੋ ਚੁੱਕਾ ਹੈ ਅਤੇ ਮਿਤੀ 31.7.2017 ਤੱਕ ਇਹ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ :** ਧੰਨਵਾਦ। ਅਗਲਾ ਸਵਾਲ, ਸਰਦਾਰ ਰਣਦੀਪ ਸਿੰਘ ਨਾਭਾ ਜੀ।

-----

## ਰਾਜ ਵਿੱਚ ਘਰੇਲੂ ਅਤੇ ਵਪਾਰਕ ਖਪਤਕਾਰਾਂ ਨੂੰ ਇੱਕੋ ਦਰ ਤੇ ਬਿਜਲੀ ਮੁਹੱਈਆ ਕਰਵਾਉਣਾ

***339. ਸਰਦਾਰ ਰਣਦੀਪ ਸਿੰਘ :** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿੱਚ ਹਰ ਪ੍ਰਕਾਰ ਦੇ ਘਰੇਲੂ ਅਤੇ ਵਪਾਰਕ ਖਪਤਕਾਰਾਂ ਨੂੰ 5 ਰੁਪਏ ਪ੍ਰਤੀ ਯੂਨਿਟ ਦੀ ਦਰ ਤੇ ਬਿਜਲੀ ਮੁਹੱਈਆ ਕਰਵਾਉਣ ਦੀ ਕੋਈ ਯੋਜਨਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਲਾਗੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਰਾਣਾ ਗੁਰਜੀਤ ਸਿੰਘ:** ਇਹ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਸਬੰਧੀ ਜਲਦੀ ਹੀ ਫੈਸਲਾ ਲਏ ਜਾਣ ਦੀ ਸੰਭਾਵਨਾ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਸਵਾਲ ਬੜਾ ਸਪੈਸੀਫਿਕ ਸੀ ਔਰ ਬਕਾਇਦਾ ਇਸ ਵਿੱਚ ਲਿਖਿਆ ਹੈ ਕਿ ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਲਾਗੂ ਕਰਨ ਦੀ ਸੰਭਾਵਨਾ ਹੈ। ਬਕਾਇਦਾ ਅਸੀਂ ਕੁਮਿਟਿਡ ਹਾਂ। ਸਾਡੇ ਚੋਣ ਮੈਨੀਫੈਸਟੋ, ਜਿਸ ਦੀ ਮਾਨਯੋਗ ਮੁੱਖ ਮੰਤਰੀ ਸਾਹਿਬ ਅਗਵਾਈ ਕਰ ਰਹੇ ਸੀ, ਡਾਕਟਰ ਮਨਮੋਹਨ ਸਿੰਘ ਜੀ ਨੇ ਔਰ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੁਮਿਟਮੈਂਟ ਕੀਤੀ ਸੀ ਕਿ ਅਸੀਂ ਪੰਜ ਰੁਪਏ ਪ੍ਰਤੀ ਯੂਨਿਟ ਬਿਜਲੀ ਪੰਜਾਬ ਨੂੰ ਦੇਣੀ ਹੈ, ਚਾਹੇ ਸ਼ਹਿਰੀ ਖੇਤਰ ਹੈ, ਚਾਹੇ ਉਦਯੋਗਾਂ ਲਈ ਹੈ। ਸਪੀਕਰ ਸਾਹਿਬ, ਅਜਿਹਾ ਕਰਨ ਲਈ ਮੇਰੀ ਤੁਹਾਡੇ ਜ਼ਰੀਏ ਹੱਥ ਜੋੜ ਕੇ ਪ੍ਰਾਰਥਨਾ ਹੈ ਕਿਉਂਕਿ ਇਹ ਅਹਿਮ ਮੁੱਦਾ ਹੈ, ਜਿਸ ਕਰਕੇ ਪੰਜਾਬ ਦੇ ਵਿੱਚ ਇੰਡਸਟਰੀ ਦੀ ਬੱਚਤ ਹੋ ਸਕਦੀ ਹੈ। ਕੈਪਟਨ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਵੀ ਆਸ਼ਵਾਸਨ ਦਿੱਤਾ ਸੀ, ਮੇਰੀ ਤੁਹਾਡੇ ਜ਼ਰੀਏ ਸਪੈਸੀਫਿਕ ਬੇਨਤੀ ਹੈ ਕਿ ਮੈਨੂੰ ਇੰਨਾ ਕੁ ਸਪੈਸੀਫਿਕਲੀ ਦੱਸ ਦੇਣ ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਇਹ ਕਦੋਂ ਤੱਕ ਪੰਜ ਰੁਪਏ ਪ੍ਰਤੀ ਯੂਨਿਟ ਬਿਜਲੀ ਮੁਹੱਈਆ ਕਰਵਾਉਣਾ ਮੁਕੰਮਲ ਕਰ ਦੇਣਗੇ। ਮੈਂ ਸਪੈਸੀਫਿਕਲੀ ਸਵਾਲ ਪਾਇਆ ਹੈ, ਸਪੈਸੀਫਿਕਲੀ ਆਂਸਰ ਦੇ ਦੇਣ।

**ਮਾਨਯੋਗ ਸਪੀਕਰ :** ਮੰਤਰੀ ਜੀ, ਕਦੋਂ ਤੱਕ ਕਰ ਦਿਓਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਜਿਹੜੀ ਚਿੰਤਾ ਹੈ, ਇਹ ਬਿਲਕੁੱਲ ਵਾਜ਼ਬ ਹੈ। ਇਹ ਜੋ ਗੱਲ ਕਹਿ ਰਹੇ ਹਨ, ਇਹ ਠੀਕ ਹੈ। ਇਸ ਤੇ ਗੱਲਬਾਤ ਚੱਲ ਰਹੀ ਹੈ। ਬਹੁਤ ਜਲਦੀ, ਟਾਈਮ ਸਪੈਸੀਫਿਕ ਨਹੀਂ ਕੀਤਾ ਜਾ ਸਕਦਾ, ਮੁੱਖ ਮੰਤਰੀ ਜੀ ਅਤੇ ਫਾਈਨਾਂਸ ਮਨਿਸਟਰ ਜੀ ਨੇ ਹਾਲੇ ਸ਼ੈਸ਼ਨ ਵਿੱਚ ਬੜਾ ਕੁਝ ਕਹਿਣਾ ਹੈ।

[ ਬਿਜਲੀ ਮੰਤਰੀ ]
ਇਹ ਆਪਣੇ ਆਪ ਦੱਸਣਗੇ। ਅਜਿਹਾ ਹੋ ਜਾਏਗਾ, ਮੈਨੂੰ ਉਮੀਦ ਹੈ, ਇਸ ਦੀ ਸੰਭਾਵਨਾ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਇਹੀ ਮੈਂ ਪੁੱਛਿਆ ਹੈ। ਬੇਨਤੀ ਹੈ ਕਿ ਸੰਭਾਵਨਾ ਦੀ ਤਰੀਕ ਦੱਸ ਦੇਣ ਕਿ ਬਜਟ ਤੋਂ ਬਾਅਦ ਛੇ ਮਹੀਨੇ ਜਾਂ ਤਿੰਨ ਮਹੀਨੇ ਕਿੰਨਾ ਕੁ ਸਮਾਂ ਲੱਗੇਗਾ? ਕਿਉਂਕਿ ਇਹ ਪੰਜਾਬ ਨਾਲ ਜੁੜਿਆ ਹੋਇਆ ਅਹਿਮ ਮਸਲਾ ਹੈ। ਇੰਨਾ ਕੁ ਸਪੈਸੀਫਿਕਲੀ ਦੱਸ ਦੇਣ ਜੀ।

**ਮੰਤਰੀ :** ਸਪੀਕਰ ਸਾਹਿਬ, ਮੇਰੇ ਖਿਆਲ ਨਾਲ ਬਜਟ ਪੇਸ਼ ਹੋ ਲੈਣ ਦੇਣਾ ਚਾਹੀਦਾ ਹੈ। ਇੰਨੀ ਕਾਹਲ ਨਹੀਂ ਕਰਨੀ ਚਾਹੀਦੀ। ਵੈਸੇ ਬਿਲਕੁੱਲ ਗੱਲ ਸਹੀ ਹੈ ਜੀ। ਤੁਸੀਂ ਮੇਰੇ ਦਫ਼ਤਰ ਆ ਜਾਇਓ, ਉਥੇ ਬਹਿ ਕੇ ਆਪਾਂ ਗੱਲਬਾਤ ਕਰ ਲਵਾਂਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਖਤਮ ਹੁੰਦੇ ਹਨ ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

-----

## UNSTARRED QUESTIONS AND ANSWERS

### ਹਲਕਾ ਮੁਕੇਰੀਆਂ ਅਧੀਨ ਪੈਂਦੇ ਪਿੰਡਾਂ ਦੇ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨਾ

**52. ਸ਼੍ਰੀ ਰਜਨੀਸ਼ ਕੁਮਾਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਵਿਧਾਨ ਸਭਾ ਹਲਕਾ ਮੁਕੇਰੀਆਂ ਅਧੀਨ ਪੈਂਦੇ ਪਿੰਡ ਕਾਹਲੂ ਚਾਂਹਗ ਅਤੇ ਹਵੇਲ ਚਾਂਹਗ ਦੇ ਗੰਦੇ ਪਾਣੀ ਦੇ ਨਿਕਾਸ ਕਰਨ ਦਾ ਪ੍ਰਬੰਧ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ, ਜੇਕਰ ਹੈ ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, ਨਹੀਂ ਜੀ। ਮੌਜੂਦਾ ਸਮੇਂ ਇਸ ਸਬੰਧੀ ਸਰਕਾਰ ਪਾਸ ਕੋਈ ਤਜਵੀਜ਼ ਨਹੀਂ ਹੈ।

-----

### ਛੋਟੇ ਕੰਮਾਂ ਲਈ ਦਿੱਤੇ ਟੈਂਡਰਾਂ ਵਿੱਚ ਮਿਲਣ ਵਾਲੀਆਂ ਰਿਆਇਤਾਂ/ਸਹੂਲਤਾਂ ਦਾ ਲਾਭ

**12. ਸ਼੍ਰੀ ਅਮਨ ਅਰੋੜਾ:** ਕੀ ਸਿੰਜਾਈ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿੰਜਾਈ ਵਿਭਾਗ ਦੇ ਨਹਿਰੀ/ਡਰੇਨੇਜ/ਲਾਇਨਿੰਗ ਸਰਕਲ ਵੱਲੋਂ ਛੋਟੇ-ਛੋਟੇ ਕੰਮਾਂ ਨੂੰ ਇਕੱਠਾ (ਕਲੱਬ) ਕਰਕੇ 1 ਤੋਂ 5 ਕਰੋੜ ਰੁਪਏ ਤੱਕ ਦੇ ਕੰਮਾਂ ਨੂੰ ਇੱਕੋ ਕੰਮ (ਸਿੰਗਲ ਵਰਕ) ਟੈਂਡਰ ਨਾਲ ਕੀਤਾ ਜਾ ਰਿਹਾ ਹੈ ਅਤੇ ਅਜਿਹਾ ਕਰਨ ਨਾਲ ਸਰਕਾਰ ਵੱਲੋਂ ਸਹਿਕਾਰੀ ਕਿਰਤ ਤੇ ਉਸਾਰੀ ਸਭਾਵਾਂ ਨੂੰ 40 ਲੱਖ ਰੁਪਏ ਦੇ ਟੈਂਡਰ ਵਿੱਚ ਦਿੱਤੀਆਂ ਰਿਆਇਤਾਂ/ਸਹੂਲਤਾਂ ਦਾ ਕੋਈ ਲਾਭ ਨਹੀਂ ਦਿੱਤਾ ਜਾ ਰਿਹਾ ਹੈ; ਜੇਕਰ ਉੱਤਰ 'ਹਾਂ'

ਵਿੱਚ ਹੈ ਤਾਂ ਸਰਕਾਰ ਛੋਟੀਆਂ ਸਹਿਕਾਰੀ ਲੇਬਰ ਸਭਾਵਾਂ ਨੂੰ ਮਿਲਣ ਵਾਲੇ ਲਾਭ ਨੂੰ ਸੁਨਿਸ਼ਚਿਤ ਕਰਨ ਲਈ ਕੀ ਕਦਮ ਉਠਾ ਰਹੀ ਹੈ?

**ਰਾਣਾ ਗੁਰਜੀਤ ਸਿੰਘ:** ਜੀ, ਨਹੀਂ। ਸਿੰਜਾਈ ਵਿਭਾਗ ਵੱਲੋਂ ਛੋਟੇ-ਛੋਟੇ ਕੰਮਾਂ ਨੂੰ ਇਕੱਠਾ (ਕਲੱਬ) ਕਰਕੇ 1 ਕਰੋੜ ਤੋਂ 5 ਕਰੋੜ ਰੁਪਏ ਤੱਕ ਦੇ ਕੰਮਾਂ ਲਈ ਇੱਕੋ ਕੰਮ (ਸਿੰਗਲ ਵਰਕ) ਟੈਂਡਰ ਕਾਲ ਨਹੀਂ ਕੀਤਾ ਜਾ ਰਿਹਾ ਹੈ। ਸਰਕਾਰ ਵੱਲੋਂ ਸਹਿਕਾਰੀ ਕਿਰਤ ਤੇ ਉਸਾਰੀ ਸਭਾਵਾਂ ਨੂੰ ਟੈਂਡਰਾਂ ਵਿੱਚ ਦਿੱਤੀਆਂ ਰਿਆਇਤਾਂ/ਸਹੂਲਤਾਂ ਦਾ ਲਾਭ ਦਿੱਤਾ ਜਾ ਰਿਹਾ ਹੈ।

-----

## ਸ੍ਰੀ ਮੁਕਤਸਰ ਸਾਹਿਬ-ਕੋਟਕਪੂਰਾ ਸੜਕ ਦੀ ਉਸਾਰੀ

**20.ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਅਗਸਤ 2012 ਵਿੱਚ ਸ੍ਰੀ ਮੁਕਤਸਰ ਸਾਹਿਬ-ਕੋਟਕਪੂਰਾ ਸੜਕ ਦਾ ਨੀਂਹ ਪੱਥਰ ਰੱਖਿਆ ਸੀ; ਜੇਕਰ ਅਜਿਹਾ ਹੈ ਤਾਂ ਕਿਸ ਵੱਲੋਂ;

(ਅ) ਭਾਗ (ੳ) ਵਿੱਚ ਦਰਜ ਸੜਕ ਦਾ ਤਖਮੀਨਾ ਕਿਸ ਏਜੰਸੀ ਵੱਲੋਂ ਤਿਆਰ ਕੀਤਾ ਗਿਆ, ਇਸ ਦੀ ਅਨੁਮਾਨਤ ਰਾਸ਼ੀ ਕਿੰਨੀ ਸੀ ਅਤੇ ਕਿਸ ਮਿਤੀ ਤੱਕ ਸੜਕ ਦਾ ਕੰਮ ਮੁਕੰਮਲ ਕਰਨਾ ਸੀ;

(ੲ) ਕੀ ਉਪਰੋਕਤ ਸੜਕ ਦਾ ਨਿਰਮਾਣ ਸਬੰਧਿਤ ਠੇਕੇਦਾਰ ਵੱਲੋਂ ਮਿੱਥੇ ਸਮੇਂ ਅੰਦਰ ਪੂਰਾ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੈ ਤਾਂ ਕੀ ਸਬੰਧਿਤ ਠੇਕੇਦਾਰ/ਫਰਮ ਦੇ ਖਿਲਾਫ ਕੋਈ ਕਾਰਵਾਈ ਕੀਤੀ ਗਈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ;

(ਸ) ਉਪਰੋਕਤ ਸੜਕ ਦੇ ਨਿਰਮਾਣ ਲਈ ਕਿੰਨੇ ਦਰਖਤ ਕੱਟੇ ਗਏ ਅਤੇ ਇਨ੍ਹਾਂ ਦੀ ਥਾਂ ਕਿੰਨੇ ਨਵੇਂ ਪੌਦੇ ਲਗਾਏ ਗਏ; ਵੇਰਵਾ ਦਿੱਤਾ ਜਾਵੇ ;

(ਹ) ਕੀ ਉਪਰੋਕਤ ਸੜਕ ਨੂੰ ਤਿਆਰ ਕਰਨ ਲਈ ਇਕੁਆਇਰ ਕੀਤੀ ਗਈ ਜ਼ਮੀਨ ਦੇ ਇਵਜ਼ ਵਿੱਚ ਮੁਆਵਜ਼ੇ ਦੀ ਰਾਸ਼ੀ ਦੇ ਦਿੱਤੀ ਗਈ ਹੈ; ਜੇਕਰ ਹਾਂ ਤਾਂ ਵੇਰਵਾ ਦਿੱਤਾ ਜਾਵੇ ਅਤੇ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ;

(ਕ) ਉਪਰੋਕਤ ਸੜਕ ਤੇ ਹੁਣ ਤੱਕ ਕਿੰਨੀ ਰਕਮ ਖਰਚ ਹੋ ਚੁੱਕੀ ਹੈ ਅਤੇ ਇਸ ਨੂੰ ਮੁਕੰਮਲ ਕਰਨ ਤੇ ਹੋਰ ਕਿੰਨਾ ਖਰਚਾ ਆਵੇਗਾ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ,

(ੳ) ਸ੍ਰੀ ਮੁਕਤਸਰ ਸਾਹਿਬ-ਕੋਟਕਪੂਰਾ ਸੜਕ ਦਾ ਨੀਂਹ ਪੱਥਰ ਮਿਤੀ 08.09.2012 ਨੂੰ ਉੱਪ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਰੱਖਿਆ ਗਿਆ ਸੀ।

[ ਲੋਕ ਨਿਰਮਾਣ ਮੰਤਰੀ ]

(ਅ) ਇਸ ਕੰਮ ਦੀ ਡਿਟੇਲਡ ਪ੍ਰੋਜੈਕਟ ਰਿਪੋਰਟ (ਡੀ.ਪੀ.ਆਰ) ਫਰਿਸ਼ਮੈਨ ਪ੍ਰੱਭੂ (ਇੰਡੀਆ) ਪ੍ਰਾਈਵੇਟ ਲਿਮਿਟਡ ਵੱਲੋਂ ਬਾਬਤ ਰਕਮ 69.64 ਕਰੋੜ ਰੁਪਏ ਦੀ ਤਿਆਰ ਕੀਤੀ ਗਈ ਹੈ ਅਤੇ ਇਹ ਕੰਮ ਮਿਤੀ 02.11.2015 ਤੱਕ ਮੁਕੰਮਲ ਹੋਣਾ ਸੀ ।

(ੲ) ਠੇਕੇਦਾਰ ਵੱਲੋਂ ਮਿੱਥੇ ਸਮੇਂ ਅੰਦਰ ਲਗਭਗ 90% ਤੋਂ ਵੱਧ ਕੰਮ ਮੁਕੰਮਲ ਕਰ ਲਿਆ ਗਿਆ ਸੀ। ਕੰਮ ਨੂੰ ਮੁਕੰਮਲ ਕਰਨ ਵਿੱਚ ਠੇਕੇਦਾਰ ਵੱਲੋਂ ਜੋ ਦੇਰੀ ਕੀਤੀ ਗਈ ਹੈ, ਉਤਨਾ ਸਮਾਂ ਟੋਲ ਇੱਕਤਰ ਕਰਨ ਦੇ ਕੁੱਲ ਸਮਾਂ 16.5 ਸਾਲ ਦੇ ਵਿੱਚੋਂ ਆਪਣੇ ਆਪ ਘੱਟ ਜਾਵੇਗਾ ਜੋ ਕਿ ਇੱਕ ਤਰ੍ਹਾਂ ਦਾ ਠੇਕੇਦਾਰ ਨੂੰ ਜੁਰਮਾਨਾ ਹੈ।

(ਸ) ਉਪਰੋਕਤ ਸੜਕ ਦੇ ਨਿਰਮਾਣ ਲਈ ਜੰਗਲਾਤ ਵਿਭਾਗ ਵੱਲੋਂ ਫੋਰੈਸਟ ਲੈਂਡ ਦੇ 1660 ਦਰੱਖਤ ਕੱਟੇ ਗਏ ਹਨ। ਇਨ੍ਹਾਂ ਕੱਟੇ ਗਏ ਦਰੱਖਤਾਂ ਦੇ ਵਿਰੁੱਧ ਕੁੱਲ 18680 ਦਰੱਖਤ ਵਣ ਵਿਭਾਗ ਵੱਲੋਂ ਲਗਾਏ ਗਏ ਹਨ।

(ਹ) ਉਪਰੋਕਤ ਪ੍ਰੋਜੈਕਟ ਅਧੀਨ ਸਿਰਫ ਟੋਲ ਪਲਾਜਾ ਦੀ ਉਸਾਰੀ ਲਈ 1.315 ਏਕੜ ਪਿੰਡ ਵੜਿੰਗ ਦੀ ਪੰਚਾਇਤੀ ਜ਼ਮੀਨ ਅਤੇ ਝਬੇਲਵਾਲੀ ਵਿਖੇ ਪੁਲਾਂ ਦੀਆਂ ਅਪਰੋਚਾਂ ਲਈ 0.233 ਏਕੜ ਪ੍ਰਾਈਵੇਟ ਜ਼ਮੀਨ ਐਕੁਆਇਰ ਕੀਤੀ ਗਈ ਹੈ। ਪ੍ਰਾਈਵੇਟ ਜ਼ਮੀਨ ਦੀ 9.06 ਲੱਖ ਰੁਪਏ ਦੀ ਅਦਾਇਗੀ ਜ਼ਮੀਨ ਦੇ ਮਾਲਕਾਂ ਨੂੰ ਕਰ ਦਿੱਤੀ ਗਈ ਹੈ ਅਤੇ ਪੰਚਾਇਤੀ ਜ਼ਮੀਨ ਦੀ 33.45 ਲੱਖ ਰੁਪਏ ਦੀ ਅਦਾਇਗੀ ਕਰਨੀ ਰਹਿੰਦੀ ਹੈ।

(ਕ) ਇਹ ਸੜਕ ਬੀ.ਓ.ਟੀ. ਅਧੀਨ ਮਨਜ਼ੂਰ ਹੋਣ ਕਰਕੇ ਇਸ ਦੀ ਉਸਾਰੀ ਲਈ ਸਾਰਾ ਖਰਚਾ ਕੰਨਸੈਸ਼ਨੀਅਰ (ਠੇਕੇਦਾਰ) ਵੱਲੋਂ ਆਪਣੇ ਪੱਧਰ ਤੇ ਕੀਤਾ ਗਿਆ ਹੈ। ਸ਼ਿਫਟਿੰਗ ਆਫ ਯੂਟਿਲਟੀਜ, ਫਾਰੈਸਟ ਕਲੀਅਰੈਂਸ, ਭੌਂ ਪ੍ਰਾਪਤੀ, ਕੰਸਲਟੈਂਸੀ ਅਤੇ ਇੰਡੀਪੈਂਡੈਂਟ ਇੰਜੀਨੀਅਰ ਦੀ ਫੀਸ ਆਦਿ ਤੇ ਸਰਕਾਰ ਵੱਲੋਂ ਹੁਣ ਤੱਕ ਲਗਭਗ 5.82 ਕਰੋੜ ਰੁਪਏ ਦਾ ਖਰਚ ਕੀਤਾ ਜਾ ਚੁੱਕਾ ਹੈ।

-----

## ਹਲਕਾ ਮੁਕੇਰੀਆਂ ਅਧੀਨ ਪੈਂਦੇ ਹਾਈਡਲ ਪ੍ਰੋਜੈਕਟ ਵਿੱਚੋਂ ਨਿਕਲਦੀ ਸ਼ਾਹ ਨਹਿਰ ਦੀ ਮੁਰੰਮਤ

**51. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਮੁਕੇਰੀਆਂ ਅਧੀਨ ਪੈਂਦੇ ਹਾਈਡਲ ਪ੍ਰੋਜੈਕਟ ਵਿੱਚੋਂ ਨਿਕਲੀ ਸ਼ਾਹ ਨਹਿਰ ਦੀ ਪਿਛਲੇ 10 ਸਾਲਾਂ ਤੋਂ ਮੁਰੰਮਤ ਨਹੀਂ ਕੀਤੀ ਗਈ ਹੈ ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਸ਼ਾਹ ਨਹਿਰ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ ?

**ਰਾਣਾ ਗੁਰਜੀਤ ਸਿੰਘ:** ਹਾਂ ਜੀ, ਵਿਧਾਨ ਸਭਾ ਹਲਕਾ ਮੁਕੇਰੀਆਂ ਅਧੀਨ ਪੈਂਦੇ ਹਾਈਡਲ ਪ੍ਰੋਜੈਕਟ ਵਿੱਚੋਂ ਨਿਕਲੀ ਸ਼ਾਹ ਨਹਿਰ ਸਿਸਟਮ ਦੀ ਮੁਰੰਮਤ ਕੀਤੇ ਨੂੰ ਦਸ ਸਾਲ ਤੋਂ ਵੱਧ ਸਮਾਂ ਬੀਤ ਚੁੱਕਾ ਹੈ। ਸ਼ਾਹ ਨਹਿਰ ਕੈਨਾਲ ਸਿਸਟਮ ਦੀ ਰਿਪੇਅਰ ਲਈ 23.90 ਕਰੋੜ ਰੁਪਏ ਦੀ ਉਪਬੰਧਤਾ "ਐਕਸਟੈਂਸ਼ਨ, ਰੈਨੋਵੇਸ਼ਨ, ਮੋਡਰੇਨਾਈਜੇਸ਼ਨ ਐਂਡ ਰੀਹੈਬਲੀਟੇਸ਼ਨ ਆਫ ਡਿਸਟ੍ਰੀਬਿਊਟਰੀ ਸਿਸਟਮ ਅਲੋਂਗਵਿਦ ਅਲਾਈਡ ਵਰਕਸ ਇੰਨ ਪੰਜਾਬ ਸਟੇਟ" ਦੇ ਪ੍ਰੋਜੈਕਟ, ਜਿਸ ਦੀ ਲਾਗਤ 4128.43 ਕਰੋੜ ਰੁਪਏ ਹੈ, ਤਹਿਤ ਕੀਤੀ ਗਈ ਹੈ। ਇਹ ਪ੍ਰੋਜੈਕਟ ਸੈਂਟਰਲ ਵਾਟਰ ਕਮਿਸ਼ਨ, ਨਵੀਂ ਦਿੱਲੀ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਹੈ। ਇਹ ਪ੍ਰੋਜੈਕਟ ਮਨਜ਼ੂਰ ਹੋਣ ਅਤੇ ਲੋੜੀਂਦੇ ਫੰਡਜ਼ ਉਪਲਬਧ ਹੋਣ ਤੇ ਸ਼ਾਹ ਨਹਿਰ ਕੈਨਾਲ ਸਿਸਟਮ ਦੀ ਮੁਰੰਮਤ ਕਰਵਾ ਦਿੱਤੀ ਜਾਵੇਗੀ ।

-----

## ਕਿਸਾਨਾਂ ਨੂੰ ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨਾ

**72. ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੀ ਸਰਕਾਰ ਵੱਲੋਂ ਰਾਜ ਵਿੱਚ ਏ.ਪੀ.ਟਿਊਬਵੈੱਲ ਪਾਲਿਸੀ-2016 ਤਹਿਤ ਕਿਸਾਨਾਂ ਨੂੰ ਜੋ ਟਿਊਬਵੈੱਲ ਕੁਨੈਕਸ਼ਨ ਜਾਰੀ ਕੀਤੇ ਗਏ ਸਨ, ਕੀ ਉਸ ਤੇ ਸਰਕਾਰ ਨੇ ਹੁਣ ਰੋਕ ਲਗਾ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਕੁਨੈਕਸ਼ਨ ਕਿਸਾਨਾਂ ਨੂੰ ਕਦੋਂ ਤੱਕ ਦੇ ਦਿੱਤੇ ਜਾਣਗੇ?

**ਰਾਣਾ ਗੁਰਜੀਤ ਸਿੰਘ:** ਹਾਂ ਜੀ। ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨ ਸਬੰਧੀ ਨਵੀਂ ਏ.ਪੀ. ਪਾਲਿਸੀ ਦੀਆਂ ਗਾਈਡਲਾਈਨਜ਼ ਤਿਆਰ ਕੀਤੀਆਂ ਜਾ ਰਹੀਆਂ ਹਨ। ਜਿਉਂ ਹੀ ਇਹ ਗਾਈਡਲਾਈਨਜ਼ ਨੋਟੀਫਾਈ ਹੋ ਜਾਣਗੀਆਂ, ਕੁਨੈਕਸ਼ਨ ਜਾਰੀ ਕਰਨ ਦੀ ਪ੍ਰਕ੍ਰਿਆ ਵੀ ਸ਼ੁਰੂ ਕਰ ਦਿੱਤੀ ਜਾਵੇਗੀ।

-----

## ਹਲਕਾ ਰਾਮਪੁਰਾ ਫੂਲ ਅੰਦਰ ਪੈਂਦੇ ਸਾਰੇ ਆਂਗਨਵਾੜੀ ਸੈਂਟਰਾਂ ਨੂੰ ਬੁਨਿਆਦੀ ਸਹੂਲਤਾਂ ਦੇਣਾ

**78. ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਰਾਮਪੁਰਾ ਫੂਲ ਅੰਦਰ ਪੈਂਦੇ ਸਾਰੇ ਆਂਗਨਵਾੜੀ ਸੈਂਟਰਾਂ ਵਿੱਚ ਪਾਣੀ ਦੀ ਸਪਲਾਈ, ਬਿਜਲੀ ਕੁਨੈਕਸ਼ਨ, ਲੈਟਰੀਨ ਬਾਥਰੂਮ ਅਤੇ ਮੇਜ਼ ਕੁਰਸੀਆਂ ਆਦਿ ਦਾ ਕੋਈ ਪ੍ਰਬੰਧ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੀ ਉਪਰੋਕਤ ਬੁਨਿਆਦੀ ਸਹੂਲਤਾਂ ਦੇਣ ਦੀ ਕੋਈ ਤਜਵੀਜ਼ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ, ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

[ ਸਮਾਜਿਕ ਸੁਰੱਖਿਆ ਮੰਤਰੀ ]

**ਅਨੁਲੱਗ –'ੳ'**

**ਹਲਕਾ ਰਾਮਪੁਰਾ ਫੂਲ ਅੰਦਰ ਪੈਂਦੇ ਸਾਰੇ ਆਂਗਨਵਾੜੀ ਸੈਂਟਰਾਂ ਵਿੱਚ ਪਾਣੀ ਦੀ ਸਪਲਾਈ, ਬਿਜਲੀ ਕੁਨੈਕਸ਼ਨ, ਲੈਟਰੀਨ ਬਾਥਰੂਮ ਅਤੇ ਮੇਜ਼ ਕੁਰਸੀਆਂ ਆਦਿ ਸਬੰਧੀ ਸੂਚਨਾ:–**

| ਹਲਕਾ | ਕੁੱਲ ਆਂਗਨਵਾੜੀ ਸੈਂਟਰਾਂ ਦੀ ਗਿਣਤੀ | ਪਾਣੀ ਦੀ ਸਪਲਾਈ | | ਬਿਜਲੀ ਦਾ ਕੁਨੈਕਸ਼ਨ | | ਲੈਟਰੀਨ ਬਾਥਰੂਮ | | ਮੇਜ਼ ਕੁਰਸੀਆਂ | |
|---|---|---|---|---|---|---|---|---|---|
| | | ਹੈ | ਨਹੀਂ | ਹੈ | ਨਹੀਂ | ਹੈ | ਨਹੀਂ | ਹੈ | ਨਹੀਂ |
| ਰਾਮਪੁਰਾ ਫੂਲ | 381 | 216 | 165 | 171 | 210 | 135 | 246 | 59 | 322 |

165 ਸੈਂਟਰਾਂ ਵਿੱਚ ਪਾਣੀ ਕੈਂਪਰਜ਼ ਵਿੱਚ ਉਪਲਬਧ ਹੈ। ਬਿਜਲੀ ਕੁਨੈਕਸ਼ਨ ਪੰਚਾਇਤਾਂ ਰਾਹੀਂ ਅਤੇ ਸਵੱਛ ਅਭਿਆਨ ਅਧੀਨ ਲੈਟਰੀਨ ਬਾਥਰੂਮ ਦੀ ਸੁਵਿਧਾ ਉਪਲਬਧ ਕਰਵਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ।

-----

**ਪਿੰਡਾਂ ਨੂੰ ਦਿੱਤੀਆਂ ਗਰਾਂਟਾਂ ਸਬੰਧੀ**

**88. ਸਰਦਾਰ ਸੰਗਤ ਸਿੰਘ ਗਿਲਜੀਆਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਉਨ੍ਹਾਂ ਪਿੰਡਾਂ ਦੀ ਜ਼ਿਲ੍ਹਾ–ਵਾਰ ਸੂਚੀ ਕੀ ਹੈ ਜਿਨ੍ਹਾਂ ਨੂੰ 1 ਅਪ੍ਰੈਲ, 2012 ਤੋਂ ਲੈ ਕੇ 31 ਮਾਰਚ, 2017 ਤੱਕ 1 ਕਰੋੜ ਰੁਪਏ ਜਾਂ ਇਸ ਤੋਂ ਜ਼ਿਆਦਾ ਦੀ ਗਰਾਂਟ ਦਿੱਤੀ ਗਈ ਹੈ ਅਤੇ ਹਰੇਕ ਪਿੰਡ ਦੀ ਕੁੱਲ ਵੱਸੋਂ ਕਿੰਨੀ–ਕਿੰਨੀ ਹੈ;

(ਅ) ਕੀ ਗਰਾਮ ਪੰਚਾਇਤਾਂ ਦੁਆਰਾ ਉਕਤ ਗਰਾਂਟਾਂ ਅਸਲ ਮੰਤਵ ਵਿੱਚ ਵਰਤ ਲਈਆਂ ਗਈਆਂ ਹਨ; ਜੇਕਰ ਨਹੀਂ ਤਾਂ ਸਰਕਾਰ ਦੁਆਰਾ ਦੋਸ਼ੀ ਪੰਚਾਇਤਾਂ ਦੇ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ਼੍ਰੀਮਾਨ ਜੀ,

(ੳ) ਜਿਨ੍ਹਾਂ ਪਿੰਡਾਂ ਨੂੰ 1 ਕਰੋੜ ਜਾਂ ਇਸ ਤੋਂ ਵੱਧ ਗਰਾਂਟ ਪ੍ਰਾਪਤ ਹੋਈ ਹੈ, ਉਨ੍ਹਾਂ ਦੀ ਆਬਾਦੀ ਅਤੇ ਪ੍ਰਾਪਤ ਰਾਸ਼ੀ ਦੀ ਜ਼ਿਲ੍ਹਾਵਾਰ ਸੂਚੀ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ, ਜ਼ਿਆਦਾਤਰ ਗਰਾਂਟਾਂ ਅਸਲ ਮੰਤਵ ਲਈ ਵਰਤੀਆਂ ਗਈਆਂ ਹਨ। ਗਰਾਂਟਾਂ ਦੀ ਦੁਰਵਰਤੋਂ ਸਬੰਧੀ ਜੇ ਕੋਈ ਮਾਮਲਾ ਵਿਭਾਗ ਦੇ ਧਿਆਨ ਵਿੱਚ

ਆਉਂਦਾ ਹੈ ਤਾਂ ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਜਾਂਦੀ ਹੈ। ਅਜਿਹੇ ਇੱਕ ਮਾਮਲੇ ਵਿੱਚ ਗਰਾਮ ਪੰਚਾਇਤ ਸਹਿਣਾ, ਜ਼ਿਲ੍ਹਾ ਬਰਨਾਲਾ ਦੀਆਂ ਗਰਾਂਟਾਂ ਦੀ ਦੁਰਵਰਤੋਂ ਕਰਨ ਲਈ ਸਰਪੰਚ ਅਤੇ ਸਬੰਧਿਤ ਕਰਮਚਾਰੀਆਂ ਵਿਰੁੱਧ ਕਾਰਵਾਈ ਚੱਲ ਰਹੀ ਹੈ।

## ਅਨੁਲੱਗ– "ੳ"

### ਜ਼ਿਲ੍ਹਾ : ਅੰਮ੍ਰਿਤਸਰ

| ਲੜੀ ਨੰ: | ਪਿੰਡ ਦਾ ਨਾਮ ਜਿਸਨੂੰ 2012 ਤੋਂ 2017 ਤੱਕ 1 ਕਰੋੜ ਜਾਂ ਇਸ ਤੋਂ ਵੱਧ ਗ੍ਰਾਂਟ ਪ੍ਰਾਪਤ ਹੋਈ ਹੈ। | ਗ੍ਰਾਂਟ ਦੀ ਰਾਸ਼ੀ ਲੱਖਾਂ ਵਿੱਚ | ਪਿੰਡ ਦੀ ਵਸੋਂ ਕਿੰਨੀ ਹੈ। |
|---|---|---|---|
| 1 | ਬਾਸਰਕੇ | 104.37 | 808 |
| 2 | ਰਣੀਕੇ | 216.89 | 2059 |
| 3 | ਚੀਚਾ | 128.14 | 3383 |
| 4 | ਨੱਥੂਪੁਰਾ | 120.97 | 1165 |
| 5 | ਅਟਾਰੀ | 109.13 | 8921 |
| 6 | ਮਾਲੂਵਾਲ | 117.49 | 1116 |
| 7 | ਮੁਹਾਵਾ | 113.74 | 3333 |
| 8 | ਚੋਗਾਵਾ | 133.00 | 5526 |
| 9 | ਲੋਪੋਕੇ | 126.62 | 6119 |
| 10 | ਜਗਦੇਵ ਕਲਾ | 104.45 | 4554 |
| 11 | ਮਹਿਲਾ ਵਾਲਾ | 126.96 | 2610 |
| 12 | ਚਵਿੰਡਾ ਦੇਵੀ | 157.56 | 5118 |
| 13 | ਨਾਗ ਕਲਾ | 172.47 | 4272 |
| 14 | ਬਾਬਾ ਬਕਾਲਾ ਸਾਹਿਬ | 101.91 | 8946 |
| 15 | ਬਿਆਸ | 106.08 | 4979 |
| | **ਜ਼ਿਲ੍ਹਾ : ਬਰਨਾਲਾ** | | |
| 1 | ਬਡਬਰ | 132.40 | 6842 |
| 2 | ਠੁੱਲੀਵਾਲ | 106.40 | 4415 |
| 3 | ਝਲੂਰ | 108.30 | 4278 |
| 4 | ਠੀਕਰੀਵਾਲਾ | 192.70 | 10080 |
| 5 | ਖੁੱਡੀ ਕਲਾਂ | 113.40 | 5142 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 6 | ਪੱਖੋ ਕਲਾਂ | 172.90 | 10376 |
| 7 | ਸੇਖਾਂ | 138.80 | 7594 |
| 8 | ਧੌਲਾ | 172.30 | 10819 |
| 9 | ਕਾਲੇਕੇ | 123.70 | 6804 |
| 10 | ਖੁੱਡੀ ਖੁਰਦ | 106.40 | 1406 |
| 11 | ਕੋਟਦੂਨਾਂ | 130.30 | 5744 |
| 12 | ਪੰਧੇਰ | 109.70 | 3222 |
| 13 | ਰੁੜੇਕੇ ਕਲਾਂ | 122.30 | 6154 |
| 14 | ਚੀਮਾ | 111.62 | 5913 |
| 15 | ਸ਼ਹਿਣਾ | 268.17 | 13764 |
| 16 | ਚੰਨਣਵਾਲ | 117.00 | 4008 |
| | **ਜ਼ਿਲ੍ਹਾ : ਬਠਿੰਡਾ** | | |
| 1 | ਗੁੰਮਟੀ ਕਲਾਂ | 128.31 | 5714 |
| 2 | ਦਿਆਲਪੁਰਾ ਮਿਰਜਾ | 152.06 | 5058 |
| 3 | ਜਲਾਲ | 129.22 | 6706 |
| 4 | ਸੇਲਬਰਾਹ | 116.64 | 5016 |
| 5 | ਘੁੰਮਣ ਕਲ੍ਹਾਂ | 100.50 | 5791 |
| 6 | ਧੰਨਸਿੰਘ ਖਾਨਾ | 115.57 | 2182 |
| 7 | ਤੁੰਗਵਾਲੀ | 126.18 | 7451 |
| 8 | ਭੁੱਚੋਕਲਾਂ | 117.05 | 7854 |
| 9 | ਪੱਕਾ ਕਲਾਂ | 220.35 | 8677 |
| | **ਜ਼ਿਲ੍ਹਾ : ਸ੍ਰੀ ਫਤਹਿਗੜ੍ਹ ਸਾਹਿਬ** | | |
| 1 | ਬਧੋਛੀ ਕਲਾਂ | 271.46 | 2829 |
| 2 | ਚਨਾਰਥਲ ਕਲਾਂ | 174.41 | 3784 |
| 3 | ਝਿੰਜਰਾ | 102.14 | 557 |
| 4 | ਜਾਗੋ ਚਨਾਰਥਲ | 99.85 | 808 |
| 5 | ਜਖਵਾਲੀ | 154.27 | 1361 |
| 6 | ਮੂਲੇਪੁਰ | 154.72 | 1491 |
| 7 | ਨੋ ਲੱਖਾ | 110.82 | 1125 |
| 8 | ਪੰਜੋਲੀ ਕਲਾ | 143.13 | 999 |

| | | | |
|---|---|---|---|
| 9 | ਰੁੜਕੀ | 109.22 | 2070 |
| 10 | ਸਲੇਮਪੁਰ | 107.81 | 695 |
| 11 | ਦਾਦੂ ਮਾਜਰਾ | 145.22 | 1586 |
| 12 | ਬਡਾਲੀ ਮਾਈ ਕੀ | 208.88 | 778 |
| 13 | ਭਗੜਾਣਾਂ | 115.07 | 2851 |
| | **ਜ਼ਿਲ੍ਹਾ : ਗੁਰਦਾਸਪੁਰ** | | |
| 1 | ਤਿਬੱੜ | 231.23 | 8386 |
| 2 | ਬੱਬਹਾਲੀ | 149.32 | 4646 |
| 3 | ਬੱਲ | 124.29 | 2089 |
| 4 | ਵੀਲਾ ਤੀਜਾ | 116.67 | 4010 |
| 5 | ਕਲੇਰ ਕਲਾਂ | 107.04 | 4366 |
| | **ਜ਼ਿਲ੍ਹਾ : ਹੁਸ਼ਿਆਰਪੁਰ** | | |
| 1 | ਬਜਵਾੜਾ | 119.78 | 9035 |
| 2 | ਮਹਿਲਾਂਵਾਂਲੀ | 118.70 | 3332 |
| 3 | ਖੁਰਾਲੀ | 156.73 | 993 |
| 4 | ਅੱਜੋਵਾਲ | 106.11 | 3438 |
| 5 | ਕੰਧਾਲਾ ਸ਼ੇਖਾਂ | 153.66 | 1393 |
| 6 | ਡੱਲੇਵਾਲ | 164.00 | 1574 |
| 7 | ਬੀਣੇਵਾਲ | 128.00 | 2210 |
| | **ਜ਼ਿਲ੍ਹਾ : ਜਲੰਧਰ** | | |
| 1 | ਦੀਪ ਨਗਰ | 129.00 | 4123 |
| 2 | ਜ਼ੰਡਿਆਲਾ | 105.00 | 7705 |
| 3 | ਬੁੰਡਾਲਾ | 110.00 | 6884 |
| 4 | ਘੁੜਕਾ | 101.00 | 2924 |
| 5 | ਰੁੜਕਾ | 113.00 | 7467 |
| 6 | ਅੱਪਰਾ | 105.00 | 6258 |
| | **ਜ਼ਿਲ੍ਹਾ : ਲੁਧਿਆਣਾ** | | |
| 1. | ਭਾਮੀਆਂ ਖੁਰਦ | 112.00 | 5699 |
| 2. | ਬੜੁੰਦੀ | 127.00 | 4166 |
| 3. | ਰਾਮਪੁਰ | 113.00 | 6328 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| | **ਜ਼ਿਲ੍ਹਾ : ਪਟਿਆਲਾ** | | |
| 1 | ਗੁਰੂ ਅੰਗਦ ਦੇਵ ਕਲੋਨੀ | 112.00 | 1867 |
| 2 | ਸਤਨਾਮ ਨਗਰ | 133.00 | 1463 |
| 3 | ਕੁਲਦੀਪ ਨਗਰ | 115.00 | 1306 |
| | **ਜ਼ਿਲ੍ਹਾ: ਮੋਗਾ** | | |
| 1 | ਭਾਗੀਕੇ | 136.00 | 3784 |
| 2 | ਰਣੀਆ | 110.00 | 7238 |
| 3 | ਵਾਂਦਰ | 105.00 | 5365 |
| 4 | ਸਮਾਲਸਰ | 108.00 | 6601 |
| 5 | ਮਾਹਲ ਕਲਾਂ | 122.00 | 5056 |
| | **ਜ਼ਿਲ੍ਹਾ : ਮਾਨਸਾ** | | |
| 1 | ਕੁਲਰੀਆਂ | 125.10 | 8588 |
| 2 | ਜੁਗਲਾਨ | 105.15 | 874 |
| 3 | ਝੁਨੀਰ | 114.30 | 7159 |
| | **ਜ਼ਿਲ੍ਹਾ : ਸ੍ਰੀ ਮੁਕਤਸਰ ਸਾਹਿਬ** | | |
| 1 | ਭਾਗਸਰ | 147.88 | 7669 |
| 2 | ਕਾਉਣੀ | 142.63 | 7312 |
| 3 | ਕੋਟਭਾਈ | 103.08 | 13135 |
| 4 | ਚੋਟੀਆਂ | 207.49 | 2217 |
| 5 | ਮੱਲਣ | 168.45 | 8451 |
| 6 | ਆਧਨੀਆਂ | 162.33 | 2920 |
| 7 | ਆਲਮਵਾਲਾ | 450.75 | 5254 |
| 8 | ਅਸਪਾਲ | 303.07 | 2041 |
| 9 | ਬਾਦਲ | 493.04 | 3473 |
| 10 | ਬਣਵਾਲਾ ਅਨੂੰ | 132.35 | 2305 |
| 11 | ਵੜਿੰਗ ਖੇੜਾ | 288.13 | 3684 |
| 12 | ਬੀਦੋਵਾਲੀ | 204.60 | 1907 |
| 13 | ਭਗਵਾਨਪੁਰਾ | 272.57 | 1596 |
| 14 | ਭੀਟੀਵਾਲਾ | 331.44 | 4277 |
| 15 | ਭੁੱਲਰਵਾਲਾ | 120.15 | 1317 |
| 16 | ਬੋਦੀਵਾਲਾ | 258.59 | 3401 |

| | | | |
|---|---|---|---|
| 17 | ਬੁਰਜ਼ ਸਿਧਵਾਂ | 497.39 | 5256 |
| 18 | ਚੰਨੂ | 190.66 | 6529 |
| 19 | ਚੰਨੂ ਪੂਰਬੀ | 270.29 | |
| 20 | ਛਾਪਿਆਂਵਾਲੀ | 273.56 | 2475 |
| 21 | ਡੱਬਵਾਲੀ ਢਾਬ | 280.22 | 2110 |
| 22 | ਡੱਬਵਾਲੀ ਰਹੂੜਿਆਵਾਲੀ | 295.89 | 2544 |
| 23 | ਦਿਉਣ ਖੇੜਾ | 249.07 | 2620 |
| 24 | ਧੌਲਾ | 188.39 | 1362 |
| 25 | ਰਸੂਲਪੁਰਾ ਕੇਰਾ | 204.83 | 2025 |
| 26 | ਫਤਿਹਪੁਰ ਮਨੀਆਂ | 435.34 | 2686 |
| 27 | ਫੱਤਾ ਕੇਰਾ | 192.95 | 2316 |
| 28 | ਫਤੂਹੀ ਖੇੜਾ | 281.68 | 3150 |
| 29 | ਫਤੂਹੀ ਵਾਲਾ | 141.12 | 2666 |
| 30 | ਗੱਗੜ | 143.54 | 2069 |
| 31 | ਘੁਮਿਆਰਾ | 294.08 | 4645 |
| 32 | ਗੁਰੂਸਰ ਯੋਧਾ | 324.36 | 2558 |
| 33 | ਹਾਕੂਵਾਲਾ | 145.10 | 2411 |
| 34 | ਕਬਰਵਾਲਾ | 589.40 | 2355 |
| 35 | ਕੱਖਾਂਵਾਲੀ | 197.78 | 3502 |
| 36 | ਕੰਦੂ ਖੇੜਾ | 209.95 | 3123 |
| 37 | ਢਾਣੀ ਤੇਲੀਆਂਵਾਲੀ | 160.98 | |
| 38 | ਕੰਗਣ ਖੇੜਾ | 705.09 | 1368 |
| 39 | ਕਰਮਗੜ੍ਹ | 192.14 | 1846 |
| 40 | ਢਾਦੀ ਨੱਥਾ ਸਿੰਘ | 129.46 | 1846 |
| 41 | ਕੱਟਿਆਂਵਾਲੀ | 329.19 | 2499 |
| 42 | ਖੇਮਾ ਖੇੜਾ | 300.44 | 2015 |
| 43 | ਖਿਉਵਾਲੀ | 160.80 | 2401 |
| 44 | ਖੁੱਡੀਆਂ ਗੁਲਾਬ ਸਿੰਘ | 105.40 | 2261 |
| 45 | ਖੁੱਡੀਆਂ ਮਹਾਂ ਸਿੰਘ | 137.86 | 1258 |
| 46 | ਕੋਲਿਆਂਵਾਲੀ | 424.08 | 2782 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 47 | ਲਾਲਬਾਈ ਉਤਰੀ | 184.11 | 4942 |
| 48 | ਲਾਲਬਾਈ | 178.50 | |
| 49 | ਲੰਬੀ | 331.92 | 5053 |
| 50 | ਲੋਹਾਰਾ | 123.39 | 1263 |
| 51 | ਮਾਨ | 319.24 | 3198 |
| 52 | ਮਾਹਣੀ ਖੇੜਾ | 201.13 | 2142 |
| 53 | ਮਾਹੂਆਣਾ | 178.68 | 2360 |
| 54 | ਮੰਡੀ ਕਿਲਿਆਂਵਾਲੀ | 606.57 | 13547 |
| 55 | ਪਿੰਡ ਕਿਲਿਆਂਵਾਲੀ | 242.45 | |
| 56 | ਭਾਈ ਕਾ ਕੇਰਾ | 455.20 | 2251 |
| 57 | ਮਹਿਣਾ | 274.16 | 5072 |
| 58 | ਮਿੱਡਾ | 261.41 | 3085 |
| 59 | ਮਿੱਡੂ ਖੇੜਾ | 393.41 | 2346 |
| 60 | ਮੋਹਲਾਂ | 309.34 | 3188 |
| 61 | ਮਿੱਠੜੀ ਬੁਧਗਿਰ | 194.24 | 2127 |
| 62 | ਪੱਕੀ ਟਿੱਬੀ | 186.47 | 2323 |
| 63 | ਪੰਨੀਵਾਲਾ | 267.99 | 3061 |
| 64 | ਪੰਜਾਵਾ | 229.57 | 3085 |
| 65 | ਕਰਮਪੱਟੀ | 222.71 | 1468 |
| 66 | ਫੁੱਲੂ ਖੇੜਾ | 219.66 | 2351 |
| 67 | ਰਾਣੀਵਾਲਾ | 332.83 | 3324 |
| 68 | ਰੱਤਾ ਖੇੜਾ ਵੱਡਾ | 528.21 | 1609 |
| 69 | ਰੱਤਾ ਖੇੜਾ ਛੋਟਾ | 244.57 | |
| 70 | ਰੱਤਾ ਟਿੱਬਾ | 343.16 | 2032 |
| 71 | ਰੋੜਾਂਵਾਲੀ | 255.85 | 2083 |
| 72 | ਸਰਾਂਵਾਂ ਬੋਦਲਾਂ | 542.83 | 5597 |
| 73 | ਸਹਿਣਾ ਖੇੜਾ | 130.21 | 1457 |
| 74 | ਸਾਮਖੇੜਾ | 287.61 | 3838 |
| 75 | ਢਾਣੀ ਬਰਕੀਵਾਲਾ | 266.28 | |
| 76 | ਢਾਣੀ ਕੁੰਦਨ ਸਿੰਘ | 147.93 | |
| 77 | ਸ਼ੇਰਾਂਵਾਲਾ | 214.96 | 2527 |

| | | | |
|---|---|---|---|
| 78 | ਸਿੱਖਵਾਲਾ | 240.71 | 4425 |
| 79 | ਸਿੰਘੇਵਾਲਾ | 181.29 | 2459 |
| 80 | ਤੱਪਾ ਖੇੜਾ | 175.89 | 3566 |
| 81 | ਤਰਮਾਲਾ | 345.04 | 3117 |
| 82 | ਥਰਾਜਵਾਲਾ | 264.78 | 4194 |
| | **ਜ਼ਿਲ੍ਹਾ : ਸੰਗਰੂਰ** | | |
| 1 | ਭੁਟਾਲ ਕਲਾਂ | 119.00 | 5063 |
| 2 | ਦੇਹਲਾ | 110.00 | 1930 |
| 3 | ਬੱਲਰਾ | 108.00 | 7311 |
| 4 | ਬਖੌਰਾ ਕਲਾਂ | 110.68 | 2582 |
| 5 | ਭਸੌੜ | 104.00 | 1896 |
| 6 | ਕਾਂਝਲਾ | 104.47 | 2741 |
| 7 | ਲੱਡਾ | 103.78 | 2441 |
| | **ਜ਼ਿਲ੍ਹਾ : ਤਰਨਤਾਰਨ** | | |
| 1 | ਕੱਚਾ ਪੱਕਾ | 2.87 | 2123 |
| 2 | ਮਾੜੀ ਕੰਬੋਕੇ | 1.00 | 3929 |
| 3 | ਸਾਂਡਪੁਰਾ | 1.12 | 794 |
| 4 | ਸੁਰਸਿੰਘ | 1.92 | 5752 |
| 5 | ਜੀਓਬਾਲਾ | 1.09 | 3976 |
| 6 | ਮਾਣੋਚਾਹਲ ਕਲਾਂ | 1.26 | 5112 |
| 7 | ਝਬਾਲ ਮੰਣਨ | 1.11 | 3439 |
| 8 | ਕੋਟ ਧਰਮ ਚੰਦ ਕਲਾਂ | 1.45 | 3955 |
| 9 | ਅੱਡਾ ਝਬਾਲ | 1.84 | 3749 |
| 10 | ਪੰਡੋਰੀ ਰਣ ਸਿੰਘ | 1.03 | 3180 |
| 11 | ਰਾਜੋਕੇ | 1.05 | 5437 |
| 12 | ਵਲਟੋਹਾ ਸੰਧੂਆਂ | 1.33 | 4100 |
| 13 | ਵਰਨਾਲਾ | 1.07 | 3930 |
| 14 | ਵਲਟੋਹਾ | 1.72 | 3574 |
| 15 | ਚੋਹਲਾ ਸਾਹਿਬ | 2.42 | 8911 |
| 16 | ਸਭਰਾ | 1.67 | 13210 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 17 | ਜੌੜਾ | 1.29 | 4300 |
| 18 | ਸ਼ੇਰੋਂ | 1.21 | 5741 |
| 19 | ਖਡੂਰ ਸਾਹਿਬ | 1.50 | 11054 |
| 20 | ਵੇਈਂਪੂਈ | 1.1 | 6087 |
| 21 | ਨਾਗੋਕੇ | 1.35 | 6685 |
| 22 | ਮੀਆਂਵਿੰਡ | 1.20 | 2684 |
| | **ਜ਼ਿਲ੍ਹਾ : ਫਰੀਦਕੋਟ** | | |
| 1 | ਸੰਧਵਾਂ | 142.78 | 6080 |
| 2 | ਮੋੜ | 111.18 | 3228 |
| 3 | ਢੀਮਾਂ ਵਾਲਾ | 111.87 | 2927 |
| 4 | ਫਰੀਦਕੋਟ ਦਿਹਾਤੀ | 329.21 | 11200 |
| 5 | ਕੋਟ ਸੁਖੀਆਂ | 144.86 | 4856 |

-----

## ਸਰਕਾਰੀ ਬਲੱਡ ਬੈਂਕਾਂ ਦੀ ਗਿਣਤੀ

**19. ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਇਸ ਸਮੇਂ ਜ਼ਿਲ੍ਹਾ-ਵਾਰ ਸਰਕਾਰੀ ਬਲੱਡ ਬੈਂਕ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਬਲੱਡ ਬੈਂਕਾਂ ਵਿੱਚ ਸਾਲ 2014-15, 2015-16 ਅਤੇ 2016-17 ਵਿੱਚ ਕਿੰਨੇ ਯੂਨਿਟ ਬਲੱਡ ਇਕੱਠਾ ਹੋਇਆ ਅਤੇ ਕਿੰਨੇ ਯੂਨਿਟ ਬਲੱਡ ਮਰੀਜ਼ਾਂ ਨੂੰ ਮੁਫ਼ਤ ਗਿਆ ਅਤੇ ਕਿੰਨੇ ਯੂਨਿਟ ਬਲੱਡ ਖਰਾਬ ਹੋਇਆ;

(ਅ) ਭਾਗ 'ੳ' ਵਿੱਚ ਵਰਣਿਤ ਬਲੱਡ ਬੈਂਕਾਂ ਵਿੱਚ ਸਾਲ 2014-15, 2015-16 ਅਤੇ 2016-17 ਵਿੱਚ ਬਲੱਡ ਇਕੱਠਾ ਕਰਨ ਅਤੇ ਟੈਸਟ ਕਰਨ ਤੇ ਕਿੰਨੀ ਰਕਮ ਖਰਚ ਹੋਈ ਅਤੇ ਸਰਕਾਰ ਨੇ ਬਲੱਡ ਵੇਚ ਕੇ ਕਿੰਨੀ ਰਕਮ ਪ੍ਰਾਪਤ ਕੀਤੀ;

(ੲ) ਇੱਕ ਯੂਨਿਟ ਬਲੱਡ ਇਕੱਠਾ ਕਰਨ ਅਤੇ ਟੈਸਟ ਕਰਨ ਲਈ ਕੁੱਲ ਕਿੰਨਾ ਖਰਚ ਆਉਂਦਾ ਹੈ; ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜੇਸ਼ਨ ਅਤੇ ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ ਆਦਿ ਵੱਲੋਂ ਮਿਲਣ ਵਾਲੀ ਗ੍ਰਾਂਟ ਅਤੇ ਖਰੀਦ ਕੀਤੇ ਜਾਣ ਵਾਲੇ ਸਾਰੇ ਸਮਾਨ ਦੀ ਕੀਮਤ ਦਾ ਵੇਰਵਾ ਦਿੱਤਾ ਜਾਵੇ?

**ਸ਼੍ਰੀ ਬ੍ਰਹਮ ਮਹਿੰਦਰਾ:** ਸ਼੍ਰੀਮਾਨ ਜੀ, (ੳ) ਰਾਜ ਵਿੱਚ ਇਸ ਸਮੇਂ 105 ਬਲੱਡ ਬੈਂਕਾਂ ਹਨ, ਜਿਨ੍ਹਾਂ ਵਿੱਚੋਂ 43 ਸਰਕਾਰੀ, 5 ਡਿਫੈਂਸ ਅਤੇ 57 ਪ੍ਰਾਈਵੇਟ ਹਸਪਤਾਲ ਵਿੱਚ ਸਥਿਤ ਹਨ ਅਤੇ ਜ਼ਿਲ੍ਹਾਵਾਰ ਬਲੱਡ ਬੈਂਕਾਂ ਦੀ ਤਰਤੀਬ ਅਨੁਲੱਗ-ੳ ਤੇ ਨੱਥੀ ਹੈ।

ਸਾਲਵਾਰ ਸਰਕਾਰੀ ਬਲੱਡ ਬੈਂਕਾਂ ਵਿੱਚ ਇਕੱਠੇ ਕੀਤੇ ਬਲੱਡ ਯੂਨਿਟ ਅਤੇ ਡਿਸਕਾਰਡ ਕੀਤੇ ਬਲੱਡ ਯੂਨਿਟ ਦਾ ਵੇਰਵਾ ਇਸ ਪ੍ਰਕਾਰ ਹੈ:

| ਲੜੀ ਨੰ: | ਸਾਲ | ਇਕੱਠੇ ਕੀਤੇ ਬਲੱਡ ਯੂਨਿਟ | ਮੁਫ਼ਤ ਦਿੱਤੇ ਗਏ ਬਲੱਡ ਯੂਨਿਟ | ਡਿਸਕਾਰਡ ਕੀਤੇ ਬਲੱਡ ਯੂਨਿਟ |
|---|---|---|---|---|
| 1. | 2014-15 | 206815 | 59612 | 7966 |
| 2. | 2015-16 | 210880 | 64201 | 9324 |
| 3. | 2016-17 | 217900 | 77863 | 8797 |

(ਅ) ਸਰਕਾਰੀ ਬਲੱਡ ਬੈਂਕਾਂ ਵਿੱਚ ਬਲੱਡ ਇਕੱਠਾ ਕਰਨ ਅਤੇ ਟੈਸਟ ਕਰਨ ਤੇ ਖਰਚ ਹੋਈ ਰਕਮ ਅਤੇ ਪ੍ਰਾਪਤ ਹੋਏ ਪ੍ਰਸੈਸਿੰਗ ਚਾਰਜਿਜ਼ ਹੇਠ ਲਿਖੇ ਅਨੁਸਾਰ ਹਨ:

| ਲੜੀ ਨੰ: | ਸਾਲ | ਕੁੱਲ ਖਰਚ, ਬਲੱਡ ਇਕੱਠਾ ਅਤੇ ਟੈਸਟ ਕਰਨ ਲਈ (ਰੁਪਿਆਂ ਵਿੱਚ) | ਪ੍ਰਾਪਤ ਹੋਏ ਪ੍ਰਸੈਸਿੰਗ ਚਾਰਜਿਜ਼ (ਰੁਪਿਆਂ ਵਿੱਚ) |
|---|---|---|---|
| 1. | 2014-15 | 27,75,65,872/- | 9,54,11,136/- |
| 2. | 2015-16 | 29,00,90,025/- | 10,38,86,690/- |
| 3. | 2016-17 | 32,62,79,490/- | 96,21,8,888/- |

(ੲ) ਇੱਕ ਯੂਨਿਟ ਬਲੱਡ ਇਕੱਠਾ ਕਰਨ ਅਤੇ ਟੈਸਟ ਕਰਨ ਲਈ ਕੁੱਲ ਖਰਚ 1050/- ਰੁਪਏ ਨੈਸ਼ਨਲ ਬਲੱਡ ਟਰਾਂਸਫਿਊਜ਼ਨ ਕਾਊਂਸਿਲ, ਭਾਰਤ ਸਰਕਾਰ ਦੇ ਅਨੁਸਾਰ ਆਉਂਦਾ ਹੈ।

ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ ਅਤੇ ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ, ਆਦਿ ਵੱਲੋਂ ਮਿਲਣ ਵਾਲੀ ਗ੍ਰਾਂਟ ਹੇਠ ਅਨੁਸਾਰ ਹੈ:

| **ਲੜੀ ਨੰ:** | **ਸਾਲ** | **ਕੁੱਲ ਗ੍ਰਾਂਟ (ਰੁਪਿਆਂ ਵਿੱਚ)** |
|---|---|---|
| 1. | 2014-15 | 5,97,44,000/- |
| 2. | 2015-16 | 4,49,21,000/- |
| 3. | 2016-17 | 3,87,88,000/- |

ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ ਅਤੇ ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ, ਆਦਿ ਵੱਲੋਂ ਖਰੀਦ ਕੀਤੇ ਜਾਣ ਵਾਲੇ ਸਾਰੇ ਸਮਾਨ ਦੀ ਕੀਮਤ ਦਾ ਵੇਰਵਾ ਹੇਠ ਅਨੁਸਾਰ ਹੈ:

| **ਲੜੀ ਨੰ:** | **ਸਾਲ** | **ਕੁੱਲ ਗ੍ਰਾਂਟ (ਰੁਪਿਆਂ ਵਿੱਚ)** |
|---|---|---|
| 1. | 2014-15 | 1,66,45,825/- |
| 2. | 2015-16 | 54, 61,462/- |
| 3. | 2016-17 | 79,14,233/- |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

## ਅਨੁਲੱਗ-ੳ

## ਸਰਕਾਰੀ ਬਲੱਡ ਬੈਂਕਾਂ ਦੀ ਸੂਚੀ

| ਲੜੀ ਨੰ: | ਬਲੱਡ ਬੈਂਕ ਦਾ ਨਾਮ |
|---|---|
| 1. | ਬਲੱਡ ਬੈਂਕ, ਜੇ.ਬੀ.ਐਮ.ਐਮ., ਸਿਵਲ ਹਸਪਤਾਲ, ਸ੍ਰੀ ਅੰਮ੍ਰਿਤਸਰ ਸਾਹਿਬ |
| 2. | ਬਲੱਡ ਬੈਂਕ, ਗੁਰੂ ਨਾਨਕ ਦੇਵ ਹਸਪਤਾਲ, ਸਰਕਾਰੀ ਮੈਡੀਕਲ ਕਾਲਜ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ। |
| 3. | ਬਲੱਡ ਬੈਂਕ, ਸਿਵਲ ਹਸਪਤਾਲ, ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ |
| 4. | ਬਲੱਡ ਬੈਂਕ, ਸਿਵਲ ਹਸਪਤਾਲ,ਬਰਨਾਲਾ |
| 5. | ਬਲੱਡ ਬੈਂਕ, ਸਿਵਲ ਹਸਪਤਾਲ, ਬਠਿੰਡਾ |
| 6. | ਬਲੱਡ ਬੈਂਕ, ਸਿਵਲ ਹਸਪਤਾਲ, ਰਾਮਪੁਰਾ ਫੂਲ, ਜ਼ਿਲ੍ਹਾ ਬਠਿੰਡਾ |
| 7. | ਬਲੱਡ ਬੈਂਕ, ਸਿਵਲ ਹਸਪਤਾਲ, ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ |
| 8. | ਬਲੱਡ ਬੈਂਕ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਅਤੇ ਹਸਪਤਾਲ, ਫਰੀਦਕੋਟ |
| 9. | ਬਲੱਡ ਬੈਂਕ, ਸਿਵਲ ਹਸਪਤਾਲ, ਸ੍ਰੀ ਫਤਿਹਗੜ੍ਹ ਸਾਹਿਬ |
| 10. | ਬਲੱਡ ਬੈਂਕ, ਸਿਵਲ ਹਸਪਤਾਲ, ਅਬੋਹਰ, ਜ਼ਿਲ੍ਹਾ ਫਾਜ਼ਿਲਕਾ |
| 11. | ਬਲੱਡ ਬੈਂਕ, ਸਿਵਲ ਹਸਪਤਾਲ, ਫਾਜ਼ਿਲਕਾ |
| 12. | ਬਲੱਡ ਬੈਂਕ, ਸਿਵਲ ਹਸਪਤਾਲ, ਫਿਰੋਜ਼ਪੁਰ |
| 13. | ਬਲੱਡ ਬੈਂਕ, ਸਿਵਲ ਹਸਪਤਾਲ,ਬਟਾਲਾ, ਜ਼ਿਲ੍ਹਾ ਗੁਰਦਾਸਪੁਰ |
| 14. | ਬਲੱਡ ਬੈਂਕ, ਸਿਵਲ ਹਸਪਤਾਲ, ਪਠਾਨਕੋਟ |
| 15. | ਬਲੱਡ ਬੈਂਕ, ਸਿਵਲ ਹਸਪਤਾਲ, ਗੁਰਦਾਸਪੁਰ |
| 16. | ਬਲੱਡ ਬੈਂਕ, ਸਿਵਲ ਹਸਪਤਾਲ, ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ |
| 17. | ਬਲੱਡ ਬੈਂਕ, ਸਿਵਲ ਹਸਪਤਾਲ, ਹੁਸ਼ਿਆਰਪੁਰ |
| 18. | ਬਲੱਡ ਬੈਂਕ, ਸਿਵਲ ਹਸਪਤਾਲ, ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ |
| 19. | ਬਲੱਡ ਬੈਂਕ, ਸਿਵਲ ਹਸਪਤਾਲ, ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ |
| 20. | ਬਲੱਡ ਬੈਂਕ, ਸਿਵਲ ਹਸਪਤਾਲ, ਜਲੰਧਰ |
| 21. | ਬਲੱਡ ਬੈਂਕ, ਸਿਵਲ ਹਸਪਤਾਲ, ਨਕੋਦਰ, ਜ਼ਿਲ੍ਹਾ ਜਲੰਧਰ |
| 22. | ਬਲੱਡ ਬੈਂਕ, ਸਿਵਲ ਹਸਪਤਾਲ, ਫਿਲੌਰ, ਜ਼ਿਲ੍ਹਾ ਜਲੰਧਰ |
| 23. | ਬਲੱਡ ਬੈਂਕ, ਸਿਵਲ ਹਸਪਤਾਲ, ਕਪੂਰਥਲਾ |
| 24. | ਬਲੱਡ ਬੈਂਕ, ਸਿਵਲ ਹਸਪਤਾਲ, ਫਗਵਾੜਾ, ਜ਼ਿਲ੍ਹਾ ਕਪੂਰਥਲਾ |
| 25. | ਬਲੱਡ ਬੈਂਕ, ਸਿਵਲ ਹਸਪਤਾਲ, ਲੁਧਿਆਣਾ |

| | |
|---|---|
| 26. | ਬਲੱਡ ਬੈਂਕ, ਸਿਵਲ ਹਸਪਤਾਲ, ਖੰਨਾ, ਜ਼ਿਲ੍ਹਾ ਲੁਧਿਆਣਾ |
| 27. | ਬਲੱਡ ਬੈਂਕ, ਸਿਵਲ ਹਸਪਤਾਲ, ਮਾਨਸਾ |
| 28. | ਬਲੱਡ ਬੈਂਕ, ਸਿਵਲ ਹਸਪਤਾਲ, ਮੋਗਾ |
| 29. | ਬਲੱਡ ਬੈਂਕ, ਸਿਵਲ ਹਸਪਤਾਲ, ਖਰੜ, ਜ਼ਿਲ੍ਹਾ ਮੋਹਾਲੀ |
| 30. | ਬਲੱਡ ਬੈਂਕ, ਸਿਵਲ ਹਸਪਤਾਲ, ਮੋਹਾਲੀ |
| 31. | ਬਲੱਡ ਬੈਂਕ, ਸਿਵਲ ਹਸਪਤਾਲ, ਸ੍ਰੀ ਮੁਕਤਸਰ ਸਾਹਿਬ |
| 32. | ਬਲੱਡ ਬੈਂਕ, ਸਿਵਲ ਹਸਪਤਾਲ, ਬੰਗਾ, ਜ਼ਿਲ੍ਹਾ ਐਸ.ਬੀ.ਐਸ. ਨਗਰ (ਨਵਾਂ ਸ਼ਹਿਰ) |
| 33. | ਬਲੱਡ ਬੈਂਕ, ਸਿਵਲ ਹਸਪਤਾਲ, ਨਾਭਾ, ਜ਼ਿਲ੍ਹਾ ਪਟਿਆਲਾ |
| 34. | ਬਲੱਡ ਬੈਂਕ, ਏ.ਪੀ.ਜੈਨ. ਸਿਵਲ ਹਸਪਤਾਲ, ਰਾਜਪੁਰਾ, ਜ਼ਿਲ੍ਹਾ ਪਟਿਆਲਾ |
| 35. | ਬਲੱਡ ਬੈਂਕ, ਰਾਜਿੰਦਰਾ ਹਸਪਤਾਲ, ਸਰਕਾਰੀ ਮੈਡੀਕਲ ਕਾਲਜ, ਪਟਿਆਲਾ |
| 36. | ਬਲੱਡ ਬੈਂਕ, ਸਿਵਲ ਹਸਪਤਾਲ, ਰੋਪੜ |
| 37. | ਬਲੱਡ ਬੈਂਕ, ਸਿਵਲ ਹਸਪਤਾਲ, ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ |
| 38. | ਬਲੱਡ ਬੈਂਕ, ਬੀ.ਬੀ.ਐਮ.ਬੀ. ਹਸਪਤਾਲ, ਨੰਗਲ, ਜ਼ਿਲ੍ਹਾ ਰੋਪੜ |
| 39. | ਬਲੱਡ ਬੈਂਕ, ਸਿਵਲ ਹਸਪਤਾਲ, ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ |
| 40. | ਬਲੱਡ ਬੈਂਕ, ਸਿਵਲ ਹਸਪਤਾਲ, ਸੰਗਰੂਰ |
| 41. | ਬਲੱਡ ਬੈਂਕ, ਸਿਵਲ ਹਸਪਤਾਲ, ਤਰਨ ਤਾਰਨ |
| 42. | ਬਲੱਡ ਬੈਂਕ, ਸਿਵਲ ਹਸਪਤਾਲ, ਪੱਟੀ, ਜ਼ਿਲ੍ਹਾ ਤਰਨ ਤਾਰਨ |
| 43. | ਬਲੱਡ ਬੈਂਕ, ਸਿਵਲ ਹਸਪਤਾਲ, ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ |

**ਮਿਲਟਰੀ ਬਲੱਡ ਬੈਂਕਾਂ ਦੀ ਸੂਚੀ**

| **ਲੜੀ ਨੰ:** | **ਬਲੱਡ ਬੈਂਕ ਦਾ ਨਾਮ** |
|---|---|
| 1. | ਮਿਲਟਰੀ ਹਸਪਤਾਲ, ਬਠਿੰਡਾ |
| 2. | 159, ਜਨਰਲ ਹਸਪਤਾਲ, ਫਿਰੋਜ਼ਪੁਰ |
| 3. | ਮਿਲਟਰੀ ਹਸਪਤਾਲ, ਪਟਿਆਲਾ |
| 4. | ਮਿਲਟਰੀ ਹਸਪਤਾਲ, ਜਲੰਧਰ ਕੈਂਟ, ਜ਼ਿਲ੍ਹਾ ਜਲੰਧਰ |
| 5. | ਮਿਲਟਰੀ ਹਸਪਤਾਲ, ਪਠਾਨਕੋਟ |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

## ਪ੍ਰਾਈਵੇਟ ਬਲੱਡ ਬੈਂਕਾਂ ਦੀ ਸੂਚੀ

**ਲੜੀ ਨੰ:** **ਬਲੱਡ ਬੈਂਕ ਦਾ ਨਾਮ**

1. ਬਲੱਡ ਬੈਂਕ, ਅੱਦਲੱਖਾ ਹਸਪਤਾਲ, ਸ੍ਰੀ ਅੰਮ੍ਰਿਤਸਰ ਸਾਹਿਬ
2. ਅਨਿਲ ਬਲੱਡ ਬੈਂਕ, ਸ੍ਰੀ ਅੰਮ੍ਰਿਤਸਰ ਸਾਹਿਬ
3. ਬਲੱਡ ਬੈਂਕ, ਐਸਕੋਰਟ ਹਾਰਟ ਸੁਪਰ ਸਪੈਸ਼ਲਿਟੀ ਇੰਸਟੀਚਿਊਟ, ਸ੍ਰੀ ਅੰਮ੍ਰਿਤਸਰ ਸਾਹਿਬ
4. ਬਲੱਡ ਬੈਂਕ, ਗ੍ਰੀਨ ਐਵੀਨਿਊ, ਸ੍ਰੀ ਅੰਮ੍ਰਿਤਸਰ ਸਾਹਿਬ
5. ਬਲੱਡ ਬੈਂਕ, ਮਹਾਰਾਜਾ ਸਾਵਨ ਸਿੰਘ ਚੈਰੀਟੇਬਲ ਹਸਪਤਾਲ, ਬਿਆਸ, ਸ੍ਰੀ ਅੰਮ੍ਰਿਤਸਰ ਸਾਹਿਬ
6. ਬਲੱਡ ਬੈਂਕ, ਸ੍ਰੀ ਗੁਰੂ ਰਾਮ ਦਾਸ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸ ਐਂਡ ਰਿਸਰਚ, ਵੱਲ੍ਹਾ, ਸ੍ਰੀ ਅੰਮ੍ਰਿਤਸਰ ਸਾਹਿਬ
7. ਬਲੱਡ ਬੈਂਕ, ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ, ਸ੍ਰੀ ਅੰਮ੍ਰਿਤਸਰ ਸਾਹਿਬ
8. ਬਲੱਡ ਬੈਂਕ, ਅਮਨਦੀਪ ਹਸਪਤਾਲ, ਸ੍ਰੀ ਅੰਮ੍ਰਿਤਸਰ ਸਾਹਿਬ
9. ਬਲੱਡ ਬੈਂਕ, ਆਦੇਸ਼ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ ਅਤੇ ਖੋਜ, ਬਠਿੰਡਾ
10. ਬਲੱਡ ਬੈਂਕ, ਗੁਪਤਾ ਹਸਪਤਾਲ, ਬਠਿੰਡਾ
11. ਬਲੱਡ ਬੈਂਕ, ਮੈਕਸ ਸੁਪਰ ਸਪੈਸ਼ਲਿਟੀ ਹਸਪਤਾਲ, ਬਠਿੰਡਾ
12. ਬਲੱਡ ਬੈਂਕ, ਗੋਇਲ ਹਸਪਤਾਲ, ਬਠਿੰਡਾ
13. ਬਲੱਡ ਬੈਂਕ, ਡਾ. ਅਨਿਲ ਬਾਗੀ ਮੈਮੋਰੀਅਲ ਹਸਪਤਾਲ, ਫਿਰੋਜ਼ਪੁਰ
14. ਬਲੱਡ ਬੈਂਕ, ਭਾਈ ਘਨੱਈਆ ਜੀ ਚੈਰੀਟੇਬਲ ਬਲੱਡ ਬੈਂਕ ਸੁਸਾਇਟੀ, ਹੁਸ਼ਿਆਰਪੁਰ
15. ਬਲੱਡ ਬੈਂਕ, ਇੰਡੀਅਨ ਮੈਡੀਕਲ ਐਸੋਸੀਏਸ਼ਨ, ਹੁਸ਼ਿਆਰਪੁਰ
16. ਬਲੱਡ ਬੈਂਕ, ਸ਼ਿਵਮ ਹਸਪਤਾਲ, ਹੁਸ਼ਿਆਰਪੁਰ
17. ਬਲੱਡ ਬੈਂਕ, ਸੰਤ ਬਾਬਾ ਰੰਗੀ ਰਾਮ ਜੀ ਚੈਰੀਟੇਬਲ ਹਸਪਤਾਲ, ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ
18. ਬਲੱਡ ਬੈਂਕ, ਬੀ.ਬੀ.ਸੀ. ਹਾਰਟ ਕੇਅਰ, ਜਲੰਧਰ
19. ਬਲੱਡ ਬੈਂਕ, ਡਾ. ਕੰਵਲਜੀਤ ਸਿੰਘ ਗਰੋਵਰ ਮੈਮੋਰੀਅਲ, ਜਲੰਧਰ
20. ਬਲੱਡ ਬੈਂਕ, ਘਈ ਹਸਪਤਾਲ, ਜਲੰਧਰ
21. ਬਲੱਡ ਬੈਂਕ, ਜੋਸ਼ੀ ਹਸਪਤਾਲ, ਜਲੰਧਰ
22. ਬਲੱਡ ਬੈਂਕ, ਕਿਡਨੀ ਹਸਪਤਾਲ, ਜਲੰਧਰ

| **ਲੜੀ ਨੰ:** | **ਬਲੱਡ ਬੈਂਕ ਦਾ ਨਾਮ** |
|---|---|
| 23. | ਬਲੱਡ ਬੈਂਕ, ਓਹਰੀ ਹਸਪਤਾਲ, ਜਲੰਧਰ |
| 24. | ਬਲੱਡ ਬੈਂਕ, ਪਟੇਲ ਹਸਪਤਾਲ ਪ੍ਰਾਈਵੇਟ ਲਿਮਟਿਡ, ਜਲੰਧਰ |
| 25. | ਬਲੱਡ ਬੈਂਕ, ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸ, ਜਲੰਧਰ |
| 26. | ਬਲੱਡ ਬੈਂਕ, ਸੈਕਰਡ ਹਾਰਟ ਹਸਪਤਾਲ, ਜਲੰਧਰ |
| 27. | ਬਲੱਡ ਬੈਂਕ, ਐਸ.ਜੀ.ਐਲ. ਚੈਰੀਟੇਬਲ ਹਸਪਤਾਲ, ਜਲੰਧਰ |
| 28. | ਬਲੱਡ ਬੈਂਕ, ਸ਼੍ਰੀ ਦੇਵੀ ਤਾਲਾਬ ਮੰਦਰ ਚੈਰੀਟੇਬਲ ਹਸਪਤਾਲ, ਜਲੰਧਰ |
| 29. | ਬਲੱਡ ਬੈਂਕ, ਜੌਹਲ ਮਲਟੀਸਪੈਸ਼ਲਿਟੀ ਹਸਪਤਾਲ, ਜਲੰਧਰ |
| 30. | ਬਲੱਡ ਬੈਂਕ, ਕੈਪੀਟਲ ਹਸਪਤਾਲ, ਜਲੰਧਰ |
| 31. | ਬਲੱਡ ਬੈਂਕ, ਟੈਗੋਰ ਹਾਰਟ ਕੇਅਰ ਐਂਡ ਰਿਸਰਚ ਸੈਂਟਰ ਪ੍ਰਾਈਵੇਟ ਲਿਮਟਿਡ, ਜਲੰਧਰ |
| 32. | ਬਲੱਡ ਬੈਂਕ, ਗੁਲਾਬ ਦੇਵੀ ਹਸਪਤਾਲ, ਜਲੰਧਰ |
| 33. | ਬਲੱਡ ਬੈਂਕ, ਬਲੱਡ ਡੋਨਰ ਕੌਂਸਲ, ਫਗਵਾੜ੍ਹਾ, ਜ਼ਿਲ੍ਹਾ ਕਪੂਰਥਲਾ |
| 34. | ਬਲੱਡ ਬੈਂਕ, ਦੀਪ ਨਰਸਿੰਗ ਹੋਮ ਐਂਡ ਚਿਲਡਰਨ ਹਸਪਤਾਲ, ਲੁਧਿਆਣਾ |
| 35. | ਬਲੱਡ ਬੈਂਕ, ਦੀਪਕ ਮੈਮੋਰੀਅਲ ਹਸਪਤਾਲ, ਲੁਧਿਆਣਾ |
| 36. | ਬਲੱਡ ਬੈਂਕ, ਡਾ. ਬੀ.ਐਲ.ਕਪੂਰ ਮੈਮੋਰੀਅਲ ਹਸਪਤਾਲ, ਲੁਧਿਆਣਾ |
| 37. | ਬਲੱਡ ਬੈਂਕ, ਕ੍ਰਿਸ਼ਨਾ ਹਸਪਤਾਲ, ਲੁਧਿਆਣਾ |
| 38. | ਬਲੱਡ ਬੈਂਕ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ, ਲੁਧਿਆਣਾ |
| 39. | ਬਲੱਡ ਬੈਂਕ, ਮੋਹਨਦੇਈ ਓਸਵਾਲ ਕੈਂਸਰ ਟਰੀਟਮੈਂਟ ਐਂਡ ਰਿਸਰਚ ਸੈਂਟਰ, ਸ਼ੇਰਪੁਰ, ਲੁਧਿਆਣਾ |
| 40. | ਬਲੱਡ ਬੈਂਕ, ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਚੈਰੀਟੇਬਲ ਹਸਪਤਾਲ, ਲੁਧਿਆਣਾ |
| 41. | ਬਲੱਡ ਬੈਂਕ, ਦਯਾ ਨੰਦ ਮੈਡੀਕਲ ਕਾਲਜ ਅਤੇ ਹਸਪਤਾਲ, ਲੁਧਿਆਣਾ |
| 42. | ਬਲੱਡ ਬੈਂਕ, ਕ੍ਰਿਸ਼ਚੀਅਨ ਮੈਡੀਕਲ ਕਾਲਜ, ਲੁਧਿਆਣਾ |
| 43. | ਬਲੱਡ ਬੈਂਕ, ਸ਼੍ਰੀ ਰਘੁਨਾਥ ਹਸਪਤਾਲ ਸੁਸਾਇਟੀ (ਰਜਿ.), ਲੁਧਿਆਣਾ |
| 44. | ਬਲੱਡ ਬੈਂਕ, ਫੋਰਟਿਸ ਹਸਪਤਾਲ, ਪਿੰਡ ਮੁੰਦਰੀ ਕਲਾਂ, ਚੰਡੀਗੜ੍ਹ ਰੋਡ, ਲੁਧਿਆਣਾ |
| 45. | ਰੈੱਡ ਕਰਾਸ, ਬਲੱਡ ਬੈਂਕ, ਲੁਧਿਆਣਾ |
| 46. | ਬਲੱਡ ਬੈਂਕ, ਫੋਰਟਿਸ ਹਸਪਤਾਲ, ਮੋਹਾਲੀ |
| 47. | ਬਲੱਡ ਬੈਂਕ, ਸ਼੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਚੈਰੀਟੇਬਲ ਆਈ ਹਸਪਤਾਲ, ਸੋਹਾਣਾ, ਜ਼ਿਲ੍ਹਾ ਮੋਹਾਲੀ |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

48. ਬਲੱਡ ਬੈਂਕ, ਗ੍ਰੀਸੀਅਨ ਸੁਪਰ ਸਪੈਸ਼ਲਿਟੀ ਹਸਪਤਾਲ, ਮੋਹਾਲੀ
49. ਬਲੱਡ ਬੈਂਕ, ਆਈ.ਵੀ. ਹਸਪਤਾਲ, ਮੋਹਾਲੀ
50. ਬਲੱਡ ਬੈਂਕ, ਇੰਡਸ ਇੰਟਰਨੈਸ਼ਨਲ ਹਸਪਤਾਲ, ਮੋਹਾਲੀ
51. ਬਲੱਡ ਬੈਂਕ, ਮੈਕਸ ਸੁਪਰ ਸਪੈਸ਼ਲਿਟੀ ਹਸਪਤਾਲ, ਮੋਹਾਲੀ
52. ਬਲੱਡ ਬੈਂਕ, ਗੁਰੂ ਨਾਨਕ ਮਿਸ਼ਨ ਹਸਪਤਾਲ, ਢਾਹਾਂ ਕਲੇਰਾਂ, ਜ਼ਿਲ੍ਹਾ ਨਵਾਂ ਸ਼ਹਿਰ
53. ਬਲੱਡ ਬੈਂਕ, ਬਲੱਡ ਡੋਨਰ ਸੁਸਾਇਟੀ, ਨਵਾਂਸ਼ਹਿਰ
54. ਬਲੱਡ ਬੈਂਕ, ਗਿਆਨ ਸਾਗਰ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ
55. ਬਲੱਡ ਬੈਂਕ, ਲਾਈਫ ਲਾਈਨ ਬਲੱਡ ਸੈਂਟਰ, ਪਟਿਆਲਾ
56. ਬਲੱਡ ਬੈਂਕ, ਚਿੰਤਪੂਰਨੀ ਮੈਡੀਕਲ ਕਾਲਜ ਅਤੇ ਹਸਪਤਾਲ, ਪਠਾਨਕੋਟ
57. ਬਲੱਡ ਬੈਂਕ, ਗੁਰੂ ਨਾਨਕ ਦੇਵ ਸੁਪਰ ਸਪੈਸ਼ਲਿਟੀ ਹਸਪਤਾਲ, ਸ੍ਰੀ ਤਰਨ ਤਾਰਨ ਸਾਹਿਬ

-----

## ਹਲਕਾ ਰਾਮਪੁਰਾ ਫੂਲ ਵਿੱਚ ਪੈਂਦੀਆਂ ਨਗਰ ਪੰਚਾਇਤਾਂ ਵਿੱਚ ਜਲ ਸਪਲਾਈ ਅਤੇ ਸੀਵਰੇਜ ਦਾ ਪ੍ਰਬੰਧ ਕਰਨਾ

**79. ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਰਾਮਪੁਰਾ ਫੂਲ ਵਿਧਾਨ ਸਭਾ ਹਲਕੇ ਅੰਦਰ ਪੈਂਦੀਆ ਨਗਰ ਪੰਚਾਇਤਾਂ ਮਹਿਰਾਜ, ਭਾਈਰੂਪਾ, ਭਗਤਾ ਭਾਈਕਾ, ਕੋਠਾ ਗੁਰੂ ਅਤੇ ਮਲੂਕਾ ਵਿੱਚ ਜਲ ਸਪਲਾਈ ਅਤੇ ਸੀਵਰੇਜ ਦਾ ਪ੍ਰਬੰਧ ਵਧੀਆ ਤਰੀਕੇ ਨਾਲ ਚਲਾਉਣ ਲਈ ਇਨ੍ਹਾਂ ਦਾ ਪ੍ਰਬੰਧ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਦੇਣ ਦੀ ਜ਼ਰੂਰਤ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੀ ਇਸ ਸਬੰਧੀ ਕੋਈ ਤਜਵੀਜ਼ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਮਹਿਰਾਜ ਅਤੇ ਭਾਈ ਰੂਪਾ ਦੀਆਂ ਵਾਟਰ ਸਪਲਾਈ ਅਤੇ ਸੀਵਰੇਜ ਸਕੀਮਾਂ ਨਗਰ ਪੰਚਾਇਤਾਂ ਵੱਲੋਂ ਚਲਾਈਆਂ ਜਾ ਰਹੀਆਂ ਹਨ। ਇਸ ਸਮੇਂ ਨਗਰ ਪੰਚਾਇਤ ਭਗਤਾ ਭਾਈਕਾ, ਕੋਠਾ ਗੁਰੂ ਅਤੇ ਮਲੂਕਾ ਦੀਆਂ ਵਾਟਰ ਸਪਲਾਈ ਸਕੀਮਾਂ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਚਲਾਈਆਂ ਜਾ ਰਹੀਆਂ ਹਨ। ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਨੂੰ ਮਹਿਰਾਜ, ਭਾਈ ਰੂਪਾ, ਭਗਤਾ ਭਾਈਕਾ, ਕੋਠਾ ਗੁਰੂ ਅਤੇ ਮਲੂਕਾ ਦੀਆਂ ਵਾਟਰ ਸਪਲਾਈ ਅਤੇ ਸੀਵਰੇਜ ਸਕੀਮਾਂ ਦਾ ਪ੍ਰਬੰਧ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਦੇਣ ਹਿੱਤ ਕੋਈ ਇਤਰਾਜ਼ ਨਹੀਂ ਹੈ। ਇਸ ਸਬੰਧੀ ਅਗਲੀ ਕਾਰਵਾਈ ਸਬੰਧਤ ਨਗਰ ਪੰਚਾਇਤਾਂ ਵੱਲੋਂ ਹੀ ਕੀਤੀ ਜਾਣੀ ਹੈ।

-----

## ਨਵੇਂ ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨਾ

**71. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਪਿਛਲੀ ਸਰਕਾਰ ਦੁਆਰਾ ਰਾਜ ਵਿੱਚ ਨਵੇਂ ਟਿਊਬਵੈੱਲ ਕੁਨੈਕਸ਼ਨਜ਼ ਜਾਰੀ ਕਰਨ ਦੀ ਕੋਈ ਸਕੀਮ ਸ਼ੁਰੂ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਮਿਤੀ 31.3.2017 ਤੱਕ ਸਰਕਾਰ ਦੁਆਰਾ ਜਾਰੀ ਕੀਤੇ ਗਏ ਨਵੇਂ ਕੁਨੈਕਸ਼ਨਜ਼ ਅਤੇ ਲੰਬਿਤ ਪਏ ਬਿਨੈਪੱਤਰਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਬੰਧ ਵਿੱਚ ਟਿਊਬਵੈੱਲ ਕੁਨੈਕਸ਼ਨਜ਼ ਜਾਰੀ ਕਰਨ ਸਬੰਧੀ ਸਰਕਾਰ ਦੀ ਨੀਤੀ ਕੀ ਹੈ;

(ਅ) ਛੋਟੇ ਕਿਸਾਨ, ਜਿਨ੍ਹਾਂ ਨੇ ਬਿਜਲੀ ਦੇ ਕੁਨੈਕਸ਼ਨ ਲਗਾਉਣ ਲਈ ਕੁੱਲ ਖਰਚਾ ਜਮ੍ਹਾਂ ਕਰਵਾ ਦਿੱਤਾ ਹੈ ਅਤੇ ਸਾਜ਼ੋ ਸਮਾਨ ਲਗਵਾਉਣ ਤੇ ਵੀ ਭਾਰੀ ਲਾਗਤ ਕਰ ਦਿੱਤੀ ਹੈ, ਲਈ ਬਿਜਲੀ ਦੇ ਕੁਨੈਕਸ਼ਨ ਕਦੋਂ ਤੱਕ ਮਨਜ਼ੂਰ/ਚਾਲੂ ਕੀਤੇ ਜਾਣਗੇ;

(ੲ) ਕੀ ਜਿਨ੍ਹਾਂ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਅਲਾਟ ਹੋਏ ਸਨ ਪਰ ਜਿਨ੍ਹਾਂ ਨੇ ਪ੍ਰੋਸੈਸਿੰਗ ਫੀਸ ਜਮ੍ਹਾਂ ਨਹੀਂ ਕਰਵਾਈ ਸੀ, ਨੂੰ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਵਾਉਣ ਲਈ ਲੋੜੀਂਦੀ ਫੀਸ ਹੁਣ ਜਮ੍ਹਾਂ ਕਰਨ ਦੀ ਇਜਾਜ਼ਤ ਹੈ ਅਤੇ ਜਿਨ੍ਹਾਂ ਕਿਸਾਨਾਂ ਨੇ ਪ੍ਰੋਸੈਸਿੰਗ ਫੀਸ ਜਮ੍ਹਾਂ ਕਰਵਾ ਦਿੱਤੀ ਹੈ, ਉਨ੍ਹਾਂ ਨੂੰ ਡਿਮਾਂਡ ਨੋਟਿਸ ਕਦੋਂ ਤੱਕ ਪ੍ਰਾਪਤ ਹੋ ਜਾਣਗੇ;

(ਸ) ਕੀ ਜਿਨ੍ਹਾਂ ਕਿਸਾਨਾਂ ਨੇ ਵੱਖ-ਵੱਖ ਸ਼੍ਰੇਣੀਆਂ ਅਧੀਨ ਬਿਜਲੀ ਦੇ ਕੁਨੈਕਸ਼ਨ ਲਈ ਅਪਲਾਈ ਕੀਤਾ ਹੋਇਆ ਹੈ, ਨੂੰ ਇਸ ਅਨੁਸਾਰ ਤਰਜੀਹ ਦਿੱਤੀ ਜਾਵੇਗੀ?

**ਰਾਣਾ ਗੁਰਜੀਤ ਸਿੰਘ:** (ੳ) ਹਾਂ ਜੀ, ਏ.ਪੀ. ਪਾਲਿਸੀ 2015-16 ਅਤੇ 2016-17 ਦੇ ਅਧੀਨ ਕੁੱਲ 221060 ਡਿਮਾਂਡ ਨੋਟਿਸ ਸਾਰੀਆਂ ਕੈਟਾਗਰੀਆਂ ਅਧੀਨ ਜਾਰੀ ਕੀਤੇ ਗਏ ਹਨ। ਇਨ੍ਹਾਂ ਵਿੱਚੋਂ 123509 ਟੈਸਟ ਰਿਪੋਰਟਾਂ ਮਿਤੀ 16.6.2017 ਤੱਕ ਪ੍ਰਾਪਤ ਹੋਈਆਂ ਹਨ। ਮਿਤੀ 16.06.2017 ਤੱਕ ਕੁੱਲ 114528 ਟਿਊਬਵੈੱਲ ਕੁਨੈਕਸ਼ਨ ਜਾਰੀ ਕੀਤੇ ਜਾ ਚੁੱਕੇ ਹਨ ਅਤੇ 8981 ਟਿਊਬਵੈੱਲ ਕੁਨੈਕਸ਼ਨਾਂ ਦਾ ਕੰਮ ਪ੍ਰਗਤੀ ਅਧੀਨ ਹੈ। ਜ਼ਿਲ੍ਹੇਵਾਰ ਜਾਰੀ ਕੀਤੇ ਗਏ ਡਿਮਾਂਡ ਨੋਟਿਸ, ਪ੍ਰਾਪਤ ਹੋਈਆਂ ਟੈਸਟ ਰਿਪੋਰਟਾਂ ਅਤੇ ਜਾਰੀ ਕੀਤੇ ਗਏ ਕੁਨੈਕਸ਼ਨਾਂ ਦੀ ਸਾਰਨੀ ਅਨੁਲੱਗ-ਏ ਨੱਥੀ ਹੈ।

(ਅ) ਕੁੱਲ ਜਾਰੀ ਕੀਤੇ ਗਏ 221060 ਡਿਮਾਂਡ ਨੋਟਿਸ ਵਿੱਚੋਂ 129008 ਡਿਮਾਂਡ ਨੋਟਿਸ ਉਨ੍ਹਾਂ ਛੋਟੇ ਕਿਸਾਨਾਂ ਨੂੰ ਜਾਰੀ ਕੀਤੇ ਗਏ ਹਨ, ਜਿਨ੍ਹਾਂ ਦੀ ਜ਼ਮੀਨ 5 ਏਕੜ ਤੱਕ ਹੈ ਅਤੇ ਸਮਾਨ ਦਾ ਪੂਰਾ ਖਰਚਾ ਜਮ੍ਹਾਂ ਕਰਵਾਉਣਗੇ। ਇਨ੍ਹਾਂ ਵਿੱਚੋਂ 70057 ਟੈਸਟ ਰਿਪੋਰਟਾਂ ਪ੍ਰਾਪਤ ਹੋਈਆਂ ਹਨ। ਮਿਤੀ 16.06.2017 ਤੱਕ ਕੁੱਲ 67545 ਟਿਊਬਵੈੱਲ ਕੁਨੈਕਸ਼ਨ ਛੋਟੇ ਕਿਸਾਨਾਂ ਨੂੰ ਜਾਰੀ ਕੀਤੇ ਜਾ ਚੁੱਕੇ ਹਨ ਅਤੇ 2512

[ ਬਿਜਲੀ ਮੰਤਰੀ ]

ਟਿਊਬਵੈੱਲ ਕੁਨੈਕਸ਼ਨਾਂ ਦਾ ਕੰਮ ਪ੍ਰਗਤੀ ਅਧੀਨ ਹੈ।

(ੲ) ਇਹ ਫੈਸਲਾ ਕੀਤਾ ਗਿਆ ਹੈ ਕਿ ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨ ਸਬੰਧੀ ਪ੍ਰਾਪਤ ਹੋਈਆਂ ਸਾਰੀਆਂ ਅਰਜ਼ੀਆਂ ਬਾਬਤ ਏ.ਪੀ. ਪਾਲਿਸੀ ਗਾਈਡਲਾਈਨਜ਼ ਸਾਲ 2017-18 ਫਾਈਨਲ ਕਰਨ ਤੱਕ ਸਟੇਟਸ-ਕੋ ਰੱਖਿਆ ਜਾਵੇ। ਪਾਲਿਸੀ ਤਿਆਰ ਕੀਤੀ ਜਾ ਰਹੀ ਹੈ ਅਤੇ ਜਲਦੀ ਹੀ ਨੋਟੀਫਾਈ ਕਰ ਦਿੱਤੀ ਜਾਵੇਗੀ।

(ਸ) ਏ.ਪੀ. ਪਾਲਿਸੀ ਸਾਲ 2017-18 ਅਨੁਸਾਰ ਵੱਖ-ਵੱਖ ਸ਼੍ਰੇਣੀਆਂ ਅਧੀਨ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨ ਸਬੰਧੀ ਪਾਲਿਸੀ ਅਨੁਸਾਰ ਤਰਜੀਹ ਦਿੱਤੀ ਜਾਵੇਗੀ।

**ਅਨੁਲੱਗ-ਏ**

ਜ਼ਿਲ੍ਹੇਵਾਰ ਜਾਰੀ ਕੀਤੇ ਗਏ ਡਿਮਾਂਡ ਨੋਟਿਸ, ਪ੍ਰਾਪਤ ਹੋਈਆਂ ਟੈਸਟ ਰਿਪੋਰਟਾਂ ਅਤੇ ਜਾਰੀ ਕੀਤੇ ਗਏ ਕੁਨੈਕਸ਼ਨਾਂ ਦੀ ਸਾਰਨੀ

| ਕ੍ਰਮ ਨੰ: | ਜ਼ਿਲ੍ਹਾ | ਕੁੱਲ ਜਾਰੀ ਕੀਤੇ ਗਏ ਡਿਮਾਂਡ ਨੋਟਿਸ | ਪ੍ਰਾਪਤ ਹੋਈਆਂ ਟੈਸਟ ਰਿਪੋਰਟਾਂ | ਜਾਰੀ ਕੀਤੇ ਗਏ ਕੁਨੈਕਸ਼ਨ |
|---|---|---|---|---|
| | | 1 | 2 | 3 |
| 1. | ਪਠਾਨਕੋਟ | 695 | 568 | 477 |
| 2. | ਗੁਰਦਾਸਪੁਰ | 15526 | 8744 | 7875 |
| 3. | ਅੰਮ੍ਰਿਤਸਰ | 14234 | 7228 | 6577 |
| 4. | ਤਰਨਤਾਰਨ | 10641 | 5632 | 5248 |
| 5. | ਕਪੂਰਥਲਾ | 4366 | 2852 | 2780 |
| 6. | ਜਲੰਧਰ | 9627 | 5341 | 5220 |
| 7. | ਹੁਸ਼ਿਆਰਪੁਰ | 8380 | 6754 | 6408 |
| 8. | ਨਵਾਂਸ਼ਹਿਰ | 3661 | 2574 | 2475 |
| 9. | ਰੂਪਨਗਰ | 3857 | 2725 | 2575 |
| 10. | ਐਸ.ਏ.ਐਸ. ਨਗਰ | 2452 | 1616 | 1495 |
| 11. | ਸ੍ਰੀ ਫਤਹਿਗੜ੍ਹ ਸਾਹਿਬ | 4893 | 2780 | 2698 |
| 12. | ਲੁਧਿਆਣਾ | 12528 | 7300 | 7066 |
| 13. | ਮੋਗਾ | 8739 | 4500 | 4363 |
| 14. | ਫਿਰੋਜ਼ਪੁਰ | 13644 | 5174 | 4718 |

| | | | | |
|---|---|---|---|---|
| 15. | ਫਾਜ਼ਿਲਕਾ | 11768 | 4475 | 4098 |
| 16. | ਸ੍ਰੀ ਮੁਕਤਸਰ ਸਾਹਿਬ | 19448 | 7228 | 6196 |
| 17. | ਫਰੀਦਕੋਟ | 8036 | 5076 | 4783 |
| 18. | ਬਠਿੰਡਾ | 24421 | 15343 | 13117 |
| 19. | ਮਾਨਸਾ | 24305 | 9621 | 8682 |
| 20. | ਸੰਗਰੂਰ | 13080 | 7538 | 7463 |
| 21. | ਬਰਨਾਲਾ | 7251 | 4025 | 3938 |
| 22. | ਪਟਿਆਲਾ | 9508 | 6415 | 6276 |
| ਪੀ.ਐਸ.ਪੀ.ਸੀ.ਐਲ. ਕੁੱਲ | | 221060 | 123509 | 114528 |

-----

## ਖਸਤਾ ਹਾਲਤ ਮਾਈਨਰਾਂ ਦੀ ਮੁਰੰਮਤ

**80. ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਰਾਮਪੁਰਾ ਫੂਲ ਵਿਧਾਨ ਸਭਾ ਹਲਕੇ ਵਿੱਚ ਦੀ ਲੰਘਦੀ ਬਠਿੰਡਾ ਬ੍ਰਾਂਚ ਦੇ ਨਵੀਨੀਕਰਨ ਦੀ ਸਖਤ ਲੋੜ ਹੈ ਅਤੇ ਢਿਪਾਲੀ ਰਜਬਾਹਾ, ਫੂਲ ਰਜਬਾਹਾ ਅਤੇ ਭਦੌੜ ਰਜਬਾਹਾ ਦੀ ਹਾਲਤ ਬੇਹੱਦ ਖਸਤਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੀ ਇਸ ਨੂੰ ਨਵਾਂ ਬਣਾਉਣ ਦੀ ਕੋਈ ਤਜਵੀਜ਼ ਹੈ;

(ਅ) ਕੀ ਮਹਿਰਾਜ ਮਾਈਨਰ, ਚੋਟੀਆਂ ਮਾਈਨਰ, ਕਾਂਗੜ ਮਾਈਨਰ, ਦੁਲੇਵਾਲਾ ਮਾਈਨਰ, ਮਲੂਕਾ ਮਾਈਨਰ ਦੀ ਹਾਲਤ ਵੀ ਬਹੁਤ ਖਸਤਾ ਹੈ ਅਤੇ ਇਨ੍ਹਾਂ ਦੀਆਂ ਟੇਲਾਂ ਨੂੰ ਪਾਣੀ ਨਹੀਂ ਪਹੁੰਚਦਾ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਇਸ ਸਬੰਧ ਵਿੱਚ ਕੀ ਕਦਮ ਚੁੱਕ ਰਹੀ ਹੈ?

**ਰਾਣਾ ਗੁਰਜੀਤ ਸਿੰਘ:** (ੳ) ਹਾਂ ਜੀ, ਰਾਮਪੁਰਾ ਫੂਲ ਵਿਧਾਨ ਸਭਾ ਹਲਕੇ ਵਿੱਚ ਪੈਂਦੀ ਬਠਿੰਡਾ ਬ੍ਰਾਂਚ ਦੀ ਨਵੀਨੀਕਰਨ ਦੀ ਲੋੜ ਹੈ। ਇਸ ਦੀ ਸਾਈਡ ਲਾਇਨਿੰਗ ਅਤੇ ਬੈਂਕਾਂ ਦੀ ਮਜ਼ਬੂਤੀ ਕਰਨ ਦੇ ਕੰਮ ਦਾ ਪ੍ਰੋਜੈਕਟ ਅਨੁਮਾਨ ਸੈਂਟਰਲ ਵਾਟਰ ਕਮਿਸ਼ਨ, ਨਵੀਂ ਦਿੱਲੀ ਵੱਲੋਂ ਮਨਜ਼ੂਰ ਕੀਤੇ ਗਏ 918.25 ਕਰੋੜ ਰੁਪਏ ਦੇ ਐਕਸਟੈਨਸ਼ਨ, ਰੈਨੋਵੇਸ਼ਨ, ਮੋਡਰਨਾਈਜੇਸ਼ਨ (ਈ.ਆਰ.ਐਮ.) ਪ੍ਰੋਜੈਕਟ ਵਿੱਚ ਸ਼ਾਮਲ ਹੈ। ਫੰਡ ਮਿਲਣ ਤੇ ਕੰਮ ਕਰਵਾ ਦਿੱਤਾ ਜਾਵੇਗਾ।

ਢਿਪਾਲੀ ਰਜਬਾਹਾ, ਫੂਲ ਰਜਬਾਹਾ ਅਤੇ ਭਦੌੜ ਰਜਬਾਹਾ ਦੀ ਲਾਈਨਿੰਗ

ਤਕਰੀਬਨ 32 ਸਾਲ ਪਹਿਲਾਂ ਹੋਈ ਸੀ ਅਤੇ ਸਮੇਂ ਦੇ ਗੁਜ਼ਰਨ ਨਾਲ ਇਸ ਦੀ ਹਾਲਤ ਖਸਤਾ ਹੋ ਚੁੱਕੀ ਹੈ।ਭਦੌੜ ਰਜਬਾਹਾ ਦੀ ਬੁਰਜੀ 0 ਤੋਂ 125000 ਤੱਕ ਦਾ ਨਵੀਨੀਕਰਨ ਦਾ ਕੰਮ ਸਾਲ 2007-08 ਦੌਰਾਨ ਕਰਵਾਇਆ ਗਿਆ ਸੀ ਜਿਸ ਕਰਕੇ ਇਸ ਦੀ ਹਾਲਤ ਠੀਕ ਹੈ। ਇਸ ਰਜਬਾਹੇ ਦੀ ਬੁਰਜੀ 125000 ਤੋਂ 153000 ਦੇ ਨਵੀਨੀਕਰਨ ਦੀ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ। ਢਿਪਾਲੀ ਰਜਬਾਹਾ ਅਤੇ ਫੂਲ ਦੇ ਨਵੀਨੀਕਰਨ ਦੀ ਤਜਵੀਜ਼ ਵੀ ਤਿਆਰ ਕੀਤੀ ਜਾ ਰਹੀ ਹੈ।

(ਅ) ਮਹਿਰਾਜ ਮਾਈਨਰ, ਚੋਟੀਆਂ ਮਾਈਨਰ, ਕਾਂਗੜ ਮਾਈਨਰ, ਦੁਲੇਵਾਲਾ ਮਾਈਨਰ, ਮਲੂਕਾ ਮਾਈਨਰ ਦੀ ਲਾਈਨਿੰਗ ਦਾ ਕੰਮ ਹੋਏ ਨੂੰ ਤਕਰੀਬਨ 32 ਸਾਲ ਤੋਂ ਵੱਧ ਸਮਾਂ ਹੋ ਚੁੱਕਾ ਹੈ। ਇਸ ਕਰਕੇ ਸਮੇਂ ਦੇ ਗੁਜ਼ਰਨ ਨਾਲ ਇਨ੍ਹਾਂ ਦੀ ਹਾਲਤ ਖਸਤਾ ਹੋ ਚੁੱਕੀ ਹੈ ਜਿਸ ਕਾਰਨ ਨਹਿਰੀ ਪਾਣੀ ਨਿਰਧਾਰਤ ਮਾਤਰਾ ਵਿੱਚ ਟੇਲਾਂ ਤੇ ਨਹੀਂ ਪਹੁੰਚ ਪਾ ਰਿਹਾ। ਇਨ੍ਹਾਂ ਦੇ ਨਵੀਨੀਕਰਨ ਦੀ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ।

-----

## ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਵਿੱਚ ਥਰਮਲ ਪਲਾਂਟ ਲਗਾਉਣ ਲਈ ਛੋਟੇ ਕਿਸਾਨਾਂ ਤੋਂ ਜ਼ਮੀਨ ਲੈਣਾ

**50. ਸ਼੍ਰੀ ਰਜਨੀਸ਼ ਕੁਮਾਰ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਵਿੱਚ ਥਰਮਲ ਪਲਾਂਟ ਲਗਾਉਣ ਲਈ ਪ੍ਰਾਪਤ ਕੀਤੀ ਗਈ ਛੋਟੇ ਕਿਸਾਨਾਂ ਦੀ ਜ਼ਮੀਨ ਦੇ ਮੱਦੇਨਜ਼ਰ ਉਨ੍ਹਾਂ ਦੀ ਰੋਜ਼ੀ-ਰੋਟੀ ਲਈ ਸਰਕਾਰ ਕੋਈ ਉਪਰਾਲੇ ਕਰ ਰਹੀ ਹੈ ਅਤੇ ਕਿਸਾਨਾਂ ਦੇ ਭਵਿੱਖ ਨੂੰ ਦੇਖਦੇ ਹੋਏ ਸਰਕਾਰ ਉਕਤ ਤਜਵੀਜ਼ ਨੂੰ ਰੱਦ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ 'ਹਾਂ' ਹੋਵੇ ਤਾਂ ਇਹ ਤਜਵੀਜ਼ ਕਦੋਂ ਤੱਕ ਰੱਦ ਕਰ ਦਿੱਤੀ ਜਾਵੇਗੀ?

**ਰਾਣਾ ਗੁਰਜੀਤ ਸਿੰਘ:** ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਵਿੱਚ ਥਰਮਲ ਪਲਾਂਟ ਲਗਾਉਣ ਦੀ ਯੋਜਨਾ ਹਾਲ ਦੀ ਘੜੀ ਸਥਗਿਤ ਕਰ ਦਿੱਤੀ ਗਈ ਹੈ। ਇਸ ਲਈ ਇਸ ਪਲਾਂਟ ਲਈ ਕੋਈ ਜ਼ਮੀਨ ਹਾਸਲ ਨਹੀਂ ਕੀਤੀ ਗਈ ਹੈ।

-----

## MATTERS RAISED DURING ZERO HOUR

**ਮਾਨਯੋਗ ਸਪੀਕਰ:** ਹਾਂ ਜੀ, ਫੂਲਕਾ ਜੀ, ਤੁਸੀਂ ਬੋਲੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ, ਮੈਨੂੰ ਇੱਕ ਚਿੱਠੀ ਪ੍ਰਾਪਤ ਹੋਈ ਹੈ, ਇੱਕ ਕਿਸਾਨ ਨੇ ਲਿਖਿਆ ਹੈ ਕਿ ਮੈਨੂੰ ਖੁਦਕੁਸ਼ੀ ਲਈ ਮਜਬੂਰ ਕੀਤਾ ਜਾ ਰਿਹਾ ਹੈ । ਇਸ ਕਿਸਾਨ ਦਾ ਨਾਮ ਬਨਵਾਰੀ ਲਾਲ ਹੈ ਜੋ ਕਿ ਅਬੋਹਰ ਤੋਂ ਹੈ । ਮੈਂ ਇਹ ਮੁੱਦਾ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸ਼੍ਰੀ ਬਨਵਾਰੀ ਲਾਲ ਨੇ ਕਿਹਾ ਹੈ ਕਿ ਮੇਰੀ ਜ਼ਮੀਨ ਡੇਢ ਕਿੱਲਾ ਹੈ, ਮੇਰੇ ਸਿਰ ਕਰਜ਼ਾ ਹੋਣ ਕਰਕੇ ਮੇਰੀ ਜ਼ਮੀਨ ਦੀ ਰਜਿਸਟਰੀ ਜਿਸ ਤੋਂ ਮੈਂ ਕਰਜ਼ਾ ਲਿਆ ਸੀ, ਉਸ ਦੇ ਨਾਂ ਤੇ ਹੋ ਰਹੀ ਹੈ । ਉਸ ਨੇ ਕਿਹਾ ਹੈ ਕਿ ਜੇਕਰ ਮੇਰੀ ਜ਼ਮੀਨ ਦੀ ਰਜਿਸਟਰੀ ਆੜ੍ਹਤੀਏ ਦੇ ਨਾਮ ਹੋ ਗਈ ਤਾਂ ਮੈਂ ਖੁਦਕੁਸ਼ੀ ਲਈ ਮਜਬੂਰ ਹੋ ਜਾਵਾਂਗਾ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਾਮਲੇ ਸਬੰਧੀ ਜਲਦੀ ਤੋਂ ਜਲਦੀ ਕਦਮ ਉਠਾਇਆ ਜਾਵੇ ਨਹੀਂ ਤਾਂ ਰੋਜ਼ ਦੀ ਰੋਜ਼ ਕਿਸਾਨ ਖੁਦਕੁਸ਼ੀਆਂ ਕਰਦੇ ਹਨ । ਇਸ ਦਾ ਕੋਈ ਹੱਲ ਕੀਤਾ ਜਾਵੇ। ਸਪੀਕਰ ਸਾਹਿਬ, ਮੈਨੂੰ ਪਰਮਿਸ਼ਨ ਦਿੱਤੀ ਜਾਵੇ ਕਿ *** ***ਚਿੱਠੀ ਵਿਧਾਨ ਸਭਾ ਦੀ ਟੇਬਲ ਉਤੇ ਰੱਖੀ ਜਾਵੇ।

**ਮਾਨਯੋਗ ਸਪੀਕਰ:** ਬਿਲਕੁਲ ਰੱਖ ਦਿੱਤੀ ਜਾਵੇ । ਤੁਹਾਡੀ ਗੱਲ ਆ ਗਈ ਹੈ, ਪਹਿਲਾਂ ਤੁਸੀਂ ਇਸ ਚਿੱਠੀ ਨੂੰ ਟੇਬਲ ਦੇ ਉਤੇ ਰੱਖੋ ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਇਹ ਲਵੋ ਜੀ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਦੁਆਰਾ ਉਕਤ *** ***ਚਿੱਠੀ ਵਿਧਾਨ ਸਭਾ ਦੇ ਟੇਬਲ ਦੇ ਉਤੇ ਰੱਖੀ ਗਈ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ..

**ਮਾਨਯੋਗ ਸਪੀਕਰ:** ਫੂਲਕਾ ਜੀ, ਤੁਸੀਂ ਇੱਕ ਗੱਲ ਕਹਿ ਲਈ ਹੈ, ਜ਼ੀਰੋ ਆਵਰ ਵਿਚ ਇੱਕੋ ਹੀ ਮੁੱਦਾ ਉਠਾਉਣਾ ਹੁੰਦਾ ਹੈ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਇੱਕ ਮਿੰਟ ਜੀ। ਸਪੀਕਰ ਸਾਹਿਬ, ਇਹ ਸੰਵਿਧਾਨ ਦੀ ਉਲੰਘਣਾ ਹੋਈ ਹੈ ਜਿਹੜੇ ਸਾਡੇ ਦੋ ਮੈਂਬਰਾਂ ਨੂੰ ਸਸਪੈਂਡ ਕੀਤਾ ਗਿਆ ਹੈ..(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ:** ਤੁਸੀਂ ਇਹ ਗੱਲ ਬਾਅਦ ਵਿੱਚ ਕਰ ਲੈਣਾ । ਹਾਂ ਜੀ, ਨਾਗਰਾ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ- ਆਪਣੀਆਂ ਸੀਟਾਂ ਦੇ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

---

**Not recorded as ordered by the Chair.

***Placed in the Revisor Branch.

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਅਤੇ ਰੂਲਿੰਗ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਦੇ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ:** ਇਹ ਐਲੀਗੇਸ਼ਨ ਹੈ (ਵਿਘਨ)(ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** ** (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਦੇ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਂ ਫੂਲਕਾ ਸਾਹਿਬ ਦੀ ਗੱਲ ਸੁਣਨੀ ਹੈ, ਇਸ ਕਰਕੇ ਤੁਸੀਂ ਬਾਕੀ ਬੈਠ ਜਾਉ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਤੁਸੀਂ ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਤੁਸੀਂ ਮੇਰੀ ਗੱਲ ਸੁਣੋਗੇ ? ਮੇਰੀ ਗੱਲ ਸੁਣੋ ਜੀ। (ਵਿਘਨ )

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਤੁਸੀਂ ਮੇਰੀ ਗੱਲ ਸੁਣੋ। ਪਲੀਜ਼ ਬੈਠੋ, ਮੇਰੀ ਗੱਲ ਸੁਣੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਤੁਸੀਂ ਪਲੀਜ਼ ਬੈਠੋ, ਪਲੀਜ਼ ਪਹਿਲਾਂ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ। ਪਹਿਲਾਂ ਇੱਕ ਮਿੰਟ ਮੇਰੀ ਗੱਲ ਸੁਣੋ। ਇਹ ਐਲੀਗੇਸ਼ਨ ਹੈ, ਇਹ ਵੈਰੀਫਾਈ ਹੋਵੇਗਾ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ। ਪਲੀਜ਼ ਬੈਠੋ। ਪਲੀਜ਼ ਬੈਠੋ। ਇਹ only ਐਲੀਗੇਸ਼ਨ ਹੈ। ਹਾਂ ਜੀ, ਬਾਜਵਾ ਸਾਹਿਬ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਸਰਦਾਰ ਅਜੀਤ ਸਿੰਘ ਕੋਹਾੜ:** ਸਪੀਕਰ ਸਾਹਿਬ, ਅਸੀਂ ਕੰਮ ਰੋਕੂ ਮਤਾ ਦਿੱਤਾ ਹੋਇਆ ਹੈ...

**ਮਾਨਯੋਗ ਸਪੀਕਰ:** ਕੋਹਾੜ ਸਾਹਿਬ, ਤੁਸੀਂ ਬੈਠੋ। ਪਹਿਲਾਂ ਬਾਜਵਾ ਸਾਹਿਬ ਦੀ ਗੱਲ ਸੁਣ ਲਵੋ। ਮੰਤਰੀ ਜੀ ਖੜ੍ਹੇ ਹਨ, ਤੁਸੀਂ ਇਸ ਤੋਂ ਬਾਅਦ ਗੱਲ ਕਰ ਲੈਣਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ:** ਸਪੀਕਰ ਸਾਹਿਬ, ਕੈਪਟਨ ਸਾਹਿਬ ਦੇ ਹੁਕਮਾਂ ਨਾਲ ਕੈਟਲ ਫੇਅਰ ਗਰਾਊਂਡ ਦੀ ਈ-ਆਕਸ਼ਨ ਹੋਈ ਹੈ ਤੇ ਮੈਂ ਹਾਊਸ ਨੂੰ

**Not recorded/Expunged as ordered by the Chair.

ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਦੋ ਸਾਲਾਂ ਦੇ ਵਿੱਚ ਇਸ ਤੋਂ 51-51 ਕਰੋੜ ਰੁਪਿਆ ਆਇਆ ਹੈ ਤੇ ਹੁਣ 105 ਕਰੋੜ ਰੁਪਿਆ ਆਇਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਾਰਿਆਂ ਦੀ ਟਰਾਂਸਪੇਰੈਂਸੀ ਥੱਲੇ ਇਹ ਕੰਮ ਹੋਇਆ ਹੈ ਤੇ ਪੰਜਾਬ ਸਰਕਾਰ ਦੀ ਆਮਦਨ ਵਧੀ ਹੈ, ਕੈਪਟਨ ਸਾਹਿਬ ਨੂੰ ਵਧਾਈ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਆਪੋਜ਼ੀਸ਼ਨ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰਜ਼ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਫੂਲਕਾ ਸਾਹਿਬ ਦੀ ਗੱਲ ਸੁਣ ਲਈਏ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਜਦੋਂ ਹਾਊਸ ਸੈਸ਼ਨ ਵਿੱਚ ਨਹੀਂ ਹੁੰਦਾ .... (ਵਿਘਨ)(ਸ਼ੋਰ) ਜਦੋਂ ਹਾਊਸ ਸੈਸ਼ਨ ਵਿਚ ਨਹੀਂ ਹੁੰਦਾ, ਐਡਜਰਨ ਹੁੰਦਾ ਹੈ, ਉਸ ਟਾਈਮ ਦੌਰਾਨ ਅਗਰ ਕੋਈ ਵੀ ਕੇਸ ਪ੍ਰਿਵਿਲੇਜ ਕਮੇਟੀ ਨੂੰ ਜਾਂਦਾ ਹੈ ਤਾਂ ਸਪੀਕਰ ਨੂੰ ਕਿਸੇ ਮੈਂਬਰ ਨੂੰ ਸਸਪੈਂਡ ਕਰਨ ਦੀ ਪਾਵਰ ਨਹੀਂ ਹੁੰਦੀ ਔਰ ਹਾਊਸ ਨੂੰ ਵੀ ਪਾਵਰ ਨਹੀਂ ਹੈ। ਜੋ ਇਥੇ ਸੁਖਪਾਲ ਖਹਿਰਾ ਨੂੰ ਸਸਪੈਂਡ ਕੀਤਾ ਗਿਆ, ਇਹ ਬਿਲਕੁਲ ਗੈਰ ਕਾਨੂੰਨੀ ਤਰੀਕੇ ਨਾਲ .....

**ਮਾਨਯੋਗ ਸਪੀਕਰ:** ਫੂਲਕਾ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ । ਠੀਕ ਹੈ। ਤੁਸੀਂ ਬੈਠੋ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਇਸ ਦੇ ਉਤੇ ਮੁੜ ਵਿਚਾਰ ਕੀਤਾ ਜਾਵੇ। ਅਸੀਂ ਇਸ ਦੇ ਬਿਲਕੁਲ ਖਿਲਾਫ ਹਾਂ। ਇਹ ਸੰਵਿਧਾਨ ਦੇ ਬਿਲਕੁਲ ਖਿਲਾਫ ਹੈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ in protest of this, ਮੈਂ ਇੱਥੋਂ ਵਾਕ ਆਊਟ ਕਰਦਾ ਹਾਂ।

-----

## WALK-OUT

(ਇਸ ਸਮੇਂ ਸਰਦਾਰ ਹਰਵਿੰਦਰ ਸਿੰਘ ਫੂਲਕਾ, ਲੀਡਰ ਆਫ ਦਿ ਆਪੋਜ਼ੀਸ਼ਨ ਸਰਦਾਰ ਸੁਖਪਾਲ ਸਿੰਘ ਖਹਿਰਾ, ਮੈਂਬਰ, ਆਮ ਆਦਮੀ ਪਾਰਟੀ ਨੂੰ ਹਾਊਸ ਦੇ ਬਾਕੀ ਰਹਿੰਦੇ ਸਮੇਂ ਲਈ ਮੁਅੱਤਲ ਕਰਨ ਦੇ ਮੁੱਦੇ ਤੇ ਵਿਰੋਧ ਵਜੋਂ ਸਦਨ ਵਿੱਚੋਂ ਵਾਕ ਆਊਟ ਕਰ ਗਏ।

ਇਸ ਤੋਂ ਇਲਾਵਾ ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਕਾਫੀ ਮੈਂਬਰ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

-----

## MATTERS RAISED DURING ZERO HOUR *(Resumption)*

**ਮਾਨਯੋਗ ਸਪੀਕਰ :** ਸਾਰੇ ਵਾਰੀ ਸਿਰ ਬੋਲੋਗੇ ਜੀ। ਮੇਰੀ ਗੱਲ ਸੁਣੋ ਜੀ, ਵਾਰੀ ਵਾਰੀ ਸਾਰੇ ਜਣੇ ਬੋਲੋ। (ਵਿਘਨ, ਸ਼ੋਰ) ਪਹਿਲਾਂ ਕੋਹਾੜ ਸਾਹਿਬ ਦੀ ਗੱਲ ਸੁਣ ਲਈਏ ਜੀ। ਬਾਕੀ ਸਾਰੇ ਜਣੇ ਬੈਠੋ। ਹਾਂ ਜੀ, ਕੋਹਾੜ ਸਾਹਿਬ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਅਸੀਂ ਰੇਤੇ-ਬਜਰੀ ਦੀਆਂ ਖੱਡਾਂ ਦੀ ਨਿਲਾਮੀ ਬਾਰੇ ਇੱਥੇ ਬਹਿਸ ਕਰਵਾਉਣੀ ਚਾਹੁੰਦੇ ਹਾਂ।

**ਮਾਨਯੋਗ ਸਪੀਕਰ :** ਉਹ ਮਤਾ ਰਿਜੈਕਟ ਹੋ ਚੁੱਕਿਆ ਹੈ ਜੀ। (ਵਿਘਨ, ਸ਼ੋਰ) ਰਾਜਾ ਵੜਿੰਗ ਜੀ, ਤੁਸੀਂ ਬੋਲੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇੱਕ ਬਹੁਤ ਹੀ ਅਹਿਮ ਮੁੱਦਾ ਹੈ.....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਹੁਣ ਸਾਰੇ ਵਾਰੀ-ਵਾਰੀ ਬੋਲ ਲੈਣਾ। (ਵਿਘਨ, ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਬਹੁਤ ਹੀ ਸੰਗੀਨ ਅਤੇ ਅਹਿਮ ਮੁੱਦਾ ਹੈ ਜਿਸ ਨਾਲ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਸਹਿਮਤ ਹੋਣਗੀਆਂ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਅਹਿਮ ਮੁੱਦਾ ਹੈ। ਪੰਜਾਬ ਅੰਦਰ ਨਸ਼ੇ ਦਾ ਕਾਰੋਬਾਰ ਸੀ ਅਤੇ ਹਰ ਇਕ ਵਿਅਕਤੀ ਨਸ਼ੇ ਤੋਂ ਪੀੜ੍ਹਤ ਸੀ। ਪੰਜਾਬ ਦੇ ਲੋਕਾਂ ਨੇ ਦੁਹਾਈ ਪਾਈ ਕਿ ਨਸ਼ਾ ਬੰਦ ਹੋਣਾ ਚਾਹੀਦਾ ਹੈ, ਭਾਵੇਂ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਤੇ ਰੋਕਥਾਮ ਲਗਾਈ ਲੇਕਿਨ ਮੁਕੰਮਲ ਤੌਰ ਤੇ ਇਸ ਨੂੰ ਠੱਲ੍ਹ ਪਾਉਣ ਵਿੱਚ ਜਿਹੜੀਆਂ ਕਮੀਆਂ-ਪੇਸ਼ੀਆਂ ਹਨ, ਉਹ ਆਉਣ ਵਾਲੇ ਸਮੇਂ ਵਿੱਚ ਪੂਰੀਆਂ ਹੋ ਜਾਣਗੀਆਂ। ਲੇਕਿਨ ਸਪੀਕਰ ਸਾਹਿਬ, ਇਸ ਤੋਂ ਵੀ ਵੱਡਾ ਮੁੱਦਾ ਇਹ ਹੈ ਕਿ ਇਹ ਨਸ਼ਾ ਲੋਕ ਕਿੱਥੋਂ ਲੈ ਕੇ ਆਉਂਦੇ ਹਨ ਅਤੇ ਇਸ ਵਾਸਤੇ easy ਮਨੀ ਕਿੱਥੋਂ ਆਉਂਦਾ ਹੈ? ਇਹ ਸਭ ਤੋਂ ਵੱਡਾ ਮੁੱਦਾ ਹੈ ਜਿਸ ਵੱਲ ਕੋਈ ਵੀ ਧਿਆਨ ਨਹੀਂ ਦੇ ਰਿਹਾ, ਜਦੋਂ ਕਿ ਨਸ਼ੇ ਨੂੰ ਰੋਕਣ ਵਾਸਤੇ ਪੂਰਾ ਜ਼ੋਰ ਲਗਾਇਆ ਜਾ ਰਿਹਾ ਹੈ...

**ਮਾਨਯੋਗ ਸਪੀਕਰ :** ਤੁਸੀਂ ਦੱਸੋ ਕਿ ਕਹਿਣਾ ਕੀ ਚਾਹੁੰਦੇ ਹੋ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੰਜਾਬ ਅੰਦਰ ਸੱਟੇ ਅਤੇ ਭੁੱਕੀ ਦਾ ਕਾਰੋਬਾਰ ਚੱਲ ਰਿਹਾ ਹੈ। ਲੋਕ ਆਪਣੀਆਂ ਮਾਵਾਂ ਦੇ ਕਾਂਟੇ ਵੇਚ ਕੇ, ਲੀੜੇ ਵੇਚ ਕੇ ਨਸ਼ਾ ਖਰੀਦਦੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ਾ ਲਿਆਉਣ ਵਿੱਚ ਜਿਨ੍ਹਾਂ ਲੋਕਾਂ ਦਾ ਹੱਥ ਹੈ, ਸਰਕਾਰ ਵੱਲੋਂ ਇੱਕ ਇਨਕੁਆਇਰੀ ਕਮਿਸ਼ਨ ਬਿਠਾ ਕੇ

ਇਸ ਤੇ ਕਾਰਵਾਈ ਕੀਤੀ ਜਾਵੇ। ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ, ਸਾਡੇ ਮਾਨਯੋਗ ਮੈਂਬਰ, ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਜੀ ਦੇ ਬ੍ਰਦਰ ਇਨ ਲਾਅ ਬਾਰੇ...

**ਮਾਨਯੋਗ ਸਪੀਕਰ :** ਇਸ ਦਾ ਇੱਥੇ ਕੋਈ ਤਾਅਲੁਕ ਨਹੀਂ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇੰਟਰਨੈਸ਼ਨਲ ਕ੍ਰਿਕਟ ਕੌਂਸਲ ਨੇ ਲਿਖਿਆ ਹੈ ਕਿ ਉਨ੍ਹਾਂ ਤੋਂ ਅਵੇਅਰ ਰਹਿਣ ਦੀ ਲੋੜ ਹੈ। ਇਹ ਮੈਂ ਨਹੀਂ ਲਿਖਿਆ....

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਇਸ ਦਾ ਇੱਥੇ ਕੋਈ ਤਾਅਲੁਕ ਨਹੀਂ ਹੈ। ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਰੇਤਾ-ਬਜਰੀ ਦੇ ਮੁੱਦੇ ਤੇ ਬਹਿਸ ਲਈ ਸਮਾਂ ਨਾ ਦੇਣ ਤੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਕੋਹਾੜ ਸਾਹਿਬ, ਤੁਹਾਨੂੰ ਦੱਸਿਆ ਹੈ ਕਿ ਤੁਹਾਡਾ ਨੋਟਿਸ ਰਿਜੈਕਟ ਹੋ ਚੁੱਕਿਆ ਹੈ ਜੀ। ਤੁਸੀਂ ਬਜਟ ਤੇ ਕਹਿ ਲੈਣਾ ਜੀ। ਅੱਜ ਗਵਰਨਰ ਐਡਰੈਸ ਤੇ ਕਹੋ, ਜੋ ਕਹਿਣਾ ਹੈ। ਇਸ ਸਬੰਧੀ ਤੁਸੀਂ ਗਵਰਨਰ ਐਡਰੈਸ ਤੇ ਬੋਲ ਲੈਣਾ, ਬਜਟ ਤੇ ਬੋਲ ਲੈਣਾ ਜੀ। ਤੁਹਾਡਾ ਮੈਟਰ ਰਿਜੈਕਟ ਹੋ ਚੁੱਕਿਆ ਹੈ, ਇਸ ਲਈ ਪਲੀਜ਼ ਬੈਠੋ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਦੇ ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਕੋਹਾੜ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ, ਸ਼ੋਰ)

**ਸਰਦਾਰ ਕੁਲਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਅੱਜ ਮੈਂਬਰ ਸਾਹਿਬ ਆਏ ਹਨ, ਜਿਹੜੇ ਇੱਥੇ ਪਿਛਲੀ ਵਾਰ ਡਿਪਟੀ ਮੁੱਖ ਮੰਤਰੀ ਸਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਰੀਕੇ ਨਹਿਰ ਵਿੱਚ ਬਾਦਲ ਸਾਹਿਬ ਨੇ ਆਪਣੇ ਬੇਟੇ ਦਾ ਸੁਪਨਾ ਪੂਰਾ ਕਰਨ ਲਈ ਜਿਹੜੀ ਪਾਣੀ ਵਾਲੀ ਬੱਸ ਚਲਾਈ ਸੀ ਔਰ 20 ਕਰੋੜ ਰੁਪਏ ਵਾਲੇ ਜਿਹੜੇ ਪ੍ਰੋਜੈਕਟ ਦਾ ਸਾਡੇ ਮੰਤਰੀ ਸਾਹਿਬ ਕੱਲ੍ਹ ਸਰਵੇ ਕਰਕੇ ਆਏ ਹਨ, ਉਹ ਜਿਹੜੀ ਬੱਸ ਹੈ, ਉਹ ਬੱਸ ਨਹੀਂ ਹੈ, ਉਹ ਘੜੁੱਕਾ ਹੈ।

-----

** **Not recorded as ordered by the Chair.

## WALK-OUT

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਪਹਿਲਾਂ ਤੋਂ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਾਰੇ ਮੈਂਬਰ ਰੇਤੇ ਅਤੇ ਬਜਰੀ ਦੇ ਮੁੱਦੇ ਤੇ ਬੋਲਣ ਲਈ ਸਮਾਂ ਨਾ ਮਿਲਣ ਦੇ ਵਿਰੋਧ ਵਜੋਂ ਵਾਕ-ਆਊਟ ਕਰ ਗਏ।)

-----

## MATTERS RAISED DURING ZERO HOUR *(Resumption)*

**ਸਰਦਾਰ ਕੁਲਬੀਰ ਸਿੰਘ :** ਸਪੀਕਰ ਸਾਹਿਬ, ਜਿਹੜਾ ਬਾਦਲ ਸਾਹਿਬ ਨੇ ਪਾਣੀ ਵਾਲੀ ਬੱਸ ਚਲਵਾ ਕੇ ਕਾਕਾ ਜੀ ਦਾ ਸੁਪਨਾ ਪੂਰਾ ਕਰਨਾ ਸੀ, ਜੋ ਖਜ਼ਾਨੇ ਤੇ ਭਾਰੀ ਬੋਝ ਪਾਇਆ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਉਸ ਸਾਰੇ ਪ੍ਰੋਜੈਕਟ ਦੀ ਔਰ ਉਸ ਪਾਣੀ ਵਾਲੀ ਬੱਸ ਦੀ ਵਿਜੀਲੈਂਸ ਤੋਂ ਇਨਕੁਆਇਰੀ ਕਰਵਾਈ ਜਾਵੇ। (ਥੰਪਿੰਗ) ਔਰ ਕਾਕਾ ਜੀ ਨੂੰ, ਜਿਨ੍ਹਾਂ ਦਾ ਸੁਪਨਾ ਬਾਦਲ ਸਾਹਿਬ ਨੇ ਪੂਰਾ ਕਰਨਾ ਸੀ, ਉਨ੍ਹਾਂ ਨੂੰ ਫੜ੍ਹ ਕੇ ਅੰਦਰ ਦਿੱਤਾ ਜਾਵੇ। (ਵਿਘਨ,ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ....(ਵਿਘਨ,ਸ਼ੋਰ)

**ਮਾਨਯੋਗ ਸਪੀਕਰ:** (ਵਿਘਨ,ਸ਼ੋਰ) ਢੀਂਡਸਾ ਸਾਹਿਬ, ਗੱਲ ਹੋ ਗਈ ਹੈ। ਹਾਂ ਜੀ, ਚੀਮਾ ਸਾਹਿਬ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣ ਲਈ ਮੇਰਾ ਬੜਾ ਅਹਿਮ ਮਸਲਾ ਹੈ ਕਿ ਪੰਜਾਬ ਦੀਆਂ ਸੜਕਾਂ ਤੇ ਸਪੀਡ ਬਰੇਕਰ ਬਹੁਤ ਜ਼ਿਆਦਾ ਬਣਾ ਦਿੱਤੇ ਗਏ ਹਨ। ਸ਼ਾਹਕੋਟ ਹਲਕੇ ਵਿੱਚ ਰੂਪੇਵਾਲ ਮੰਡੀ ਹੈ, ਉਥੇ ਵੀ ਸਪੀਡ ਬਰੇਕਰ ਸੜਕਾਂ ਤੇ ਇੰਨੇ ਬਣਾ ਦਿੱਤੇ ਹਨ ਕਿ ਕੱਲ੍ਹ ਇੱਕ ਗੱਡੀ ਸਪੀਡ ਬਰੇਕਰ ਤੇ ਵੱਜ ਕੇ ਦੂਜੀ ਗੱਡੀ ਤੇ ਜਾ ਡਿੱਗੀ ਅਤੇ ਚਾਰ ਵਿਅਕਤੀ ਥਾਂ ਤੇ ਹੀ ਮਰ ਗਏ। ਸਾਰੇ ਪੰਜਾਬ ਵਿੱਚ ਹੀ ਬਹੁਤ ਜ਼ਿਆਦਾ ਸਪੀਡ ਬਰੇਕਰ ਬਣਾਏ ਜਾ ਰਹੇ ਹਨ ਜਿਨ੍ਹਾਂ ਦੀ ਕੋਈ ਨਿਸ਼ਾਨੀ ਵੀ ਨਹੀਂ ਲੱਗ ਰਹੀ। ਜੇਕਰ ਕਿਸੇ ਸੜਕ ਤੇ ਕੋਈ ਸਕੂਲ ਹੋਵੇ ਜਾਂ ਪਿੰਡ ਦਾ ਰਸਤਾ ਆਉਂਦਾ ਹੋਵੇ ਤਾਂ ਉਥੇ ਸਪੀਡ ਬਰੇਕਰ ਬਣਾ ਲੈਣਾ ਗਲਤ ਗੱਲ ਨਹੀਂ ਹੈ ਪਰ ਆਮ ਤੌਰ ਤੇ ਸੜਕਾਂ ਤੇ ਇੰਨੀ ਵੱਡੀ ਗਿਣਤੀ ਵਿੱਚ ਸਪੀਡ ਬਰੇਕਰ ਬਣਾਉਣ ਦੇ ਕਾਰਨ ਐਕਸੀਡੈਂਟਸ ਬਹੁਤ ਵਧ ਗਏ ਹਨ। ਮੇਰੀ ਇਹ ਬੇਨਤੀ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਹੈ।

**ਮਾਨਯੋਗ ਸਪੀਕਰ:** ਬੈਠੋ ਜੀ। ਸਰਦਾਰ ਸੁਖਪਾਲ ਸਿੰਘ ਭੁੱਲਰ ਜੀ।

**ਸਰਦਾਰ ਸੁਖਪਾਲ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਸਾਡੇ ਵਿਰੋਧੀ ਧਿਰ ਦੇ ਜ਼ਿਲ੍ਹੇ ਦੇ ਪ੍ਰਧਾਨ, ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਜਿਹੜਾ ਪਿਛਲੇ ਟਾਈਮ ਵਿੱਚ ਇਸੇ ਵਿਧਾਨ ਸਭਾ ਵਿੱਚ ਛਾਤੀ ਠੋਕ ਠੋਕ ਕੇ ਕਹਿੰਦਾ ਸੀ ਕਿ ਮੈਂ ਅੱਤਵਾਦੀ ਸੀ, ਅੱਤਵਾਦੀ ਹਾਂ ਅਤੇ ਅੱਤਵਾਦੀ ਰਹੂੰਗਾ। ਉਹ ਇਹੋ ਜਿਹੀਆਂ ਸ਼ਬਦਾਵਲੀਆਂ ਯੂਜ਼ ਕਰਕੇ ਪੰਜਾਬ ਦੇ ਲਾਅ ਐਂਡ ਆਰਡਰ ਨੂੰ ਭੰਗ ਕਰਨਾ ਚਾਹੁੰਦਾ ਹੈ ਔਰ ਉਥੋਂ ਦੇ ਅਫ਼ਸਰਾਂ ਨੂੰ ਝੂਠੀਆਂ ਡਾਇਰੀਆਂ ਅਤੇ ਇਹੋ ਜਿਹਾ ਕੁਝ ਤਿਆਰ ਕਰਕੇ ਕਹਿੰਦਾ ਹੈ ਕਿ ਜੇ ਸਾਡੀ ਸਰਕਾਰ ਸੱਤਾ ਵਿੱਚ ਆਈ ਤਾਂ ਤੁਹਾਨੂੰ ਪੁੱਠੇ ਟੰਗ ਦੇਵਾਂਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਬੰਦਿਆਂ ਨੂੰ, ਜਿਨ੍ਹਾਂ ਨੇ ਖੁਦ ਪੁਰਾਣੇ ਟਾਈਮ ਵਿਚ ਸ਼ਰੇਆਮ ਹਿੰਦੂਆਂ ਦੇ ਕਤਲ ਕੀਤੇ ਹੋਣ, ਹਿੰਦੂਆਂ ਦੇ ਬੱਚਿਆਂ ਨੂੰ ਕਿਰਪਾਨਾਂ ਦੇ ਨਾਲ ਵੱਢਿਆ ਹੋਵੇ, ਉਨ੍ਹਾਂ ਉਤੇ ਸਖਤ ਕਾਰਵਾਈ ਕਰਦੇ ਹੋਏ, ਔਰ ਜੋ ਪਿਛਲੀ ਵਰ੍ਹੀਂ ਛੇਵਾਂ ਦਰਿਆ ਨਸ਼ੇ ਦਾ ਵਗਦਾ ਰਿਹਾ, ਉਸ ਦੇ ਵਿਚ ਜੇ ਸਭ ਤੋਂ ਵੱਡੀ ਭੂਮਿਕਾ ਰਹੀ ਹੈ ਤਾਂ ਉਸ ਅੱਤਵਾਦੀ ਦੀ ਰਹੀ ਹੈ। ਇਲੈਕਸ਼ਨ ਦੇ ਵੇਲੇ ਹਲਕੇ ਖੇਮਕਰਨ ਦੇ ਕਾਂਗਰਸੀਆਂ ਨੇ ਉਸ ਦਾ ਇਹੋ ਜਿਹਾ ਮਾਂਜਾ ਠੋਕਿਆ ਕਿ ਉਸ ਨੂੰ ਉਥੇ ਜ਼ੀਰੋ ਬਣਾ ਕੇ ਰੱਖ ਦਿੱਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ......

**ਮਾਨਯੋਗ ਸਪੀਕਰ:** ਸ਼ਾਰਟ ਗੱਲ ਕਰੋ ਜੀ। (ਵਿਘਨ)

**ਸਰਦਾਰ ਸੁਖਪਾਲ ਸਿੰਘ ਭੁੱਲਰ:** ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਸੀਰੀਅਸ ਲੈਂਦੇ ਹੋਏ ਉਸ ਦੇ ਖਿਲਾਫ ਤੁਰੰਤ ਕਾਰਵਾਈ ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਸ਼ਾਰਟ ਵਿੱਚ ਗੱਲ ਕਰੋ ਜੀ...

**ਸਰਦਾਰ ਸੁਖਪਾਲ ਸਿੰਘ ਭੁੱਲਰ:** ਉਹ ** ** ਪੁਰਾਣਾ ਅੱਤਵਾਦੀ ਹੈ, (ਵਿਘਨ,ਸ਼ੋਰ) ਉਸ ਨੂੰ ਜੇਲ੍ਹ ਵਿੱਚ ਸੁੱਟਣਾ ਚਾਹੀਦਾ ਹੈ। (ਵਿਘਨ) ਜਿਹੜਾ ਬੰਦਾ ....

**ਮਾਨਯੋਗ ਸਪੀਕਰ:** ਜਿਹੜਾ ਵਿਅਕਤੀ ਸਦਨ ਦੇ ਵਿੱਚ ਹਾਜ਼ਰ ਨਹੀਂ ਹੈ, ਪਲੀਜ਼, ਉਸ ਦਾ ਨਾਂ ਨਾ ਲਿਆ ਜਾਵੇ। (ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ; ਆਮ ਆਦਮੀ ਪਾਰਟੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਰਣਦੀਪ ਸਿੰਘ

---

** **Not recorded/Expunged as ordered by the Chair.

ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।

**ਮਾਨਯੋਗ ਸਪੀਕਰ:** ਜਿਹੜਾ ਸੁਖਪਾਲ ਜੀ ਨੇ ਨਾਮ ਲਿਆ ਹੈ, ਇਹ ਨਾਮ ਐਕਸਪੰਜ ਕਰ ਦਿੱਤਾ ਜਾਵੇ। (ਵਿਘਨ, ਸ਼ੋਰ) ਬੈਠੋ ਜੀ। ਹਾਂ ਜੀ, ਨਾਭਾ ਜੀ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਸਾਨੂੰ ਬੋਲਣ ਦਾ ਮੌਕਾ ਨਹੀਂ ਦਿੱਤਾ ਜਾਂਦਾ। ਟਰੈਜ਼ਰੀ ਬੈਂਚਿਜ਼ ਵਾਲਿਆਂ ਨੂੰ ਜ਼ੀਰੋ ਆਵਰ ਦੌਰਾਨ ਬੋਲਣ ਦਾ ਮੌਕਾ ਦੇ ਦਿੱਤਾ ਜਾਂਦਾ ਹੈ, ਸਾਨੂੰ ਕੁਝ ਨਹੀਂ ਕਹਿਣ ਦਿੱਤਾ ਜਾਂਦਾ । ਨਾਭਾ ਜੀ, ਪਹਿਲਾਂ ਮੈਨੂੰ ਆਪਣੀ ਗੱਲ ਕਹਿ ਲੈਣ ਦਿਉ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਰਣਦੀਪ ਸਿੰਘ ਜ਼ੀਰੋ ਆਵਰ ਦੌਰਾਨ ਇੱਕ ਦੂਜੇ ਤੋਂ ਪਹਿਲਾਂ ਆਪਣੀ-ਆਪਣੀ ਗੱਲ ਕਹਿਣ ਲਈ ਆਪਸ ਵਿੱਚ ਬਹਿਸ ਕਰਨ ਲੱਗੇ।) (ਵਿਘਨ,ਸ਼ੋਰ)

**ਮਾਨਯੋਗ ਸਪੀਕਰ:** ਅਰੋੜਾ ਜੀ, ਤੁਸੀਂ ਇਸ ਤੋਂ ਬਾਅਦ ਬੋਲ ਲੈਣਾ ਜੀ। (ਵਿਘਨ, ਸ਼ੋਰ)

**ਸਰਦਾਰ ਰਣਦੀਪ ਸਿੰਘ :** ਅਮਨ ਜੀ, ਤੁਸੀਂ ਆਪਣੀ ਗੱਲ ਬਾਅਦ ਵਿੱਚ ਕਰ ਲੈਣਾ। ਮੈਨੂੰ ਦੋ ਮਿੰਟ ਲਈ ਗੱਲ ਕਰ ਲੈਣ ਦਿਉ। ਮੇਰੇ ਤੋਂ ਬਾਅਦ ਤੁਸੀਂ ਖੜ੍ਹ ਜਾਣਾ। ਸਪੀਕਰ ਸਾਹਿਬ ਨੇ ਮੈਨੂੰ ਕਿਹਾ ਹੈ। ਤੁਹਾਨੂੰ ਰਿਕੁਐਸਟ ਹੈ, ਪਲੀਜ਼। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ। ਮੈਂ ਸਰਕਾਰ ਦਾ ਧਿਆਨ ਇੱਕ ਬੜੇ ਅਹਿਮ ਮੁੱਦੇ ਤੇ ਲਿਆਉਣਾ ਚਾਹੁੰਦਾ ਹਾਂ ਕਿ ਕਿਨ੍ਹਾਂ ਨੇ ਪਿਛਲੀ ਸਰਕਾਰ ਵੇਲੇ ਬੜੇ ਆਰਗੇਨਾਈਜ਼ ਤਰੀਕੇ ਨਾਲ ਪੰਜਾਬ ਸਰਕਾਰ ਦਾ ਖਜ਼ਾਨਾ ਲੁੱਟਿਆ। ਮੈਂ ਇਸ ਦਾ ਸਬੂਤ ਨਾਲ ਲੈ ਕੇ ਆਇਆ ਹਾਂ। ਇਹ ਮਸਲਾ ਪੰਚਾਇਤੀ ਰਾਜ ਅਤੇ ਰੂਰਲ ਡਿਵੈਲਪਮੈਂਟ ਮਹਿਕਮੇ ਨਾਲ ਸਬੰਧਿਤ ਹੈ। ਮੈਂ ਇਹ ਇਨਫਰਮੇਸ਼ਨ ਬਕਾਇਦਾ ਆਰ.ਟੀ.ਆਈ. ਐਕਟ ਅਧੀਨ ਲਈ ਹੈ ਜਿਸ ਮੁਤਾਬਕ ਪੰਚਾਇਤ ਸੈਕਟਰੀ ਸ਼੍ਰੀ ਕੁਲਵੰਤ ਸਿੰਘ ਹੰਗੇ ਕਸੂਰਵਾਰ ਹੈ ਔਰ ਬਦਕਿਸਮਤੀ ਅਜਿਹੀ ਹੈ ਕਿ ਇੱਕ ਚਰਨਜੀਤ ਕੌਰ ਨਾਮ ਦੀ ਐਸ.ਸੀ. ਲੇਡੀ ਸਰਪੰਚ ਸੀ ਪਰ ਉਹ ਅੱਜ ਮੌਕੇ ਦੀ ਸਰਪੰਚ ਨਹੀਂ ਹੈ, ਉਸ ਨੂੰ ਬਕਾਇਦਾ ਵਰਤਿਆ ਗਿਆ। ਲੇਕਿਨ ਮੈਂ ਇਹ ਸਬੂਤ ਇਕੱਠਾ ਕੀਤਾ ਹੈ ਕਿ ਤਿੰਨ ਮਹੀਨੇ ਦੇ ਦਰਮਿਆਨ 27 ਲੱਖ ਰੁਪਿਆ ਵਿਦਡਰਾਅ ਹੋਇਆ ਹੈ। ਇਹ ਮੇਰੇ ਕੋਲ ਪੰਜਾਬ ਕੋਆਪਰੇਟਿਵ ਬੈਂਕ ਦੇ ਚੈੱਕ ਵੀ ਸਬੂਤ ਵਜੋਂ ਹਨ। ਮੇਰੀ ਹੱਥ ਜੋੜ ਕੇ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਪੰਚਾਇਤ ਸੈਕਟਰੀ ਨੂੰ ਫੌਰੀ ਤੌਰ ਤੇ ਸਸਪੈਂਡ ਕੀਤਾ ਜਾਵੇ ਅਤੇ ਨਾਲ ਹੀ ਇਸ 27 ਲੱਖ ਰੁਪਏ ਦੀ ਗਲਤ

ਵਰਤੋਂ ਕਰਨ ਦੀ ਇਨਕੁਆਰੀ ਕੀਤੀ ਜਾਵੇ।

**ਮਾਨਯੋਗ ਸਪੀਕਰ:** ਠੀਕ ਹੈ, ਹੁਣ ਬੈਠੋ, ਬਹੁਤ ਲੰਬੀ ਗੱਲ ਹੋ ਗਈ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਇਕ ਮਿੰਟ ਜੀ, ਇਸ ਪੰਚਾਇਤ ਸੈਕਟਰੀ ਨੇ ਹੁਣ ਆਪਣੀ ਟਰਾਂਸਫਰ ਨਾਭੇ ਬਲਾਕ ਵਿੱਚ ਕਰਵਾ ਲਈ ਹੈ। ਤੁਸੀਂ ਦੇਖੋ ਕਿ ਉਹ ਦੋ ਭਾਈ ਹਨ ਅਤੇ ਦੋਵੇਂ ਪੰਚਾਇਤ ਸੈਕਟਰੀ ਇੱਕ ਦੂਜੇ ਨਾਲ ਰਹਿ ਰਹੇ ਹਨ। ਮੇਰੀ ਬੇਨਤੀ ਹੈ ਕਿ ਦੋਵਾਂ ਤੇ ਸਖਤ ਕਾਰਵਾਈ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ, ਹੁਣ ਬੈਠੋ। ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਬਦਕਿਸਮਤੀ ਦੀ ਗੱਲ ਹੈ ਕਿ ਅੱਜ ਟਰੇਜ਼ਰੀ ਬੈਂਚਿਜ਼ ਦੇ ਇੱਕ ਸਾਥੀ ਨੇ ਮੇਰੇ ਇੱਕ ਰਿਸ਼ਤੇਦਾਰ ਦੇ ਅਗੇਂਸਟ ਕੁਝ ਐਲੀਗੇਸ਼ਨ ਲਗਾਏ ਹਨ ਅਤੇ ਲਗਾਏ ਵੀ ਉਸ ਬੰਦੇ ਨੇ ਹਨ ਜਿਸ ਦਾ ਆਪਣਾ ਨਾਮ ਡਰੱਗਜ਼ ਦੇ ਕੇਸਾਂ ਵਿੱਚ ਅਤੇ ਗਿੱਦੜਬਾਹਾ ਦੇ ਵਿੱਚ ਤਿੰਨ ਕਤਲਾਂ ਦੇ ਵਿੱਚ ਆ ਚੁੱਕਿਆ ਹੈ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਛੱਜ ਤਾਂ ਬੋਲੇ, ਛਾਨਣੀ ਕਿਉਂ ਬੋਲੇ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਗਿਰੇਬਾਨ ਵਿੱਚ ਝਾਕ ਕੇ ਫਿਰ ਬੋਲਿਆ ਕਰੋ।(ਵਿਘਨ..ਸ਼ੋਰ) Sir, let me make another point, ਮੇਰਾ ਇੱਕ ਹੋਰ ਪੁਆਇੰਟ ਹੈ।(ਵਿਘਨ..ਸ਼ੋਰ) (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ ਕਰਦੇ ਹੋਏ) ਸੁਣਨ ਦਾ ਮਾਦਾ ਰੱਖੋ। ਮੈਂ ਕੋਈ ਰਬੜ ਦਾ ਗੁੱਡਾ ਨਹੀਂ ਹਾਂ ਕਿ ਅਕਾਲੀ ਦਲ ਵਾਂਗ ਮਾੜੀ ਜਿਹੀ ਗੱਲ ਤੇ ਧਮਕੀ ਦੇ ਦਿਓ।

**ਮਾਨਯੋਗ ਸਪੀਕਰ:** ਅਮਨ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸ਼੍ਰੀ ਅਮਨ ਅਰੋੜਾ :** ਸਰ, ਗੱਲ ਇੰਨੀ ਹੈ ਕਿ ਟਰੈਜ਼ਰੀ ਬੈਂਚਿਜ਼ ਦੇ ਕੁਝ ਸਾਥੀ ਫੂਲਕਾ ਸਾਹਿਬ ਦੇ ਜਾਣ ਤੋਂ ਮਗਰੋਂ ਹੱਸ ਰਹੇ ਸੀ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਸਾਡੇ ਦੋ ਸਾਥੀ ਜਿਨ੍ਹਾਂ ਨੂੰ ** ** ਕਰਕੇ ਇਸ ਹਾਊਸ ਤੋਂ ਬਾਹਰ ਕੱਢਿਆ ਗਿਆ ਹੈ, ਉਹ ਉਸ ਦੇ ਪ੍ਰੋਟੈਸਟ ਵਿੱਚ ਗਏ ਹਨ । ਅਸੀਂ ਕਾਲੀਆਂ ਪੱਟੀਆਂ ਵੀ ਉਸੇ ਪ੍ਰੋਟੈਸਟ ਵਿੱਚ ਬੰਨ੍ਹੀਆਂ ਹਨ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ।

**ਸ਼੍ਰੀ ਅਮਨ ਅਰੋੜਾ :** ਅਸੀਂ ਇਸ ਕਰਕੇ ਹਾਊਸ ਤੋਂ ਬਾਹਰ ਨਹੀਂ ਗਏ ਕਿਉਂਕਿ ਸਾਨੂੰ ਪੰਜਾਬ ਦੇ ਲੋਕਾਂ ਨੇ ਆਪਣੀ ਅਵਾਜ਼ ਬਣਾ ਕੇ ਇੱਥੇ ਭੇਜਿਆ ਹੈ। ਇਹ ਸਾਡੀ ਅਵਾਜ਼ ਦਬਾਉਣਾ ਚਾਹੁੰਦੇ ਹਨ ਪਰ ਇਹ ਅਵਾਜ਼ ਨਹੀਂ ਦਬੇਗੀ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਰਾਜਾ ਵੜਿੰਗ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੇਰੇ ਸਾਥੀ ਨੇ ਠੀਕ

** Expunged as ordered by the Chair.

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਕਿਹਾ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਇਲਜ਼ਾਮ ਮੇਰੇ ਤੇ ਲੱਗੇ ਸੀ, ਉਹ ਸਰਕਾਰ ਨੇ ਮੇਰੇ ਤੇ ਅਤੇ ਇੱਕ ਸਾਥੀ ਇਨ੍ਹਾਂ ਦੇ ਮੈਂਬਰ, ਜਿਹੜਾ ਬਾਹਰ ਕੱਢਿਆ ਗਿਆ ਹੈ, ਉਸ ਤੇ ਲਗਾਏ ਸੀ ਅਤੇ ਇਹ ਇਲਜ਼ਾਮ ਅਕਾਲੀ ਦਲ ਦੀ ਸਰਕਾਰ ਨੇ ਲਗਾਏ ਸੀ। ਦੂਜੀ ਗੱਲ ਇਨ੍ਹਾਂ ਨੇ ਕਿਹਾ ਹੈ ਕਿ ਗਿੱਦੜਬਾਹਾ ਵਿੱਚ 3 ਕਤਲ ਹੋਏ ਹਨ। ਅਗਰ ਗਿੱਦੜਬਾਹਾ ਵਿਚ ਤਿੰਨ ਕਤਲ ਹੋਏ ਹੋਣ, ਭਾਵੇਂ ਇੱਕ ਵੀ ਹੋਇਆ ਹੋਵੇ, ਮੈਂ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿਆਂਗਾ, ਨਹੀਂ ਤਾਂ ਇਹ ਸਦਨ ਵਿੱਚ ਮੁਆਫੀ ਮੰਗਣ ਅਤੇ ਕੱਲ੍ਹ ਨੂੰ ਇਸ ਗੱਲ ਦਾ ਪਰੂਫ ਲਿਆਉਣ। ਦੂਜੀ ਗੱਲ ਇਨ੍ਹਾਂ ਦੇ ਰਿਸ਼ਤੇਦਾਰ ਬਾਰੇ ਗੂਗਲ ਤੇ ਸਰਚ ਕਰੋ, ਮੈਂ ਨਹੀਂ ਕਹਿੰਦਾ, ਗੂਗਲ ਤੇ ਸਰਚ ਕਰੋ ** **।

**ਮਾਨਯੋਗ ਸਪੀਕਰ:** ਇਹ ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਰਾਜਾ ਵੜਿੰਗ ਨੂੰ ਵੀ ਗੂਗਲ ਤੇ ਸਰਚ ਕਰ ਲਓ। "ICC CEO Dave Richardson wrote to the BCCI President notifying him about the association of board's secretary Anurag Thakur with ** ** Who has been under the radar of the ICC's Anti-Corruption and Security Unit (ACSU) for over a year now. "

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ, ਪਲੀਜ਼ ਬੈਠੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਅੱਗੇ ਇੰਡੀਅਨ ਐਕਸਪ੍ਰੈਸ ਦੀ ਖਬਰ ਹੈ। ਬੀ.ਸੀ.ਸੀ.ਆਈ. ਦੇ ਐਂਟੀ-ਕੁਰੱਪਸ਼ਨ ਯੂਨਿਟ ਨੇ ਲਿਖਿਆ ਹੈ, "The BCCI's Anti-Corruption Unit director Ravi Savani had warned all IPL franchise managers in 2014 advising them that ** ** was not entertained by any of their squad members. "

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ, ਤੁਸੀਂ ਪਲੀਜ਼ ਬੈਠੋ। ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ। ਸਰਦਾਰ ਬਲਬੀਰ ਸਿੰਘ ਸਿੱਧੂ।

**ਸ਼੍ਰੀ ਅਮਨ ਅਰੋੜਾ :** ** **

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** **

**ਮਾਨਯੋਗ ਸਪੀਕਰ:** ਇਹ ਸ਼ਬਦ ਐਕਸਪੰਜ ਕੀਤੇ ਜਾਣ। ਜੋ ਕੁਝ ਮੇਰੀ ਇਜ਼ਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਐਕਸਪੰਜ ਕੀਤਾ ਜਾਵੇ।(ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ** **

**ਸ਼੍ਰੀ ਅਮਨ ਅਰੋੜਾ:** ** ** (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜੋ ਕੁਝ ਵੀ ਮੇਰੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ ਉਸ ਨੂੰ ਐਕਸਪੰਜ ਕੀਤਾ ਜਾਵੇ।(ਵਿਘਨ) (ਸ਼ੋਰ) .....ਹੁਣ ਅਗਲੀ ਆਈਟਮ।

---

** Expunged as ordered by the Chair.

ਧਿਆਨ ਦਿਵਾਊ ਨੋਟਿਸ, ਸੋਮ ਪ੍ਰਕਾਸ਼ ਜੀ।

-----

## CALLING ATTENTION NOTICES UNDER RULE 66 (SERIAL NUMBER 09)

**ਸ਼੍ਰੀ ਸੋਮ ਪ੍ਰਕਾਸ਼ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਜਲੰਧਰ ਵਿਖੇ ਇੱਕ ਪ੍ਰਾਈਵੇਟ ਸੰਸਥਾ ਥੈਲੇਸੀਮੀਆ ਬਿਮਾਰੀ ਦੇ ਇਲਾਜ ਲਈ ਕੰਮ ਕਰ ਰਹੀ ਹੈ। ਜਲੰਧਰ ਵਿਖੇ ਮਈ ਮਹੀਨੇ ਦੀ 7 ਤਰੀਕ ਨੂੰ 50 ਤੋਂ ਵੱਧ ਥੈਲੇਸੀਮੀਆ ਬਿਮਾਰੀ ਨਾਲ ਪੀੜਿਤ ਬੱਚੇ ਸਿਵਲ ਹਸਪਤਾਲ ਵਿੱਚ ਗਲਤ ਖ਼ੂਨ ਚੜ੍ਹਾਉਣ ਨਾਲ ਹੈਪੇਟਾਈਟਸ-ਸੀ ਬਿਮਾਰੀ ਦਾ ਸ਼ਿਕਾਰ ਹੋ ਗਏ ਹਨ।

ਥੈਲੇਸੀਮੀਆ ਦੀ ਬਿਮਾਰੀ ਨਾਲ ਪੀੜਿਤ ਮਰੀਜ਼ਾਂ ਨੂੰ ਹਰ ਮਹੀਨੇ ਘੱਟੋ-ਘੱਟ 3 ਵਾਰ ਖ਼ੂਨ ਚੜ੍ਹਦਾ ਹੈ ਅਤੇ ਇਨ੍ਹਾਂ ਮਰੀਜ਼ਾਂ ਦੀ ਉਮਰ ਵੱਧ ਤੋਂ ਵੱਧ 25 ਸਾਲ ਦੇ ਕਰੀਬ ਹੁੰਦੀ ਹੈ। ਇਸ ਤਰ੍ਹਾਂ ਇਹ ਬਦਕਿਸਮਤ ਬੱਚੇ ਹਸਪਤਾਲ ਵਿੱਚ ਹੀ ਸਾਰਾ ਜੀਵਨ ਬਤੀਤ ਕਰਦੇ ਹਨ। ਇਨ੍ਹਾਂ ਦੀ ਖਤਰਨਾਕ ਬਿਮਾਰੀ ਤੇ ਘੱਟੋ-ਘੱਟ 5000 ਰੁਪਏ ਪ੍ਰਤੀ ਮਹੀਨੇ ਦੀ ਦਵਾਈ ਲੱਗਦੀ ਹੈ ਅਤੇ ਮਹੀਨੇ ਵਿੱਚ ਤਿੰਨ-ਚਾਰ ਵਾਰ ਖ਼ੂਨ ਚੜ੍ਹਦਾ ਹੈ।

ਅਜਿਹੇ ਮਰੀਜ਼ਾਂ ਲਈ ਸਰਕਾਰ ਦੀ ਸਪੱਸ਼ਟ ਪਾਲਿਸੀ ਹੋਣੀ ਚਾਹੀਦੀ ਹੈ। ਇਨ੍ਹਾਂ ਨੂੰ ਦਵਾਈਆਂ ਮੁਫਤ ਦੇਣੀਆਂ ਚਾਹੀਦੀਆਂ ਹਨ। ਇਸ ਬਿਮਾਰੀ ਨਾਲ ਪ੍ਰਭਾਵਿਤ ਬੱਚਿਆਂ ਲਈ ਸਪੱਸ਼ਟ ਪਾਲਿਸੀ ਸਰਕਾਰ ਨੂੰ ਬਣਾਉਣੀ ਚਾਹੀਦੀ ਹੈ।

ਜੋ 50 ਤੋਂ ਵੱਧ ਬੱਚੇ ਗਲਤ ਖ਼ੂਨ ਚੜ੍ਹਨ ਨਾਲ ਹੈਪੇਟਾਈਟਸ-ਸੀ (ਕਾਲਾ ਪੀਲੀਆ) ਦੇ ਸ਼ਿਕਾਰ ਹੋਏ ਹਨ, ਲਈ ਸਰਕਾਰ ਨੂੰ ਤੁਰੰਤ ਕਾਰਵਾਈ ਕਰਨੀ ਚਾਹੀਦੀ ਹੈ।

ਹੈਪੇਟਾਈਟਸ-ਸੀ ਦੇ ਇੱਕ ਮਰੀਜ਼ ਦੇ ਇਲਾਜ ਲਈ ਡੇਢ ਲੱਖ ਰੁਪਏ ਦਾ ਖਰਚਾ ਹੁੰਦਾ ਹੈ ਅਤੇ ਜੋ ਬੱਚੇ ਸਰਕਾਰੀ ਹਸਪਤਾਲਾਂ ਵਿੱਚ ਗਲਤ ਖ਼ੂਨ ਚੜ੍ਹਾਉਣ ਕਰਕੇ ਬਿਮਾਰ ਹੋਏ ਹਨ, ਦਾ ਤੁਰੰਤ ਇਲਾਜ ਕਰਨਾ ਚਾਹੀਦਾ ਹੈ ਅਤੇ ਅਜਿਹਾ ਦੁਬਾਰਾ ਨਾ ਹੋਵੇ, ਲਈ ਵੀ ਠੋਸ ਯਤਨ ਕਰਨੇ ਚਾਹੀਦੇ ਹਨ।

ਸਰਕਾਰੀ ਹਸਪਤਾਲ, ਜਲੰਧਰ ਨੂੰ ਅਪਗ੍ਰੇਡ ਕਰਨ ਦੀ ਸਖਤ ਲੋੜ ਹੈ ਅਤੇ ਖ਼ੂਨ ਦੇ ਟੈਸਟ ਲਈ ਨਵੀਂ ਤਕਨੀਕ ਦੀਆਂ ਮਸ਼ੀਨਾਂ ਦੀ ਵਰਤੋਂ ਕਰਨੀ ਚਾਹੀਦੀ ਹੈ। ਹੁਣ ਜੋ ਮਸ਼ੀਨਾਂ ਜਲੰਧਰ ਹਸਪਤਾਲ ਵਿੱਚ ਲੱਗੀਆਂ ਹਨ ਉਹ Rapid ਅਤੇ Elisa ਕੰਪਨੀ ਦੀਆਂ ਹਨ ਅਤੇ ਇਨ੍ਹਾਂ ਰਾਹੀਂ 6 ਮਹੀਨੇ ਤੋਂ 1 ਸਾਲ ਦੀ ਪੁਰਾਣੀ ਬਿਮਾਰੀ

[ ਸ਼੍ਰੀ ਸੋਮ ਪ੍ਰਕਾਸ਼ ]

ਹੀ ਪਤਾ ਲੱਗ ਸਕਦੀ ਹੈ। ਨਵੀਂ NAT (Nucleic Acid Testing) ਦੀ ਮਸ਼ੀਨ ਨਾਲ ਚਾਰ ਦਿਨ ਪੁਰਾਣੀ ਬਿਮਾਰੀ ਦਾ ਵੀ ਪਤਾ ਚੱਲ ਜਾਂਦਾ ਹੈ। ਇਹ ਨਵੀਂ ਤਕਨੀਕ ਦੀ ਮਸ਼ੀਨ ਲਗਾ ਕੇ ਅਜਿਹੀਆਂ ਘਟਨਾਵਾਂ ਦੁਬਾਰਾ ਹੋਣ ਤੋਂ ਬਚਾਇਆ ਜਾ ਸਕਦਾ ਹੈ। ਇਸ ਦੇ ਨਾਲ ਹੀ ਹੈਪੇਟਾਈਟਸ-ਸੀ ਅਤੇ ਥੈਲੇਸੀਮੀਆ ਵਰਗੀਆਂ ਬਿਮਾਰੀਆਂ ਲਈ ਇੱਕ ਠੋਸ ਪਾਲਿਸੀ ਬਣਾ ਕੇ ਇਨ੍ਹਾਂ ਦਾ ਮੁਫਤ ਇਲਾਜ ਕਰਨ ਦਾ ਪ੍ਰਬੰਧ, ਨਵੀਆਂ ਮਸ਼ੀਨਾਂ ਦੀ ਵਰਤੋਂ ਅਤੇ ਹੋਰ ਸਹੂਲਤਾਂ ਦਾ ਪ੍ਰਬੰਧ ਕਿਸੇ ਬੀਮਾ ਕੰਪਨੀ ਨਾਲ ਸੰਪਰਕ ਕਰਕੇ ਕੀਤਾ ਜਾ ਸਕਦਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਪ੍ਰੋਫੈਸਰ ਬਲਜਿੰਦਰ ਕੌਰ ਜੀ, ਇਸ ਦੇ ਵਿੱਚ ਦੂਜੇ ਮੈਂਬਰ ਦਾ ਸਪਲੀਮੈਂਟਰੀ ਨਹੀਂ ਹੁੰਦਾ ਜੀ।

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਮੈਨੂੰ ਪੜ੍ਹ ਤਾਂ ਲੈਣ ਦਿਓ। ਪੰਜਾਬ ਵਿੱਚ ਥੈਲੇਸੀਮੀਆ ਦੀ ਜਿਹੜੀ ਬਿਮਾਰੀ ਹੈ ਉਹ ਇੱਕ ਬਹੁਤ ਹੀ ਮੰਦਭਾਗੀ ਬਿਮਾਰੀ ਹੈ। ਬੱਚਿਆਂ ਨੂੰ ਇਹ ਜਨਮ ਤੋਂ ਹੁੰਦੀ ਹੈ। ਜਿਹੜੇ ਬੱਚੇ ਥੈਲੇਸੀਮੀਆ ਨਾਲ ਪੀੜਿਤ ਹਨ, ਇਨ੍ਹਾਂ ਵਿਚੋਂ ਕਈਆਂ ਨੂੰ ਮਹੀਨੇ ਵਿੱਚ ਪੰਜ ਵਾਰ ਜਾਂ ਕਈਆਂ ਨੂੰ 10 ਵਾਰ, ਕਿਸੇ ਨੂੰ 15 ਦਿਨਾਂ ਬਾਅਦ ਅਤੇ ਕਿਸੇ ਨੂੰ ਹਰ ਰੋਜ਼ ਵੀ ਖੂਨ ਬਦਲਣਾ ਪੈਂਦਾ ਹੈ। ਇਨ੍ਹਾਂ ਦੀ ਉਮਰ ਸਿਰਫ 20 ਤੋਂ 25 ਤੱਕ ਹੁੰਦੀ ਹੈ। ਫਿਰ ਇਹ ਬਦਕਿਸਮਤ ਬੱਚੇ ਮਰ ਜਾਂਦੇ ਹਨ। ਜਲੰਧਰ ਇੱਕ ਬੜੀ ਵੱਡੀ ਘਟਨਾ ਵਾਪਰੀ। ਇੱਕ ਪ੍ਰਾਈਵੇਟ ਸੰਸਥਾ ਇਨ੍ਹਾਂ ਬੱਚਿਆਂ ਦੀ ਦੇਖਭਾਲ ਕਰਦੀ ਹੈ। ਉਥੇ 126 ਬੱਚੇ ਹੈਪੀਟਾਈਟਿਸ ਜਾਂ ਥੈਲੇਸੀਮੀਆ ਦੇ ਹਨ। ਹਰ ਰੋਜ਼ 100 ਬੱਚੇ ਚੈਕ-ਅੱਪ ਲਈ ਆਉਂਦੇ ਹਨ। ਉਨ੍ਹਾਂ ਨੂੰ ਗਲਤ ਖੂਨ ਚੜਾਉਣ ਕਰਕੇ ਹੈਪੀਟਾਈਟਿਸ-ਸੀ ਹੋ ਗਿਆ। ਹੈਪੀਟਾਈਟਿਸ-ਸੀ ਬਹੁਤ ਹੀ ਖਤਰਨਾਕ ਬਿਮਾਰੀ ਹੈ। ਡੇਢ ਲੱਖ ਰੁਪਿਆ ਉਸ ਤੇ ਖਰਚਾ ਆਉਂਦਾ ਹੈ। ਹੈਲਥ ਮਨਿਸਟਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆ ਰਿਹਾ ਹਾਂ ਕਿ ਇਨ੍ਹਾਂ ਬੱਚਿਆਂ ਵਾਸਤੇ ਸਾਡੇ ਕੋਲ ਕੋਈ ਟੈਸਟ ਦੀਆਂ ਮਸ਼ੀਨਾਂ ਚੰਗੀਆਂ ਨਹੀਂ ਹਨ। ਜਿਹੜੀ ਨਿਊਕਲੀਅਰ ਟੈਸਟ ਮਸ਼ੀਨ ਹੈ, ਜੇ ਇਹ ਹੋਵੇ ਤਾਂ ਇਨ੍ਹਾਂ ਬਿਮਾਰੀਆਂ ਤੋਂ ਅਸੀਂ ਬਚ ਸਕਦੇ ਹਾਂ। ਇਹ ਬਹੁਤ ਹੀ ਖਤਰਨਾਕ ਬਿਮਾਰੀ ਹੈ ਅਤੇ ਪੰਜਾਬ ਵਿੱਚ ਸਭ ਤੋਂ ਜ਼ਿਆਦਾ ਹੈਪੀਟਾਈਟਿਸ-ਸੀ ਦੇ ਕੇਸ ਹਨ। ਕਪੂਰਥਲਾ ਜੇਲ੍ਹ ਵਿੱਚ ਟੈਸਟ ਕਰਵਾਏ ਗਏ, ਉਸ ਦੇ ਵਿੱਚ 220 ਕੈਦੀ ਹਨ। ਉਨ੍ਹਾਂ ਵਿੱਚੋਂ 200 ਕੈਦੀਆਂ ਨੂੰ ਹੈਪੀਟਾਈਟਿਸ-ਸੀ ਹੈ। ਸਭ ਤੋਂ ਖਤਰਨਾਕ ਗੱਲ ਹੈ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ, ਸੀ.ਐਮ ਸਾਹਿਬ

ਤੇ ਸਿਹਤ ਮੰਤਰੀ ਜੀ ਬੈਠੇ ਹਨ, ਇਸ ਨੂੰ ਪ੍ਰੀਵੈਂਟ ਕਰਨ ਦੀ ਬਹੁਤ ਜ਼ਰੂਰਤ ਹੈ। ਜੇ ਕੋਈ ਬੰਦਾ ਮਾਈਨਰ ਹੋਵੇ ਤੇ ਉਸ ਦੀ ਘਰਵਾਲੀ ਵੀ ਮਾਈਨਰ ਹੋਵੇ ਤਾਂ ....

**ਮਾਨਯੋਗ ਸਪੀਕਰ:** ਪਲੀਜ਼ ਸੋਮ ਪ੍ਰਕਾਸ਼ ਜੀ ਬੈਠੋ, ਹੋ ਗਿਆ ਜੀ। ਮਨਿਸਟਰ ਸਾਹਿਬ ਜਵਾਬ ਦੇਣਗੇ ਜੀ।

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦਿੱਲੀ ਤੇ ਰਾਜਸਥਾਨ ਵਿੱਚ ਕੀਤਾ ਹੈ, ਉਨ੍ਹਾਂ ਨੇ ਮੈਰਿਜ ਤੋਂ ਪਹਿਲਾਂ ਟੈਸਟ ਕਰਨਾ ਲਾਜ਼ਮੀ ਕੀਤਾ ਹੈ ਤਾਂ ਕਿ ਬੱਚਿਆਂ ਵਿੱਚ ਥੈਲੇਸੀਮੀਆ ਦੇ ਕੇਸ ਨਾ ਹੋਣ, ਉਸੇ ਤਰ੍ਹਾਂ ਪੰਜਾਬ ਵਿੱਚ ਵੀ ਇਹ ਟੈਸਟ ਕਰਵਾਉਣਾ ਲਾਜ਼ਮੀ ਕੀਤਾ ਜਾਵੇ।

**ਮਾਨਯੋਗ ਸਪੀਕਰ:** ਤੁਸੀਂ ਹੁਣ ਪਲੀਜ਼ ਹੈਲਥ ਮਨਿਸਟਰ ਸਾਹਿਬ ਤੋਂ ਜਵਾਬ ਲਓ ਜੀ। ਪਲੀਜ਼ ਬੈਠੋ।

**Minister For Health and Family Welfare (Shri Brahm Mohindra):** No, Thalassemic children got infected with Hepatitis-C because of giving untested blood from Blood Bank, Civil Hospital Jalandhar. Blood Bank Civil Hospital, Jalandhar is conducting prescribed tests as per "Drugs and Cosmetics Act" on all the Blood units collected and no blood is issued without proper testing to thalassemic children. Thalassemic children can get infection over a period of time as this a very high risk group, prone to have transmission induced infections even when all modern day screening practices are used by most blood banks because of varying window period of infectious diseases and as they receive multiple transfusions from different sources.

For Thalassemic patients National Health Mission is providing Iron Chelating Agent and Filters free of cost.

38 children out of total 126 Thalassemic children are infected with Hepatitis-C out of which 6 infected children (age more than 14 years) are being provided treatment of Hepatitis-C by Civil Hospital, Jalandhar and for treatment of 32 infected children (age less than 14 years ), Civil Hospital, Jalandhar is coordinating with PGI, Chandigarh. These children will be given treatment after receiving instructions from PGI, Chandigarh.

[ Minister For Health and Family Welfare ]

Department of Health and Family Welfare, Government of Punjab launched "Mukh Mantri Punjab Hepatitis-C Relief Fund" (MMPHCRF) in June, 2016 to provide free treatment to patients suffering from Hepatitis-C in the State of Punjab.

The Following provisions have been made under this programme for free treatment of Hepatitis-C cases:-

The free treatment for Hepatitis-C is being provided at 25 hospitals i.e. 22 District Hospitals and 3 Government Medical Colleges in the State.

As per Standard Operating Procedures (SOPs) prepared for "Mukh Mantri Punjab Hepatitis-C Relief Fund" (MMPHCRF) under guidance of Department of Hepatology, PGI Chandigarh, the diagnosis and treatment of Hepatitis-C is provided to patients of Punjab.

Free Hepatitis-C treatment is being offered to residents of Punjab ony and Aadhar card is taken as UID of HCV cases.

Initial blood tests like complete Blood Count (CBC). Platelets etc are done free of cost in these Government Hospitals.

Initial screening of Hepatitis-C cases with anti HCV ELISA test is being done free of cost in 22 District Hospitals and 3 Govt. Medical Colleges.

Patient found positive on anti-HCV ELISA test are subjected to viral load and genotype test (if required). These tests are available at a subsidized rate of Rs. 2000/- and Rs. 3000/- per test (to be done one time during the treatment) as per rate contract of Punjab Health System Corporation. Patients have to pay for these tests only.

Drugs for the complete treatment of Hepatitis-C (12 weeks to 25 weeks) are being provided free of cost of Hepatitis-C in 22 District Hospitals and 3 Govt. Medicals Colleges.

As per the viral load/genotype test the treatment of Hepatitis-C is decided by Medical Specialist of the hospital for children under the

guidance of Dr. R.K. Dhiman, Professor Hepatology, PGI Chandigarh and the treatment is provided free of cost to these patients.

As per Drugs and Cosmetics Act 1940, Hepatitis-C is to be tested with rapid and ELISA testing kits. Punjab Health System Corporation has already taken technical demonstration for establishment of High Technology Machines, NAT (Nucleic Acid Testing). The pilot project of the same machine is under consideration of the Punjab Government.

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਮਨਜੀਤ ਸਿੰਘ ਪੁਆਇੰਟ ਆਫ ਆਰਡਰ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ ਜੀ। ਇਸ ਤੇ ਤੁਸੀਂ ਨਹੀਂ ਪੁੱਛ ਸਕਦੇ ਜੀ। ਸੋਮ ਪ੍ਰਕਾਸ਼ ਜੀ, ਸਪਲੀਮੈਂਟਰੀ ਪੁੱਛ ਸਕਦੇ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਅਸੀਂ ਮੰਤਰੀ ਜੀ ਨੂੰ ਇਹ ਤਾਂ ਕਹਿ ਸਕਦੇ ਹਾਂ ਕਿ ਪੰਜਾਬੀ ਵਿੱਚ ਜਵਾਬ ਦੇ ਦੇਣ।

**ਮਾਨਯੋਗ ਸਪੀਕਰ :** ਮੰਤਰੀ ਅੰਗਰੇਜ਼ੀ ਵਿੱਚ ਵੀ ਜਵਾਬ ਦੇ ਸਕਦੇ ਹਨ ਜੀ।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਸਾਡੀਆਂ ਮਸ਼ੀਨਾਂ ਆਊਟ-ਡੇਟਿਡ ਹਨ। ਇਸ ਟੈਸਟ ਵਾਸਤੇ ਪੰਜਾਬ ਵਿੱਚ ਤਿੰਨ-ਚਾਰ ਮਸ਼ੀਨਾਂ ਖਰੀਦੀਆਂ ਜਾਣ ਜਿਨ੍ਹਾਂ ਨਾਲ ਇਸ ਬਿਮਾਰੀ ਦਾ 2 ਦਿਨਾਂ ਵਿੱਚ ਪਤਾ ਚੱਲ ਜਾਂਦਾ ਹੈ। ਜਿਹੜੀਆਂ ਸਾਡੇ ਕੋਲ ਮਸ਼ੀਨਾਂ ਹਨ, ਉਸ ਨਾਲ ਇਸ ਦਾ 6 ਮਹੀਨੇ ਪਤਾ ਨਹੀਂ ਲੱਗਦਾ। ਇਹ ਬਹੁਤ ਖਤਰਨਾਕ ਬਿਮਾਰੀ ਹੈ। ਇਹ 3-4 ਮਸ਼ੀਨਾਂ ਜੇਕਰ ਤੁਸੀਂ ਖਰੀਦ ਲਉ ਤਾਂ ਸਾਰੇ ਪੰਜਾਬ ਦਾ ਭਲਾ ਹੋ ਸਕਦਾ ਹੈ ਔਰ ਕੀ ਤੁਸੀਂ ਪ੍ਰੀਵੈਂਟਿਵ ਸਟੈੱਪਸ ਜਿਵੇਂ ਗੁਜਰਾਤ......

**ਮਾਨਯੋਗ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ, ਪ੍ਰਸ਼ਨ ਪੁੱਛੋ।

**ਸ਼੍ਰੀ ਸੋਮ ਪ੍ਰਕਾਸ਼:** ਇਹੀ ਪੁੱਛਿਆ ਹੈ ਜੀ। ਮੰਤਰੀ ਜੀ, ਇਸ ਬਿਮਾਰੀ ਦੀ ਰੋਕਥਾਮ ਵਾਸਤੇ ਕੀ ਪ੍ਰਵੈਂਟਿਵ ਸਟੈੱਪਸ ਉਠਾਉਗੇ ਅਤੇ ਕੀ ਇਹ ਮਸ਼ੀਨਾਂ ਖਰੀਦੋਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਏਬਲ ਲੀਡਰਸ਼ਿਪ ਵਿੱਚ ਅਸੀਂ ਸਾਰੇ ਪੰਜਾਬ ਨੂੰ ਅੱਛੀ ਸੇਧ ਦੇਣ ਲਈ ਵਚਨਬੱਧ ਹਾਂ। ਆਉਣ ਵਾਲੇ ਦਿਨਾਂ ਵਿੱਚ ਪੰਜਾਬ ਦੇ ਲੋਕ ਮਹਿਸੂਸ ਕਰਨਗੇ ਕਿ ਅਸੀਂ ਇਸ ਪਾਸੇ ਪੂਰੇ ਕਦਮ ਚੁੱਕ ਚੁੱਕੇ ਹਾਂ। ਜੋ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਮੈਂ ਐਸ਼ਿਓਰ ਕਰਦਾ ਹਾਂ ਕਿ it will be done.

**ਮਾਨਯੋਗ ਸਪੀਕਰ :** ਧੰਨਵਾਦ ਜੀ। ਹਾਂ ਜੀ, ਸਰਦਾਰ ਬਲਬੀਰ ਸਿੰਘ ਸਿੱਧੂ ਜੀ। ਆਪਣੀ ਕਾਲ ਅਟੈਂਸ਼ਨ ਪੜ੍ਹੋ।

-----

**(Serial No. 14)**

**ਸਰਦਾਰ ਬਲਬੀਰ ਸਿੰਘ ਸਿੱਧੂ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ; ਅਰਥਾਤ ਕੇਂਦਰ ਸਰਕਾਰ ਦੀ ਕਰਾਪ ਡਾਈਵਰਸੀਫਿਕੇਸ਼ਨ ਪ੍ਰੋਗਰਾਮ ਤਹਿਤ ਪੰਜਾਬ ਸਰਕਾਰ ਦੇ ਖੇਤੀਬਾੜੀ ਵਿਭਾਗ ਵੱਲੋਂ ਜ਼ਿਲ੍ਹਾਵਾਰ ਮੱਕੀ ਦੇ ਬੀਜ ਤੇ ਕਿਸਾਨਾਂ ਨੂੰ ਸਬਸਿਡੀ ਦਿੱਤੀ ਜਾਂਦੀ ਹੈ ਪਰ ਇਸ ਵਾਰ ਖੇਤੀਬਾੜੀ ਵਿਭਾਗ ਵੱਲੋਂ ਜ਼ਿਲ੍ਹਾ ਐਸ.ਏ.ਐਸ. ਨਗਰ (ਮੁਹਾਲੀ) ਨੂੰ ਇਸ ਸਕੀਮ ਵਿੱਚੋਂ ਕੱਢ ਦਿੱਤਾ ਗਿਆ ਹੈ ਤੇ ਕਿਸਾਨਾਂ ਨੂੰ ਸਬਸਿਡੀ ਤੇ ਮੱਕੀ ਦਾ ਬੀਜ ਲੈਣ ਲਈ ਬਹੁਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਇਸ ਸਾਰੇ ਉਕਤ ਪਬਲਿਕ ਮਹੱਤਤਾ ਵਾਲੀ ਅਤੇ ਜ਼ਰੂਰੀ ਗੱਲ ਨੂੰ ਦੇਖਦੇ ਹੋਏ ਮੁੱਖ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ ਅਤੇ ਦੱਸਣ ਕਿ ਜ਼ਿਲ੍ਹਾ ਐਸ.ਏ.ਐਸ. ਨਗਰ (ਮੁਹਾਲੀ) ਨੂੰ ਸਕੀਮ ਵਿੱਚੋਂ ਕਿਉਂ ਕੱਢਿਆ ਗਿਆ ਹੈ ਤੇ ਇਸ ਸਕੀਮ ਨੂੰ ਦੁਬਾਰਾ ਕਦੋਂ ਲਾਗੂ ਕੀਤਾ ਜਾ ਰਿਹਾ ਹੈ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਸਪੀਕਰ ਸਾਹਿਬ, ਇਹ ਇਸ ਲਈ ਕੀਤਾ ਗਿਆ ਸੀ ਕਿ ਸਾਡੇ ਐਗਰੀਕਲਚਰ ਡਿਪਾਰਟਮੈਂਟ ਨੇ ਕਰਾਪ ਡਾਈਵਰਸੀਫਿਕੇਸ਼ਨ ਪ੍ਰੋਗਰਾਮ ਤਹਿਤ ਇੱਕ ਪ੍ਰਪੋਜ਼ਲ ਭੇਜੀ ਸੀ ਕਿਉਂਕਿ ਪੰਜਾਬ ਵਿੱਚ ਤਕਰੀਬਨ 78% ਬਲਾਕਸ ਡਾਰਕ ਜ਼ੋਨ ਵਿੱਚ ਆ ਰਹੇ ਸਨ। ਨਦੀਆਂ ਦਾ ਪਾਣੀ ਘੱਟ ਰਿਹਾ ਹੈ ਔਰ ਜਿਹੜੇ ਸਾਡੇ ਨਵੇਂ two-grades ਬਲਾਕਸ ਹਨ, ਉਹ ਵੀ ਉੱਧਰ ਨੂੰ ਤੁਰ ਰਹੇ ਸਨ। ਸੋ, ਝੋਨੇ ਦੇ ਫਸਲੀ ਚੱਕਰ ਤੋਂ ਨਿਕਲਣ ਲਈ ਡਿਪਾਰਟਮੈਂਟ ਵੱਲੋਂ ਇਹ ਪ੍ਰਪੋਜ਼ਲ ਭੇਜੀ ਗਈ ਸੀ। ਗੌਰਮਿੰਟ ਆਫ ਇੰਡੀਆ ਨੇ agree ਕਰ ਲਿਆ ਕਿ ਜਿਸ ਕਿਸੇ ਜ਼ਿਲ੍ਹੇ ਵਿੱਚ 50,000 ਹੈਕਟੇਅਰ ਤੋਂ ਜ਼ਿਆਦਾ ਰਕਬੇ ਵਿੱਚ ਝੋਨਾ ਹੁੰਦਾ ਹੈ ਤਾਂ ਉਸ ਜ਼ਿਲ੍ਹੇ ਨੂੰ ਕਰਾਪ ਡਾਈਵਰਸੀਫਿਕੇਸ਼ਨ ਪ੍ਰੋਗਰਾਮ ਵਿੱਚ ਸ਼ਾਮਲ ਕਰ ਲਿਆ ਜਾਵੇ। ਜਿਹੜੇ ਤਿੰਨ ਜ਼ਿਲ੍ਹੇ ਰਹਿ ਗਏ ਸਨ, ਉਹ ਸਨ- ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਰੂਪਨਗਰ ਅਤੇ ਪਠਾਨਕੋਟ। ਗੌਰਮਿੰਟ ਆਫ ਪੰਜਾਬ ਨੇ ਉਨ੍ਹਾਂ ਨੂੰ ਸ਼ਾਮਲ ਕਰਨ ਲਈ ਦੁਬਾਰਾ ਕੇਸ ਭੇਜਿਆ ਪਰ ਕੇਂਦਰ ਸਰਕਾਰ ਨੇ ਇਨਕਾਰ ਕਰ ਦਿੱਤਾ। ਹੁਣ ਤੀਜੀ ਵਾਰ ਅਸੀਂ ਫਿਰ ਕੇਂਦਰ ਸਰਕਾਰ ਕੋਲ ਕੇਸ ਭੇਜਿਆ ਹੈ ਔਰ ਮੈਂ ਵੀ ਉੱਥੇ ਜਾ ਕੇ ਮਿਲਾਂਗਾ ਕਿ ਇਨ੍ਹਾਂ ਤਿੰਨ ਜ਼ਿਲ੍ਹਿਆਂ ਨੂੰ ਵੀ ਵਿੱਚ ਸ਼ਾਮਲ ਕੀਤਾ ਜਾਵੇ। ਇੰਨੇ ਵੱਡੇ ਪੰਜਾਬ ਵਿੱਚੋਂ ਤਿੰਨ ਜ਼ਿਲ੍ਹੇ ਛੱਡਣ ਦਾ ਕੋਈ logic ਨਹੀਂ ਹੈ। ਅਸੀਂ diversification ਨੂੰ success ਕਰਨਾ ਹੈ ਤੇ ਉਸ ਵਾਸਤੇ ਮੱਕੀ ਸਾਡੀ ਮੇਨ ਕਰਾਪ ਹੋਵੇਗੀ।

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਸੀ.ਐਮ. ਸਾਹਿਬ ਕਹਿੰਦੇ ਹਨ ਕਿ ਕੇਸ ਭੇਜਿਆ ਹੋਇਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਪਰ ਮੈਂ ਕਹਿੰਦਾ ਹਾਂ ਕਿ ਸਾਡੀ ਵਿਰੋਧੀ ਪਾਰਟੀ ਕਿਸਾਨਾਂ ਪ੍ਰਤੀ ਬਹੁਤ ਚਿੰਤਾ ਜ਼ਾਹਿਰ ਕਰਦੀ ਹੈ। ਇੱਥੇ ਇਨ੍ਹਾਂ ਦੇ ਧਰਨੇ ਵੀ ਲੱਗੇ ਹਨ। ਅਸੀਂ ਸਾਰੇ ਵੀ ਕਿਸਾਨਾਂ ਬਾਰੇ ਬਹੁਤ ਚਿੰਤਾ ਕਰਦੇ ਹਾਂ ਪਰ ਇਸ ਮਸਲੇ ਬਾਰੇ ਕਦੇ ਕੋਈ ਠੋਸ ਕਦਮ ਨਹੀਂ ਚੁੱਕਿਆ ਗਿਆ। ਸਾਲ 2010 ਵਿੱਚ ਕੇਂਦਰ ਸਰਕਾਰ ਤੋਂ ਕਣਕ ਦੇ ਬੀਜ ਲਈ ਕਰੋੜਾਂ ਰੁਪਏ ਦੀ ਆਈ ਹੋਈ ਸਬਸਿਡੀ ਖੁਰਦ-ਬੁਰਦ ਹੋਣ ਦਾ ਮਾਮਲਾ ਸਾਹਮਣੇ ਆਇਆ ਸੀ। ਜਿਸ ਦੀ ਜਾਂਚ ਲਈ ਸਾਬਕਾ ਮੁੱਖ ਮੰਤਰੀ ਵੱਲੋਂ ਮਾਰਚ, 2011 ਵਿੱਚ ਵਿਧਾਨ ਸਭਾ ਦੀ ਕਮੇਟੀ ਦਾ ਗਠਨ ਕੀਤਾ ਗਿਆ ਸੀ। ਜਦੋਂ ਇਸ ਕਮੇਟੀ ਦੇ ਮੈਂਬਰਾਂ ਨੇ ਜਾਂਚ ਕੀਤੀ ਤਾਂ ਸਾਹਮਣੇ ਆਇਆ ਕਿ ਖੇਤੀਬਾੜੀ ਮਹਿਕਮੇ ਦੇ ਅਧਿਕਾਰੀਆਂ ਅਤੇ ਡੀਲਰਾਂ ਨੇ ਮਿਲ ਕੇ ਕਿਸਾਨਾਂ ਦੇ ਨਾਵਾਂ ਤੇ ਫਰਜ਼ੀ ਲਿਸਟਾਂ ਬਣਾ ਕੇ ਸਬਸਿਡੀ ਦੇ ਕਰੋੜਾਂ ਰੁਪਏ ਦਾ ਘੁਟਾਲਾ ਕਰ ਦਿੱਤਾ ਪਰ ਅਜੇ ਤੱਕ ਕਿਸੇ ਦੋਸ਼ੀ ਨੂੰ ਸਜ਼ਾ ਨਹੀਂ ਮਿਲੀ। ਇਹ ਸਾਰਾ ਰਿਕਾਰਡ ਅੱਜ ਵੀ ਵਿਧਾਨ ਸਭਾ ਵਿੱਚ ਸੁਰੱਖਿਅਤ ਹੈ। ਮੈਂ ਇਹ ਵੀ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਸ ਸਮੇਂ ਅਕਾਲੀ-ਭਾਜਪਾ ਸਰਕਾਰ ਜੇ ਦੋਸ਼ੀਆਂ ਵਿਰੁੱਧ ਕਾਰਵਾਈ ਕਰ ਦਿੰਦੀ ਤਾਂ ਸਾਲ 2015 ਵਿੱਚ ਮਾਲਵਾ ਵਿੱਚ ਕਿਸਾਨਾਂ ਦੀ ਵੱਡੇ ਪੱਧਰ ਤੇ ਨਰਮੇ ਦੀ ਫਸਲ ਨਾ ਖਰਾਬ ਹੁੰਦੀ। ਉਸ ਸਮੇਂ ਅਧਿਕਾਰੀਆਂ ਦੀ ਮਿਲੀਭੁਗਤ ਨਾਲ ਨਕਲੀ ਦਵਾਈਆਂ ਵੇਚ ਕੇ ਕਿਸਾਨਾਂ ਨੂੰ ਆਤਮਹੱਤਿਆ ਕਰਨ ਲਈ ਮਜਬੂਰ ਕੀਤਾ ਗਿਆ, ਉਸ ਸਮੇਂ ਡੀਲਰਾਂ ਨੇ ਉਨ੍ਹਾਂ ਵਿਰੁੱਧ ਹੋਣ ਵਾਲੀ ਕਾਰਵਾਈ ਤੋਂ ਬਚਣ ਲਈ ਨਕਲੀ ਦਵਾਈਆਂ ਨੂੰ ਨਹਿਰਾਂ ਵਿੱਚ ਸੁੱਟ ਦਿੱਤਾ ਸੀ।

**ਮਾਨਯੋਗ ਸਪੀਕਰ:** ਪਲੀਜ਼ ਸਵਾਲ ਪੁੱਛੋ।

**ਸਰਦਾਰ ਬਲਬੀਰ ਸਿੰਘ ਸਿੱਧੂ:** ਉਸ ਸਮੇਂ ਕਿਸੇ ਦੇ ਵੀ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਮੈਂ ਮੁੱਖ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਸਾਲ 2010 ਦੇ ਕਰੋੜਾਂ ਰੁਪਏ ਦੇ ਬੀਜ ਘੁਟਾਲੇ ਦਾ ਰਿਕਾਰਡ ਵਿਧਾਨ ਸਭਾ ਤੋਂ ਕਢਵਾ ਕੇ ਦੋਸ਼ੀਆਂ ਦੇ ਖਿਲਾਫ ਸਖਤ ਕਾਰਵਾਈ ਦੇ ਨਿਰਦੇਸ਼ ਦਿੱਤੇ ਜਾਣ ਅਤੇ ਨਾਲ ਹੀ ਪਰਸੋਂ ਮੈਂ ਸਾਲ 2015 ਦੇ ਇੱਕ ਕੇਸ ਬਾਰੇ ਦੱਸਦੇ ਹੋਏ ਕਿਸੇ ਪੰਛੀ ਦਾ ਨਾਂ ਲੈ ਲਿਆ ਸੀ ਤਾਂ ਮੇਰੇ ਸਾਥੀਆਂ ਨੂੰ ਬੜੀ ਤਕਲੀਫ ਹੋਈ ਸੀ। ਮੈਂ ਮੁੱਖ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਸਾਲ 2015 ਵਿੱਚ ਨਕਲੀ ਦਵਾਈਆਂ ਵੇਚਣ ਵਾਲਿਆਂ ਖਿਲਾਫ ਸਖਤ ਕਾਰਵਾਈ ਅਤੇ ਵਿਜੀਲੈਂਸ ਦੀ ਜਾਂਚ ਦੇ ਨਿਰਦੇਸ਼ ਦਿੱਤੇ ਜਾਣ।

**ਮੁੱਖ ਮੰਤਰੀ:** ਨਰਮੇ ਦੀ ਔਰ ਪੈਸਟੀਸਾਈਡਜ਼ ਦੀ ਜਿਹੜੀ ਪ੍ਰਾਬਲਮ ਸੀ, ਉਹ ਵਾਈਟ ਫਲਾਈ ਆਈ ਸੀ ਤੇ ਉਸ ਤੋਂ ਪਹਿਲਾਂ ਕਦੇ Ball Worm ਆਈ ਸੀ, ਉਨ੍ਹਾਂ ਕਰਕੇ ਪ੍ਰਾਬਲਮ ਆਈ। ਇਨ੍ਹਾਂ ਚੀਜ਼ਾਂ ਦੀ, ਖਾਸ ਕਰਕੇ ਨਕਲੀ ਦਵਾਈਆਂ ਦੀ ਇਨਵੈਸਟੀਗੇਸ਼ਨ already ਚਲੀ ਹੋਈ ਹੈ। I will find out at which stage it has reached. ਮਹਿਕਮਾ ਮੇਰੇ ਕੋਲ ਹੀ ਹੈ। I will go through the entire thing. ਇਨ੍ਹਾਂ ਨੇ ਜੋ ਕਿਹਾ ਹੈ, ਬਿਲਕੁਲ ਸਹੀ ਗੱਲ ਹੈ ਕਿ ਗਲਤ ਦਵਾਈ ਔਰ ਗਲਤ ਬੀਜ ਨਹੀਂ ਆਉਣੇ ਚਾਹੀਦੇ। ਇਨਕੁਆਇਰੀ ਦਾ ਕੀ ਰਿਜ਼ਲਟ ਆਇਆ ਹੈ, ਉਹ ਮੈਂ ਦੇਖ ਕੇ ਫਿਰ ਦੱਸ ਸਕਾਂਗਾ।

**ਮਾਨਯੋਗ ਸਪੀਕਰ:** ਅਗਲੀ ਆਈਟਮ।

-----

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਸਦਨ ਦੀ ਮੇਜ਼ ਤੇ ਰੱਖਣ ਵਾਲੇ ਕਾਗਜ਼-ਪੱਤਰ ਮੱਦ ਨੰਬਰ-III ਮੁਤਾਬਕ ਪੇਸ਼ ਕਰਨਗੇ।

**Sardar Manpreet Singh Badal (Minister for Finance):** Mr. Speaker Sir, I beg to lay on the Table of the House, the following Papers :

(i) *A White Paper on Governance; and

(ii) **A White Paper on State Finances.

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਇਸ ਦੇ ਵਿੱਚ ਕੀ ਕਹਿਣਾ ਹੈ?

**Sardar Parminder Singh Dhindsa:** Sir, with your permission, I would also like to lay on the Table of the House the genuine white paper on State Finances from the year 2002 to 2017 (ਥੰਪਿੰਗ) ਇਸ ਵਿੱਚ ਕਾਂਗਰਸ ਨੇ ਹੁਣ ਤੱਕ ਇੱਕ ਪੱਖੀ ਗੱਲ ਕੀਤੀ ਹੈ। ਪੰਜਾਬ ਦੇ ਫਾਈਨਾਂਸਿਜ਼ ਦੀ ਅਸਲ ਸਥਿਤੀ ਕੀ ਹੈ ਤੇ ਕੀ Portray ਕੀਤਾ ਜਾ ਰਿਹਾ ਹੈ, ਅਸੀਂ ਇਸ ਵਿੱਚ ਸਾਰਾ ਕੁਝ ਲਿਆਂਦਾ ਹੈ। ਮੈਂ ਤੁਹਾਡੀ ਪਰਮਿਸ਼ਨ ਚਾਹੁੰਦਾ ਹਾਂ ਕਿ ਇਹ ਜੈਨੂਇਨ ਵਾਈਟ ਪੇਪਰ ਹਾਊਸ ਦੀ ਟੇਬਲ ਤੇ ਲੇਅ ਕਰ ਦਿੱਤਾ ਜਾਵੇ।

---

*and**Placed in the Library.

(ਇਸ ਸਮੇਂ ਸਦਨ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

-----

## PAPERS LAID/RE-LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ । ਹੁਣ ਸ਼੍ਰੀ ਬ੍ਰਹਮ ਮਹਿੰਦਰਾ ਜੀ, ਸੰਸਦੀ ਮਾਮਲੇ ਮੰਤਰੀ ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ ਮੱਦ ਨੰ: IV ਅਨੁਸਾਰ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰ. IV ਅਧੀਨ ਦਰਸਾਏ ਲੜੀ ਨੰ. 1 ਤੋਂ 3 ਤੱਕ ਦੇ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ/ਮੁੜ ਰੱਖਦਾ ਹਾਂ:

1. (i) ਖਾਲਸਾ ਯੂਨੀਵਰਸਿਟੀ (ਮਨਸੂਖੀ) ਆਰਡੀਨੈਂਸ, 2017; (2017 ਦਾ ਪੰਜਾਬ ਆਰਡੀਨੈਂਸ ਨੰ. 1)

   (ii) ਆਈ.ਕੇ. ਗੁਜਰਾਲ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 3) ਅਤੇ

   (iii) ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 4)

   ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦੇ ਹਨ।

2. ਪੰਜਵੇਂ ਪੰਜਾਬ ਵਿੱਤ ਕਮਿਸ਼ਨ ਦੀ ਮੁੱਖ ਰਿਪੋਰਟ ਅਤੇ ਉਕਤ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਕੀਤੀ ਗਈ ਕਾਰਵਾਈ ਤੇ ਵਿਆਖਿਆਤਮਕ ਮੈਮੋਰੰਡਮ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 243-ਘ(4) ਅਤੇ 243-ਨ(2) ਪੰਚਾਇਤਾਂ ਤੇ ਮਿਉਂਸਪੈਲਿਟੀਜ ਲਈ ਪੰਜਾਬ ਵਿੱਤ ਕਮਿਸ਼ਨ ਐਕਟ, 1994 ਦੀ ਧਾਰਾ II ਅਧੀਨ ਲੋੜੀਂਦਾ ਹੈ।

3. ਪੰਜਾਬ ਵਿਕਾਸ ਫੰਡ ਨਿਯਮ, 2016 ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ ਜਿਵੇਂ ਕਿ ਪੰਜਾਬ ਵਿਕਾਸ ਫੰਡ ਐਕਟ, 2014 ਦੀ ਧਾਰਾ 9(3) ਅਧੀਨ ਲੋੜੀਂਦਾ ਹੈ।

-----

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਵਿੱਤ ਮੰਤਰੀ (ਬੈਠੇ-ਬੈਠੇ) :** ਵਾਈਟ ਪੇਪਰ ਤੇ ਪੰਜਾਬ ਦੇ ਲੋਕਾਂ ਨੇ ਫਤਵਾ ਦੇ ਦਿੱਤਾ ਹੈ । (ਵਿਘਨ) (ਸ਼ੋਰ)

-----

## MOTION REGARDING BREACH OF PRIVILEGE OF THE HOUSE

**ਸਰਦਾਰ ਕੁਲਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 252 ਅਧੀਨ ਵਿਸ਼ੇਸ਼ ਅਧਿਕਾਰ ਦੇ ਪ੍ਰਸ਼ਨ ਦੀ ਉਲੰਘਣਾ ਦਾ ਮਾਮਲਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ 14 ਤਾਰੀਖ ਨੂੰ ਜਿਸ ਦਿਨ ਸਦਨ ਸ਼ੁਰੂ ਹੋਇਆ, ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਜੋ ਕਿ ਸਦਨ ਵਿੱਚ 61 ਨੰਬਰ ਸੀਟ ਤੇ ਬੈਠਦੇ ਹਨ, ਉਹ ਫੋਕੀ ਸ਼ੋਹਰਤ ਦੀ ਖਾਤਰ, ਖ਼ਬਰਾਂ ਲਗਵਾਉਣ ਦੀ ਖਾਤਰ ਆਪਣੀ ਸੀਟ ਤੋਂ ਉਠ ਕੇ ਇੱਥੇ ਮੇਰੇ 15 ਨੰਬਰ ਟੇਬਲ ਕੋਲ ਆਏ। ਮੇਰੇ ਟੇਬਲ ਉਪਰ ਕੁਝ ਜ਼ਰੂਰੀ ਕਾਗਜ਼ਾਤ ਸਨ ਜਿਸ ਵਿੱਚ ਮੇਰੇ ਜ਼ਰੂਰੀ ਅੰਕੜੇ ਸਨ। ਜਦੋਂ ਮੈਂ ਉਨ੍ਹਾਂ ਨੂੰ ਆਪਣੀ ਸੀਟ ਤੇ ਜਾਣ ਨੂੰ ਕਿਹਾ ਤਾਂ ਉਨ੍ਹਾਂ ਨੇ ਮੇਰੇ ਜ਼ਰੂਰੀ ਕਾਗਜ਼ਾਤ ਇੱਥੋਂ ਚੁੱਕੇ ਅਤੇ ਪਾੜ ਕੇ ਸਦਨ ਵਿੱਚ ਸੁੱਟ ਦਿੱਤੇ, ਇਹ ਸਦਨ ਦੀ ਤੌਹੀਨ ਹੋਈ ਹੈ ਤੇ ਮੈਂ ਇਹ ਮਤਾ ਪ੍ਰਿਵੇਲਿਜ ਕਮੇਟੀ ਨੂੰ ਮੂਵ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਸਦਨ ਦੀ ਤੌਹੀਨ ਉਨ੍ਹਾਂ ਨੇ ਕੀਤੀ ਹੈ....... (ਵਿਘਨ) (ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ, ਸ਼੍ਰੋਮਣੀ ਅਕਾਲੀ ਦਲ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਆਪਣੀ ਸੀਟ ਤੋਂ ਉਠ ਕੇ ਰਿਪੋਰਟਰਜ਼ ਦੀ ਟੇਬਲ ਤੇ ਕਾਗਜ਼ ਰੱਖ ਗਏ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਨਹੀਂ ਰੱਖ ਸਕਦੇ। (ਵਿਘਨ) ਜ਼ੀਰਾ ਜੀ, ਤੁਸੀਂ ਬੈਠੋ । ਸ਼੍ਰੀ ਬ੍ਰਹਮ ਮਹਿੰਦਰਾ ਜੀ ਖੜ੍ਹੇ ਹਨ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸਰਦਾਰ ਪਰਮਿੰਦਰ ਸਿੰਘ ਜੀ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਆਪਣੀ ਸੀਟ ਤੋਂ ਚੱਲ ਕੇ ਵੈੱਲ ਆਫ ਦਿ ਹਾਊਸ ਵਿੱਚ ਇੱਥੇ (ਰਿਪੋਰਟਰਜ਼ ਦੀ ਮੇਜ਼ ਕੋਲ) ਆਏ ਹਨ । ਤੁਸੀਂ ਆਪਣੀ ਸੀਟ ਤੇ ਬੈਠੇ ਹੋ । ਹਾਊਸ ਇਨ ਆਰਡਰ ਹੈ । This is like a floor crossing. Please note of it.

(ਵਿਘਨ) (ਸ਼ੋਰ) ਇਹ ਆਪ ਕਾਗਜ਼ ਰੱਖ ਕੇ ਗਏ ਹਨ।

**ਮਾਨਯੋਗ ਸਪੀਕਰ :** ਸਰਦਾਰ ਕੁਲਬੀਰ ਸਿੰਘ ਜੀ। ਤੁਸੀਂ ਆਪਣਾ ਵਿਸ਼ੇਸ਼ ਅਧਿਕਾਰ ਮਤਾ ਪੇਸ਼ ਕਰੋ ।

**ਸਰਦਾਰ ਕੁਲਬੀਰ ਸਿੰਘ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ 14 ਤਾਰੀਖ ਨੂੰ, ਜਿਸ ਦਿਨ ਹਾਊਸ ਸ਼ੁਰੂ ਹੋਇਆ, 61 ਨੰਬਰ ਸੀਟ ਤੋਂ ਉੱਠ ਕੇ ਮੇਰੀ ਸੀਟ ਦੇ ਕੋਲ ਆਏ ਤੇ ਮੇਰੇ ਜ਼ਰੂਰੀ ਕਾਗਜ਼ਾਤ, ਜਿਸ ਵਿੱਚ ਮੇਰੇ ਜ਼ਰੂਰੀ ਅੰਕੜੇ ਸਨ, ਇੱਥੋਂ ਚੁੱਕ ਕੇ ਪਾੜ ਕੇ ਸਦਨ ਵਿੱਚ ਸੁੱਟੇ, ਜੋ ਕਿ ਸਦਨ ਦੀ ਤੌਹੀਨ ਹੋਈ ਹੈ। ਇਸ ਲਈ ਉਨ੍ਹਾਂ ਖਿਲਾਫ ਮਾਮਲਾ ਸਦਨ ਦੀ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

"ਕਿ ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ 14 ਤਾਰੀਖ ਨੂੰ, ਜਿਸ ਦਿਨ ਹਾਊਸ ਸ਼ੁਰੂ ਹੋਇਆ, 61 ਨੰਬਰ ਸੀਟ ਤੋਂ ਉੱਠ ਕੇ ਮੇਰੀ ਸੀਟ ਦੇ ਕੋਲ ਆਏ ਤੇ ਮੇਰੇ ਜ਼ਰੂਰੀ ਕਾਗਜ਼ਾਤ, ਜਿਸ ਵਿੱਚ ਮੇਰੇ ਜ਼ਰੂਰੀ ਅੰਕੜੇ ਸਨ, ਇੱਥੋਂ ਚੁੱਕ ਕੇ ਪਾੜ ਕੇ ਸਦਨ ਵਿੱਚ ਸੁੱਟੇ, ਜੋ ਕਿ ਸਦਨ ਦੀ ਤੌਹੀਨ ਹੋਈ ਹੈ। ਇਸ ਲਈ ਉਨ੍ਹਾਂ ਖਿਲਾਫ ਮਾਮਲਾ ਸਦਨ ਦੀ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

"ਕਿ ਸਰਦਾਰ ਸਿਮਰਜੀਤ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ 14 ਤਾਰੀਖ ਨੂੰ, ਜਿਸ ਦਿਨ ਹਾਊਸ ਸ਼ੁਰੂ ਹੋਇਆ, 61 ਨੰਬਰ ਸੀਟ ਤੋਂ ਉੱਠ ਕੇ ਮੇਰੀ ਸੀਟ ਦੇ ਕੋਲ ਆਏ ਤੇ ਮੇਰੇ ਜ਼ਰੂਰੀ ਕਾਗਜ਼ਾਤ, ਜਿਸ ਵਿੱਚ ਮੇਰੇ ਜ਼ਰੂਰੀ ਅੰਕੜੇ ਸਨ, ਇੱਥੋਂ ਚੁੱਕ ਕੇ ਪਾੜ ਕੇ ਸਦਨ ਵਿੱਚ ਸੁੱਟੇ, ਜੋ ਕਿ ਸਦਨ ਦੀ ਤੌਹੀਨ ਹੋਈ ਹੈ। ਇਸ ਲਈ ਉਨ੍ਹਾਂ ਖਿਲਾਫ ਮਾਮਲਾ ਸਦਨ ਦੀ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮਤਾ ਪ੍ਰਿਵੇਲਿਜ ਕਮੇਟੀ ਨੂੰ ਭੇਜਿਆ ਜਾਂਦਾ ਹੈ ।

**Sardar Kulbir Singh :** Thank you, Sir.

**ਮਾਨਯੋਗ ਸਪੀਕਰ :** ਅਗਲੀ ਆਈਟਮ। ਵਿਧਾਨਕ ਕੰਮ-ਕਾਰ । (ਵਿਘਨ)(ਸ਼ੋਰ)

(ਇਸ ਸਮੇਂ ਸਥਾਨਕ ਸਰਕਾਰ ਮੰਤਰੀ ਸਰਦਾਰ ਨਵਜੋਤ ਸਿੰਘ ਸਿੱਧੂ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਬੈਠੋ । ਪਲੀਜ਼ ਬੈਠੋ । (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਸਪੀਕਰ ਸਾਹਿਬ, ਇੱਥੋਂ ਇੱਕ ਬੰਦੇ ਨੇ ਕਿਹਾ, ਸੁਪਰ ਵਾਈਟ ਪੇਪਰ ਤੇ ਸੁਪਰ ਵਾਈਟ ਸੀ ਚਿੱਟਾ, ਜਿਸ ਨੂੰ ਵੇਚ-ਵੇਚ ਕੇ ਇਨ੍ਹਾਂ ਨੇ ਨੌਜਵਾਨ ਬਰਬਾਦ ਕੀਤੇ । (ਵਿਘਨ) (ਸ਼ੋਰ) ਉਹ ਚਿੱਟੇ ਦੇ ਪੇਪਰ ਲੇਅ ਕਰੋ । ਸੁਪਰ ਵਾਈਟ ਚਿੱਟਾ ਜਿਹੜਾ ਇਹ ਵੇਚਦੇ ਸੀ । ਇਹ ਚਿੱਟਾ ਵੇਚ ਕੇ ਇਨ੍ਹਾਂ ਨੇ ਨੌਜਵਾਨੀ ਤਬਾਹ ਕਰ ਦਿੱਤੀ । ਮੁੰਡੇ ਬਰਬਾਦ ਕਰ ਦਿੱਤੇ। ਇਨ੍ਹਾਂ ਨੇ ਪੰਜਾਬ ਬਰਬਾਦ ਕਰ ਦਿੱਤਾ। ਆਪਣੇ ਮੁਨਾਫਿਆਂ ਲਈ ਨੌਜਵਾਨ ਬਰਬਾਦ ਕਰ ਦਿੱਤਾ । ਸਪੀਕਰ ਸਾਹਿਬ, ਅਸੀਂ ਆਪਣੀ ਫਿਊਚਰ ਜਨਰੇਸ਼ਨ ਨੂੰ ਬੈਟਨ ਦਿੰਦੇ ਹਾਂ। ਇਨ੍ਹਾਂ ਨੇ ਉਨ੍ਹਾਂ ਦਾ ਬੀਜ ਨਾਸ਼ ਕਰ ਦਿੱਤਾ ।

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ) (ਸ਼ੋਰ) ਹੁਣ ਸਰਦਾਰ ਮਨਪ੍ਰੀਤ ਸਿੰਘ ਬਾਦਲ ਬਿਲ ਪੇਸ਼ ਕਰਨਗੇ । ਜੀ.ਐਸ.ਟੀ. ਬਿਲ ਪੇਸ਼ ਕਰੋ ਜੀ।

**ਸਥਾਨਕ ਸਰਕਾਰ ਮੰਤਰੀ :** ** **

(ਇਸ ਸਮੇਂ ਆਮ ਆਦਮੀ ਪਾਰਟੀ, ਸ਼੍ਰੋਮਣੀ ਅਕਾਲੀ ਦਲ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

-----

## LEGISLATIVE BUSINESS

## THE PUNJAB GOODS AND SERVICES TAX BILL, 2017

**Finance and Planning Minister (Sardar Manpreet Singh Badal) :** Sir, I beg to introduce The Punjab Goods and Services Tax Bill, 2017.

Sir, I also beg to move –

"That The Punjab Goods and Services Tax Bill, 2017 be taken into consideration at once"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।"

ਬਹਿਸ। ਤੁਸੀਂ ਇਸ ਤੇ ਕੁਝ ਕਹਿਣਾ ਹੈ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ, ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) ਅਤੇ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

---

** Expunged as ordered by the Chair.

**ਮਾਨਯੋਗ ਸਪੀਕਰ :** ਪਲੀਜ਼ ਬੈਠੋ ....(ਵਿਘਨ....ਸ਼ੋਰ)... ਸੰਧੂ ਸਾਹਿਬ, ਤੁਸੀਂ ਇਸ ਤੇ ਕੁਝ ਕਹਿਣਾ ਹੈ? ...ਵਿਘਨ)... ਕੀ ਤੁਸੀਂ ਜੀ.ਐਸ.ਟੀ. ਬਿਲ ਤੇ ਕੁਝ ਕਹਿਣਾ ਹੈ? ਬੋਲੋ ਜੀ ਫਿਰ ....(ਵਿਘਨ).... ਪਲੀਜ਼ ਬਾਕੀ ਸਾਰੇ ਬੈਠੋ ... ਬੈਠੋ, ਪਲੀਜ਼ ਬੈਠੋ .... ਸਿੱਧੂ ਸਾਹਿਬ, ਬੈਠੋ ..... ਪਲੀਜ਼, ਬੈਠੋ ..... ਪਲੀਜ਼, ਬੈਠੋ .... ਪਲੀਜ਼ ਬੈਠੋ, ਸੰਧੂ ਸਾਹਿਬ ਬੋਲਣਾ ਚਾਹੁੰਦੇ ਹਨ। ਸ਼੍ਰੀ ਕੰਵਰ ਸੰਧੂ ਜੀ ....(ਵਿਘਨ).... ਜੀ.ਐਸ.ਟੀ. ਤੇ ਸ਼੍ਰੀ ਕੰਵਰ ਸੰਧੂ ਜੀ ਬੋਲਣਾ ਚਾਹੁੰਦੇ ਹਨ, ਪਲੀਜ਼ ਸਾਰੇ ਬੈਠੋ .....(ਵਿਘਨ).... ਪਲੀਜ਼ ਸਾਰੇ ਬੈਠ ਜਾਓ ....(ਵਿਘਨ)... ਮਜੀਠੀਆ ਜੀ, ਬੈਠੋ। ਸੰਧੂ ਸਾਹਿਬ ਬੋਲਣਾ ਚਾਹੁੰਦੇ ਹਨ .... ਬੈਠੋ, ਪਲੀਜ਼ ਬੈਠੋ .... ਪਲੀਜ਼, ਕੰਵਰ ਸੰਧੂ ਸਾਹਿਬ ਬੋਲਣਾ ਚਾਹੁੰਦੇ ਹਨ .....

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਚੁੱਪ ਤਾਂ ਕਰਾਓ, .....(ਵਿਘਨ)....

**ਮਾਨਯੋਗ ਸਪੀਕਰ :** ਜੀ.ਐਸ.ਟੀ. ਬਿਲ ਤੇ ਬੋਲਣਾ ਚਾਹੁੰਦੇ ਹਨ। ਸੁਣ ਲਓ, ਜ਼ਰਾ .....(ਵਿਘਨ)....ਜੀ.ਐਸ.ਟੀ. ਤੇ....., ਜੀ.ਐਸ.ਟੀ. ਤੇ, ਸੁਣੋ ....(ਵਿਘਨ)... ਕੰਵਰ ਸੰਧੂ ਸਾਹਿਬ ਬੋਲਣਾ ਚਾਹੁੰਦੇ ਹਨ, ਸੁਣ ਲਵੋ ਜ਼ਰਾ ..... ਸੁਣ ਲਵੋ ਜ਼ਰਾ, ਪਲੀਜ਼ ਬੈਠੋ ....(ਵਿਘਨ).... ਪਲੀਜ਼, ਬੈਠੋ ਜਰਾ ....(ਵਿਘਨ).... ਮੈਂ ਅਪੀਲ ਕਰਦਾ ਹਾਂ, ਪਲੀਜ਼ ਬੈਠੋ। ਪਲੀਜ਼, ਸੰਧੂ ਸਾਹਿਬ ਬੋਲਣਾ ਚਾਹੁੰਦੇ ਹਨ।

**ਸ਼੍ਰੀ ਕੰਵਰ ਸੰਧੂ (ਖਰੜ) :** ਸਪੀਕਰ ਸਾਹਿਬ, ਮੈਂ ਗੁਡਜ਼ ਐਂਡ ਸਰਵਿਸਿਜ਼ ਬਿਲ ਦੇ ਉਪਰ ਕੁਝ ਬਹੁਤ ਅਹਿਮ ਵਿਚਾਰ ਰੱਖਣੇ ਹਨ। ਕਾਈਂਡਲੀ ਸਾਰਿਆਂ ਨੂੰ ਰਿਕੁਐਸਟ ਕਰੋ ਕਿ ਇਹ ਗੱਲ ਸੁਣ ਲੈਣ ...(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ ਜੀ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਹ ਪੰਜਾਬ ਦੇ ਹਿੱਤ ਦੀ ਗੱਲ ਹੈ, ਪੰਜਾਬ ਦੇ ਲੋਕਾਂ ਦੇ ਹਿੱਤ ਦੀ ਗੱਲ ਹੈ ...(ਵਿਘਨ).... ਜੇ ਇਸ ਮਸਲੇ ਤੇ ਆਪਾਂ ਅੱਜ ਬਹਿਸ ਨਾ ਕੀਤੀ ਤਾਂ ਆਪਾਂ ਪੰਜਾਬ ਦੇ ਲੋਕਾਂ ਦੇ ਨਾਲ ਇੱਕ ਬਹੁਤ ਵੱਡੀ ਜ਼ਿਆਦਤੀ ਕਰਾਂਗੇ .....(ਵਿਘਨ....ਸ਼ੋਰ)....

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ, ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) ਅਤੇ ਟਰੇਜ਼ਰੀ ਬੈਂਚਿਜ਼ ਦੇ ਹੋਰ ਕਈ ਮੈਂਬਰ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਜੋ ਕੁਝ ਵੀ ਮੇਰੀ ਇਜਾਜ਼ਤ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ,

ਉਹ ਰਿਕਾਰਡ ਨਾ ਕੀਤਾ ਜਾਵੇ ....(ਵਿਘਨ....ਸ਼ੋਰ)... ਉਹ ਰਿਕਾਰਡ ਨਾ ਕੀਤਾ ਜਾਵੇ .....(ਵਿਘਨ....ਸ਼ੋਰ)...

-----

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਹੁਣ ਸਦਨ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*03.43 ਵਜੇ ਬਾਅਦ ਦੁਪਹਿਰ (*ਇਸ ਸਮੇਂ ਸਦਨ ਅੱਧੇ ਘੰਟੇ ਲਈ ਐਡਜਰਨ ਹੋ ਗਿਆ।)

*04.13 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

-----

## THE PUNJAB GOODS AND SERVICES TAX BILL, 2017

***(Resumption)***

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਜੀ.ਐਸ.ਟੀ. ਬਿਲ ਇੰਟਰੋਡਿਊਸ ਹੋਇਆ ਹੈ, ਜੇ ਤੁਸੀਂ ਮੈਨੂੰ ਇਸ ਤੇ ਪੰਜ ਮਿੰਟ ਬੋਲਣ ਲਈ ਦੇ ਦਿਉ।

**ਮਾਨਯੋਗ ਸਪੀਕਰ :** ਤੁਹਾਨੂੰ ਸਮਾਂ ਬਾਅਦ ਵਿੱਚ ਦਿਆਂਗੇ। ਹਾਂ ਜੀ, ਸੰਧੂ ਸਾਹਿਬ ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਇਹ ਜਿਹੜਾ ਜੀ.ਐਸ.ਟੀ. ਦਾ ਬਿਲ ਇੰਟਰੋਡਿਊਸ ਹੋਇਆ ਹੈ, ਇਹ ਪੰਜਾਬ ਵਾਸਤੇ ਅਤੇ ਪੰਜਾਬ ਦੇ ਲੋਕਾਂ ਵਾਸਤੇ ਬਹੁਤ ਅਹਿਮ ਸਵਾਲ ਰੇਜ਼ ਕਰਦਾ ਹੈ। ਹੁਣ ਤੱਕ ਪੰਜਾਬ ਵਿੱਚ ਕਰੀਬ-ਕਰੀਬ ਸਾਰੀਆਂ ਪਾਰਟੀਆਂ ਦਾ ਸਟੈਂਡ ਰਿਹਾ ਹੈ ਕਿ ਸਾਨੂੰ ਫਿਸਕਲ ਅਟਾਨੋਮੀ ਚਾਹੀਦੀ ਹੈ, ਸਾਨੂੰ ਹੋਰ ਵੱਧ ਅਧਿਕਾਰ ਚਾਹੀਦੇ ਹਨ। ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ, ਉਨ੍ਹਾਂ ਦੇ ਬੈਂਚ ਇਸ ਵੇਲੇ ਖਾਲੀ ਹਨ, ਉਹ ਲਗਾਤਾਰ ਇਹ ਕਹਿੰਦੇ ਆਏ ਹਨ ਔਰ ਇਸ ਮਸਲੇ ਉਤੇ ਬਹੁਤ ਲੰਬੀ ਜੱਦੋ-ਜਹਿਦ ਵੀ ਚਲਾਈ ਤੇ ਇਸ ਦਾ ਨੁਕਸਾਨ ਵੀ ਬਹੁਤ ਹੋ ਗਿਆ। ਸ੍ਰੀ ਅਨੰਦਪੁਰ ਸਾਹਿਬ ਰੈਜ਼ੋਲਿਊਸ਼ਨ ਦੇ ਵਿੱਚ ਵੀ ਇਹ ਮੈਨਸ਼ਨ ਰਿਹਾ ਹੈ ਕਿ ਸਾਨੂੰ ਫਾਈਨਾਂਸ਼ੀਅਲ ਅਟਾਨੋਮੀ ਚਾਹੀਦੀ ਹੈ। ਸੋ, ਬੜੀ ਹੈਰਾਨੀ ਦੀ ਗੱਲ ਹੈ ਤੇ ਹੁਣ ਜਦੋਂ ਵਿੱਤ ਮੰਤਰੀ ਸਾਹਿਬ ਆਪਣਾ ਜਵਾਬ ਦੇਣਗੇ ਤਾਂ ਮੈਂ ਚਾਹਾਂਗਾ ਕਿ ਉਹ ਦੱਸਣ ਕਿ ਕੀ ਇਸ ਬਿਲ ਦੇ ਤਹਿਤ ਅਸੀਂ ਜਿਹੜੀ ਫਾਈਨਾਂਸ਼ੀਅਲ ਅਟਾਨਮੀ, ਫਿਸਕਲ ਅਟਾਨਮੀ ਅਤੇ ਵੱਧ ਅਧਿਕਾਰਾਂ ਦੀ ਗੱਲ ਹੁਣ ਤੱਕ ਕਰਦੇ ਹਾਂ, ਕੀ ਅਸੀਂ ਉਸ ਨੂੰ ਛੱਡ ਦੇਈਏ? ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਮਸਲੇ ਉਤੇ ਕਈ ਰਾਜਾਂ ਨੇ ਆਬਜੈਕਸ਼ਨ ਕੀਤਾ ਹੈ, ਵੈਸਟ ਬੰਗਾਲ ਹਾਲੇ ਵੀ ਆਬਜੈਕਟ ਕਰ ਰਿਹਾ ਹੈ, ਉਨ੍ਹਾਂ ਨੇ ਆਪਣੀ ਵਿਧਾਨ ਸਭਾ ਵਿੱਚ ਇਸ ਨੂੰ ਇੰਟਰੋਡਿਊਸ ਨਹੀਂ ਕੀਤਾ। ਤਾਮਿਲਨਾਡੂ,

ਕੇਰਲਾ, ਜੇ. ਐਂਡ ਕੇ., ਉਹ ਕਹਿੰਦੇ ਰਹੇ ਕਿ ਆਉ ਸਾਡੇ ਨਾਲ ਰਲੋ ਤੇ ਆਪਾਂ ਇੱਕ ਪਲੇਟਫਾਰਮ ਬਣਾਈਏ ਪਰ ਪੰਜਾਬ ਨੇ ਨਹੀਂ ਬਣਾਇਆ। ਉਨ੍ਹਾਂ ਨੇ ਕਈ ਮਸਲੇ ਵੀ ਰੇਜ਼ ਕੀਤੇ। ਠੀਕ ਹੈ, ਉਨ੍ਹਾਂ ਦੇ ਆਪਣੇ ਮਸਲੇ ਹਨ, ਕਈ ਸਾਡੇ ਨਾਲ ਰੈਲੇਵੈਂਟ ਨਹੀਂ ਹਨ, ਜਿਵੇਂ ਤਾਮਿਲਨਾਡੂ ਮੈਨੂਫੈਕਚਰਿੰਗ ਸਟੇਟ ਹੈ ਪਰ ਅਸੀਂ ਇੱਕ ਕੰਜ਼ਿਊਮਰ ਸਟੇਟ ਹਾਂ। ਲੇਕਿਨ ਕਈ ਮਸਲੇ ਉਨ੍ਹਾਂ ਨੇ ਰੇਜ਼ ਕੀਤੇ ਹਨ, ਜਿਹੜੇ ਕਿ ਅਹਿਮ ਹਨ ਫਾਰ ਐਗਜ਼ਾਂਪਲ ਵੈਸਟ ਬੰਗਾਲ ਨੇ ਕਿਹਾ ਹੈ ਕਿ ਇਸ ਨਾਲ ਵਰਨੈਕੁਲਰ ਸਿਨੇਮਾ, ਬੰਗਾਲੀ ਸਿਨੇਮਾ, ਉਸ ਤੇ ਟੈਕਸ ਲੱਗਣ ਜਾ ਰਿਹਾ ਹੈ, ਇਸ ਨਾਲ ਸਿਨੇਮਾ ਬਰਬਾਦ ਹੋ ਜਾਵੇਗਾ। ਉਹ ਚੀਜ਼ ਇੱਥੇ ਵੀ ਲਾਗੂ ਹੈ। ਸਾਡਾ ਪੰਜਾਬੀ ਸਿਨਮਾ ਜੇ ਉਸ ਬ੍ਰੈਕਟ ਵਿੱਚ ਪਾ ਦਿੱਤਾ ਗਿਆ ਤਾਂ ਇਹ ਬਰਬਾਦ ਹੋ ਜਾਵੇਗਾ ਪਰ ਅਸੀਂ ਫੇਰ ਵੀ ਆਬਜੈਕਟ ਨਹੀਂ ਕੀਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਇਸ ਤਰ੍ਹਾਂ ਲਿਆਂਦਾ ਗਿਆ ਹੈ ਕਿ ਜਿਵੇਂ ਸੈਂਟਰ ਗੌਰਮਿੰਟ ਨੇ ਕਿਹਾ, ਅਸੀਂ ਆਪਣਾ ਨਾਂ ਲਿਖ ਕੇ ਇਸ ਕਾਪੀ ਨੂੰ ਛਾਪ ਦਿੱਤਾ ਹੈ।

ਸਪੀਕਰ ਸਾਹਿਬ, ਜਿਹੜਾ ਸਭ ਤੋਂ ਵੱਡਾ ਪੁਆਇੰਟ ਹੈ, ਉਹ ਇਹ ਹੈ ਕਿ ਪੰਜਾਬ ਇੱਕ ਐਗਰੇਰੀਅਨ ਸਟੇਟ ਹੈ, ਖੇਤੀਬਾੜੀ ਦੀ ਸਟੇਟ ਹੈ, ਐਗਰੀਕਲਚਰ ਸਟੇਟ ਹੈ। ਇਸ ਨੂੰ ਪੜ੍ਹ ਕੇ ਇਉਂ ਲਗਦਾ ਹੈ ਕਿ ਐਗਰੀਕਲਚਰ ਖੇਤਰ, ਕਿਸਾਨ ਜਿਹੜਾ ਕਿ ਅੱਗੇ ਹੀ ਖੁਦਕੁਸ਼ੀਆਂ ਦੇ ਰਾਹ ਤੇ ਹੈ, ਉਸ ਨੂੰ ਹੋਰ ਨੁਕਸਾਨ ਹੋਵੇਗਾ। ਮੈਂ ਸਿਰਫ ਤਿੰਨ ਉਦਾਹਰਣਾਂ ਦੇਣੀਆਂ ਚਾਹੁੰਦਾ ਹਾਂ। ਸਭ ਤੋਂ ਪਹਿਲੀ ਗੱਲ ਹੈ ਕਿ ਫਰਟੀਲਾਈਜ਼ਰ ਖਾਦ ਜਿੰਨੀ ਤਾਦਾਦ ਵਿੱਚ ਖੇਤਾਂ ਵਿੱਚ ਪੈ ਰਹੀ ਹੈ, ਇਹ ਨਹੀਂ ਪੈਣੀ ਚਾਹੀਦੀ ਪਰ ਲੋੜ ਹੈ ਅਤੇ ਲੋਕ ਪਾਉਂਦੇ ਹਨ। ਇਸ ਵੇਲੇ ਵੈਟ 0% ਤੋਂ 8% ਹੈ, ਕਿਸੇ ਸਟੇਟ ਵਿੱਚ ਜ਼ੀਰੋ ਵੀ ਹੈ ਪਰ ਵੱਧ ਤੋਂ ਵੱਧ 8 ਫੀਸਦੀ ਹੈ, ਉਹ 12% ਦੀ ਬ੍ਰੈਕਟ ਵਿੱਚ ਆ ਰਿਹਾ ਹੈ। ਇਸ ਦਾ ਮਤਲਬ ਹੈ ਕਿ ਖਾਦ ਦੀਆਂ ਕੀਮਤਾਂ ਵਿੱਚ 6-7 ਫੀਸਦੀ ਦਾ ਵਾਧਾ ਕੀਤਾ ਹੈ। ਪੈਸਟੀਸਾਈਡ ਵਿੱਚ ਜਿਥੇ ਕਿਤੇ ਵੈਟ 12 ਫੀਸਦੀ ਹੈ, ਕਿਤੇ-ਕਿਤੇ ਸੇਲਜ਼ ਟੈਕਸ ਲੱਗਿਆ ਹੈ, ਉਹ ਵੀ 18% ਦੀ ਸਲੈਬ ਵਿੱਚ ਹੈ। ਸੋ, ਖਾਦ ਦੀ ਕੀਮਤ ਵਧੇਗੀ ਅਤੇ ਪੈਸਟੀਸਾਈਡਜ਼ ਦੀ ਕੀਮਤ ਵੀ ਵਧੇਗੀ। ਹੋਰ ਤਾਂ ਹੋਰ ਜਿਹੜੇ ਟ੍ਰੈਕਟਰ ਦੇ ਕੰਪੋਨੈਂਟਸ ਹਨ, ਟ੍ਰੈਕਟਰ ਦੇ ਪਾਰਟਸ ਹਨ, ਇੰਪਲੀਮੈਂਟਸ ਹਨ, ਹਰ ਕਿਸਾਨ ਇਸ ਵੇਲੇ ਇੰਪਲੀਮੈਂਟਸ ਯੂਜ਼ ਕਰਦਾ ਹੈ, ਬਲਦਾਂ ਦਾ ਜ਼ਮਾਨਾ ਚਲਾ ਗਿਆ ਹੈ। 28 ਫੀਸਦੀ ਦੀ ਬ੍ਰੈਕਟ ਵਿੱਚ ਇਹ ਇੰਪਲੀਮੈਂਟਸ ਅਤੇ ਟ੍ਰੈਕਟਰ ਪਾਰਟਸ ਹਨ। ਮੈਂ ਕੁਝ ਟ੍ਰੈਕਟਰ ਮੈਨੁਫੈਕਚਰਜ਼ ਨਾਲ ਗੱਲ ਕਰ ਰਿਹਾ ਸੀ, ਇਕ ਅੰਦਾਜ਼ੇ ਮੁਤਾਬਿਕ 30,000 ਤੋਂ 50,000 ਰੁਪਏ ਇੱਕ ਟ੍ਰੈਕਟਰ ਦੀ ਕੀਮਤ ਵੱਧ ਜਾਣੀ ਹੈ। ਖਾਦਾਂ ਅਤੇ ਪੈਸਟੀਸਾਈਡਜ਼ ਦੀ ਕੀਮਤ ਵੱਧ ਗਈ, ਟ੍ਰੈਕਟਰ ਦੀ ਕੀਮਤ ਵੱਧ ਗਈ, ਇੰਪਲੀਮੈਂਟਸ ਦੀ ਕੀਮਤ ਵੱਧ ਗਈ, ਇਸ ਦਾ ਮਤਲਬ ਹੈ ਕਿ ਇੰਪਲੀਮੈਂਟਸ ਦੀ ਕਾਸਟ ਬਹੁਤ

[ ਸ਼੍ਰੀ ਕੰਵਰ ਸੰਧੂ ]

ਉੱਤੇ ਚਲੀ ਜਾਵੇਗੀ। ਕਾਸਟ ਆਫ ਕਲਟੀਵੇਸ਼ਨ ਉੱਤੇ ਚਲੀ ਜਾਵੇਗੀ। ਕੀ ਅਸੀਂ ਗੌਰਮਿੰਟ ਆਫ ਇੰਡੀਆ ਤੋਂ ਕੋਈ ਐਸ਼ੋਰੈਂਸ ਲਈ ਹੈ ਕਿ ਜੇ ਕਾਸਟ ਆਫ ਕਲਟੀਵੇਸ਼ਨ ਵਿੱਚ 20% ਵਾਧਾ ਹੋਵੇਗਾ ਤਾਂ ਜਦੋਂ ਉਹ ਐਮ.ਐਸ.ਪੀ. ਅਨਾਊਂਸ ਕਰਨਗੇ, ਐਮ.ਐਸ.ਪੀ. ਵਿੱਚ ਵੀ ਇਮੀਜੀਏਟਲੀ ਵਾਧਾ ਕਰਨਗੇ ਜਾਂ ਅਗਲੀ ਫਸਲ ਤੋਂ ਲਾਗੂ ਕਰਨਗੇ ਕਿਉਂਕਿ ਇਹ 1 ਜੁਲਾਈ ਤੋਂ ਲਾਗੂ ਹੋਣਾ ਹੈ। ਕੀ ਅਸੀਂ ਇਸ ਵਾਸਤੇ ਕੋਈ ਐਸ਼ੋਰੈਂਸ ਲਈ ਹੈ? ਪੰਜਾਬ ਨੂੰ ਇਸ ਬਿਲ ਕਾਰਨ ਬਹੁਤ ਢਾਹ ਲੱਗਣੀ ਹੈ ਕਿਉਂਕਿ ਇੱਥੇ ਸਟੇਟ ਨੂੰ ਕਣਕ, ਪੈਡੀ ਤੇ ਝੋਨੇ ਤੇ 14.5 ਫੀਸਦੀ ਦਾ ਰੈਵੇਨਿਊ ਆਉਂਦਾ ਹੈ। ਠੀਕ ਹੈ ਇਸ ਵਿੱਚੋਂ 2.5% ਆੜ੍ਹਤੀਆਂ ਦੀ ਕਮਿਸ਼ਨ ਹੋ ਗਈ ਪਰ ਅਸੀਂ ਕਿਸ ਹੱਦ ਤੱਕ ਕੰਪਨਸੇਟ ਹੋ ਰਹੇ ਹਾਂ? ਸਾਨੂੰ ਦੱਸਿਆ ਗਿਆ ਹੈ ਕਿ 10,500 ਕਰੋੜ ਰੁਪਿਆ ਹਰ ਸਾਲ ਸਾਨੂੰ ਪੰਜ ਸਾਲਾਂ ਵਾਸਤੇ ਮਿਲਿਆ ਕਰੇਗਾ, ਫੇਰ ਪੰਜ ਸਾਲਾਂ ਬਾਅਦ। ਕੀ ਅਸੀਂ ਸਿਰਫ ਪੰਜ ਸਾਲਾਂ ਦਾ ਸੋਚ ਰਹੇ ਹਾਂ? ਜਿਹੜੇ 25 ਸਾਲਾਂ ਦੀ ਗੱਲ ਕਰਕੇ ਗਏ ਹਨ, ਜਿਨ੍ਹਾਂ ਨੇ 25 ਸਾਲ ਰਾਜ ਕਰਨਾ ਸੀ, ਕੀ ਉਨ੍ਹਾਂ ਨੇ ਇਸ ਬਾਰੇ ਸੋਚਿਆ? ਕੀ ਉਨ੍ਹਾਂ ਨੇ ਆਬਜੈਕਟ ਕੀਤਾ, ਜਦੋਂ ਉਹ ਇੱਥੇ ਬੈਠੇ ਸੀ? ਕੀ ਉਨ੍ਹਾਂ ਨੇ ਆਪਣੀ ਭਾਈਵਾਲ ਪਾਰਟੀ ਭਾਰਤੀ ਜਨਤਾ ਪਾਰਟੀ ਨਾਲ ਇਹ ਮਾਮਲਾ ਟੇਕ-ਅੱਪ ਕੀਤਾ ਕਿ ਇਹ ਤੁਸੀਂ ਸਾਡੇ ਨਾਲ ਕੀ ਕਰਨ ਲੱਗੇ ਹੋ? ਅਸੀਂ ਇਹ ਵੀ ਗੱਲ ਕਰਦੇ ਰਹੇ ਹਾਂ, ਸੀ.ਐਮ. ਸਾਹਿਬ ਪਿੱਛੇ ਜਿਹੇ ਮੁੰਬਈ ਵੀ ਜਾ ਕੇ ਆਏ ਹਨ, ਇੰਡਸਟ੍ਰੀਲਿਸਟਸ ਨਾਲ ਅਖਬਾਰਾਂ ਵਿੱਚ ਫੋਟੋਆਂ ਵੀ ਵੇਖੀਆਂ ਹਨ, ਉਹ ਚਾਹੁੰਦੇ ਹਨ ਕਿ ਹੋਰ ਇੰਡਸਟਰੀ ਇੱਥੇ ਆਵੇ। ਜਿਹੜੀ ਪੁਰਾਣੀ ਇੰਡਸਟਰੀ ਹੈ, ਉਸ ਨੂੰ ਰਿਵਾਈਵ ਕਰਨਾ ਹੈ, ਜਿਹੜੀ ਬੰਦ ਹੋ ਚੁੱਕੀ ਹੈ, ਉਸ ਨੂੰ ਫੇਰ ਖੋਲ੍ਹਣਾ ਹੈ। ਇਨ੍ਹਾਂ ਵਾਸਤੇ ਸਾਨੂੰ ਟੈਕਸ ਕਨਸੈਸ਼ਨ ਦੇਣੇ ਪੈਣੇ ਹਨ, ਇੰਨਸੈਂਟਿਵ ਦੇਣੇ ਪੈਣੇ ਹਨ। ਹੁਣ ਆਪਾਂ ਕੁਝ ਨਹੀਂ ਦੇ ਸਕਦੇ, ਤੁਹਾਡੇ ਪੱਲੇ ਕੱਖ ਨਹੀਂ। ਉਨ੍ਹਾਂ ਨੂੰ ਇੱਥੇ ਲਿਆਉਣ ਵਾਸਤੇ ਕੀ ਕਹੋਗੇ? ਸਿਰਫ ਇਹੋ ਨਹੀਂ, ਨਾਲ ਦੀ ਸਟੇਟ ਹਿਮਾਚਲ ਪ੍ਰਦੇਸ਼, ਹਿਲ ਸਟੇਟ ਹੈ, ਉਨ੍ਹਾਂ ਨੂੰ ਟੈਕਸ ਬੈਨੀਫਿਟ ਮਿਲਦੇ ਹਨ। ਉਹ ਉਸੇ ਤਰ੍ਹਾਂ ਹੀ ਲਾਗੂ ਹਨ, ਇਹ ਸਾਲ 2020 ਤੱਕ ਲਾਗੂ ਰਹਿਣਗੇ। ਉਸ ਤੋਂ ਬਾਅਦ ਉਨ੍ਹਾਂ ਨੂੰ ਐਸ਼ੋਰੈਂਸ ਦਿੱਤੀ ਗਈ ਹੈ ਕਿ ਜੋ ਤੁਹਾਡਾ ਨੁਕਸਾਨ ਹੋਵੇਗਾ, ਤੁਹਾਨੂੰ ਕੰਪਨਸੇਟ ਕੀਤਾ ਜਾਵੇਗਾ। ਕੀ ਅਸੀਂ ਇਹ ਐਸ਼ੋਰੈਂਸ ਲਈ ਹੈ ਕਿ ਜੋ ਤੁਸੀਂ ਉਨ੍ਹਾਂ ਰਾਜਾਂ ਵਿੱਚ ਕਰ ਰਹੇ ਹੋ, ਉਹੀ ਕਨਸੈਸ਼ਨ ਪੰਜਾਬ ਨੂੰ ਮਿਲਣੀ ਚਾਹੀਦੀ ਹੈ? ਮੈਨੂੰ ਨਹੀਂ ਲਗਦਾ ਕਿ ਐਟਲੀਸਟ ਅਜਿਹੀ ਕੋਈ ਐਸ਼ੋਰੈਂਸ ਦਿੱਤੀ ਗਈ ਹੈ, ਜੇਕਰ ਹੈ ਤਾਂ ਇਸ ਬਾਰੇ ਵੀ ਜ਼ਰੂਰ ਦੱਸਣ।

ਸਪੀਕਰ ਸਾਹਿਬ, ਫੂਡ ਪ੍ਰੋਸੈਸਿੰਗ ਪੰਜਾਬ ਵਿੱਚ ਲਿਆਉਣ ਬਾਰੇ ਬਹੁਤ ਗੱਲਾਂ ਹੋਈਆਂ ਹਨ। ਪੰਜਾਬ ਦੇ ਬਠਿੰਡੇ ਤੋਂ ਐਮ.ਪੀ. ਇਸ ਵੇਲੇ ਫੂਡ ਪ੍ਰੋਸੈਸਿੰਗ ਮੰਤਰੀ ਵੀ

ਹਨ। ਪੰਜਾਬ ਵਿੱਚ ਫੂਡ ਪ੍ਰੋਸੈਸਿੰਗ ਯੂਨਿਟਸ ਲਾਉਣ ਦੀ ਗੱਲ ਵੀ ਹੋਈ ਹੈ ਪਰ ਜੋ ਹਾਲਾਤ ਲੱਗ ਰਹੇ ਹਨ, ਇਸ ਵੇਲੇ ਫਰੂਟ ਤੇ ਜੈਮ ਉਤੇ 5 ਫੀਸਦੀ ਟੈਕਸ ਹੈ, ਉਹ ਵੱਧ ਕੇ 12% ਹੋ ਜਾਣਾ ਹੈ। ਕਿਸੇ ਦਾ ਦਿਮਾਗ ਖਰਾਬ ਹੈ ਕਿ ਉਹ ਇੱਥੇ ਆ ਕੇ ਫੂਡ ਪ੍ਰੋਸੈਸਿੰਗ ਕਰੇਗਾ? ਸਿਰਫ ਇਹੀ ਨਹੀਂ ਜੈਲੀ, ਜੈਮ ਅਤੇ ਇਹੋ ਜਿਹੀਆਂ ਹੋਰ ਬਹੁਤ ਸਾਰੀਆਂ ਚੀਜ਼ਾਂ ਜਿਵੇਂ ਆਮਲੇਟ, ਮੇਰਾ ਖਿਆਲ ਹੈ ਤਕਰੀਬਨ ਸਾਰੇ ਸੱਜਣ ਸਵੇਰੇ ਬ੍ਰੇਕਫਾਸਟ ਵਿੱਚ ਆਮਲੇਟ ਖਾਂਦੇ ਹੋਣਗੇ, ਇਸ ਤੇ ਇਹ ਟੈਕਸ 18 ਫੀਸਦੀ ਹੋ ਜਾਣਾ ਹੈ। ਹੋਰ ਤਾਂ ਹੋਰ ਆਲੂ ਦੀ ਟਿੱਕੀ ਵੀ ਮਹਿੰਗੀ ਹੋ ਜਾਣੀ ਹੈ, ਉਹ ਵੀ 18-20 ਫੀਸਦੀ ਦੇ ਟੈਕਸ ਵਿੱਚ ਹੋ ਜਾਣੀ ਹੈ। ਕੀ ਗਰੀਬ ਆਦਮੀ ਹਿੱਟ ਨਹੀਂ ਹੋਇਆ? ਮੈਂ ਦੱਸਣਾ ਚਾਹੁੰਦਾ ਹਾਂ ਕਿ ਗਰੀਬ ਆਦਮੀ ਵੀ ਹਿੱਟ ਹੋਇਆ, ਫਿਰ ਫੂਡ ਪ੍ਰੋਸੈਸਿੰਗ ਕਿੱਥੋਂ ਲੱਗਣੀ ਹੈ ਜੀ? ਕੀ ਅਸੀਂ ਕੇਂਦਰ ਸਰਕਾਰ ਨੂੰ ਗੁਜ਼ਾਰਿਸ਼ ਕੀਤੀ ਕਿ ਪੰਜਾਬ ਦੇ ਵਿੱਚ ਹੌਰਟੀਕਲਚਰ ਨੂੰ ਵਧਾਉਣਾ ਹੈ? ਫਰੂਟਸ ਅਤੇ ਵੈਜੀਟੇਬਲ ਜੂਸਿਜ਼, ਉਨ੍ਹਾਂ ਨੂੰ ਤਾਂ ਛੱਡ ਹੀ ਦਿਉ। ਸੋ, ਇਸ ਤਰ੍ਹਾਂ ਲਗ ਰਿਹਾ ਹੈ ਕਿ ਅਸੀਂ ਇਹੋ ਜਿਹਾ ਕੋਈ ਅਲਾਰਮ ਨਹੀਂ ਰੇਜ਼ ਕੀਤਾ, ਕੋਈ ਕਨਸਰਨ ਨਹੀਂ ਸ਼ੋਅ ਕੀਤੇ। ਮੈਂ ਇਸ ਵੇਲੇ ਬੜਾ ਹੈਰਾਨ ਹਾਂ। ਨੀਤੀ ਆਯੋਗ ਦਾ ਇਕ ਮੈਂਬਰ ਹੈ, ਜਿਸ ਦਾ ਨਾਮ ਵਿਵੇਕ ਉਬਰਾਏ ਹੈ, ਉਹ ਜਨਾਬ ਕਹਿ ਰਹੇ ਹਨ ਕਿ ਐਗਰੀਕਲਚਰ ਖੇਤਰ ਨੂੰ ਇਨਕਮ ਟੈਕਸ ਦੇ ਵਿੱਚ ਲੈ ਕੇ ਆਉਣਾ ਹੈ। ਜੇ ਕੋਈ ਠੇਕੇ ਤੇ ਜ਼ਮੀਨ ਦਿੰਦਾ ਹੈ ਤਾਂ ਉਸ ਤੇ ਬਣਦਾ ਇਨਕਮ ਟੈਕਸ ਦੇਵੇ। ਕੀ ਅਸੀਂ ਇਹ ਐਸੋਰੈਂਸ਼ ਲਈ ਹੈ ਕਿ ਅਜਿਹਾ ਨਹੀਂ ਹੋਣ ਦੇਵਾਂਗੇ? ਜੇਕਰ ਅਜਿਹਾ ਹੋ ਗਿਆ ਤਾਂ ਐਗਰੀਕਲਚਰ ਦਾ ਖੇਤਰ ਬਰਬਾਦ ਹੋ ਜਾਵੇਗਾ। ਕਿਉਂਕਿ ਜਿਹੜੇ ਐਨ.ਆਰ.ਆਈ. ਬਾਹਰਲੇ ਦੇਸ਼ਾਂ ਵਿੱਚ ਬੈਠੇ ਹਨ, ਜਿਨ੍ਹਾਂ ਨੇ ਇੱਥੇ ਆਪਣੀਆਂ ਜ਼ਮੀਨਾਂ ਰੱਖੀਆਂ ਹੋਈਆਂ ਹਨ ਕਿਉਂਕਿ ਉਹ ਚਾਹੁੰਦੇ ਹਨ ਕਿ ਪੰਜਾਬ ਦੇ ਨਾਲ ਇਕ ਨਾਤਾ ਬਣਿਆ ਰਹੇ, ਫਿਰ ਉਹ ਸਾਰੇ ਆਪਣੀਆਂ ਜ਼ਮੀਨਾਂ ਇੱਥੋਂ ਵੇਚ ਜਾਣਗੇ। ਮੈਂ ਇਹ ਮਸਲਾ ਇਸ ਕਰਕੇ ਰੇਜ਼ ਕਰ ਰਿਹਾ ਹਾਂ ਕਿਉਂਕਿ ਇਸ ਵੇਲੇ ਇਹ ਬਹੁਤ ਅਹਿਮ ਅਤੇ ਨਾਜ਼ੁਕ ਮਸਲਾ ਹੈ।

ਸਪੀਕਰ ਸਾਹਿਬ, ਆਪਣੇ ਸੰਵਿਧਾਨ ਦੇ ਵਿੱਚ 7ਵਾਂ ਸ਼ਡਿਊਲ ਹੈ, ਜਿਹੜਾ ਕਿ ਸੈਂਟਰਲ ਅਤੇ ਸਟੇਟ ਰਿਲੇਸ਼ਨਜ਼ ਬਾਰੇ ਗੱਲ ਕਰਦਾ ਹੈ। ਉਸ ਵਿੱਚ ਸਟੇਟ ਲਿਸਟ ਦੇ 61 ਪੁਆਇੰਟਸ ਸਨ। ਇਨ੍ਹਾਂ ਵਿੱਚੋਂ ਚਾਰ ਅਸੀਂ ਹੌਲੀ ਹੌਲੀ ਪਹਿਲਾਂ ਹੀ ਸਰੰਡਰ ਕਰ ਦਿੱਤੇ ਹਨ, ਜਿਵੇਂ ਕਿ ਐਜੂਕੇਸ਼ਨ ਦਾ ਕੁਝ ਹਿੱਸਾ ਅਤੇ ਫਾਰੈਸਟ ਦਾ ਮਸਲਾ। ਜਿਹੜੇ ਜਿਹੜੇ ਪੁਆਇੰਟਸ ਆਪਾਂ ਨੇ ਸਰੰਡਰ ਕੀਤੇ ਹਨ, ਉਹ ਸਾਰੇ ਖੇਤਰ ਬਰਬਾਦ ਹੋ ਗਏ ਹਨ। ਆਪਣੇ ਪੰਜਾਬ ਦੀ ਐਜੂਕੇਸ਼ਨ ਦਾ ਹਾਲ ਵੇਖ ਲਵੋ ਕਿ ਹੁਣ ਕੀ ਹੈ। ਅਸੀਂ ਵੇਟ ਕਰਦੇ ਹਾਂ ਕਿ ਸੈਂਟਰ ਗੌਰਮਿੰਟ ਤੋਂ ਐਜੂਕੇਸ਼ਨ ਲਈ ਪੈਸੇ ਆਉਣਗੇ ਅਤੇ ਐਜੂਕੇਸ਼ਨ ਦੀਆਂ ਸਕੀਮਾਂ ਅਸੀਂ ਚਲਾਵਾਂਗੇ। ਕਾਫ਼ੀ ਹੱਦ ਤੱਕ ਹੈਲਥ ਖੇਤਰ ਦਾ ਵੀ

[ ਸ਼੍ਰੀ ਕੰਵਰ ਸੰਧੂ ]

ਇਹੋ ਹੀ ਹੋ ਰਿਹਾ ਹੈ, ਅਸੀਂ ਉਥੋਂ ਭਾਵ ਸੈਂਟਰ ਗੌਰਮਿੰਟ ਤੋਂ ਹਰ ਚੀਜ਼ ਦੀ ਵੇਟ ਕਰਦੇ ਹਾਂ। ਜੇ ਸੜਕਾਂ ਬਣਾਉਣੀਆਂ ਹਨ ਤਾਂ ਉਥੋਂ ਪੈਸਾ ਆਵੇਗਾ। ਹੈਲਥ ਦੀਆਂ ਸਕੀਮਾਂ ਵਾਸਤੇ ਵੀ ਉਥੋਂ ਪੈਸਾ ਆਵੇਗਾ। ਹੁਣ ਜੋ ਇਸ ਦੇ ਨਾਲ ਕਰਨ ਜਾ ਰਹੇ ਹਾਂ, 61 ਦੇ ਵਿੱਚੋਂ ਤਕਰੀਬਨ 15 ਪੁਆਇੰਟਸ ਅਜਿਹੇ ਹਨ ਜਿਹੜੇ ਟੈਕਸੇਸ਼ਨ ਨਾਲ ਰਿਲੇਟਡ ਹਨ। ਅਸੀਂ ਉਹ ਸਰੰਡਰ ਕਰ ਰਹੇ ਹਾਂ। ਇਸ ਦਾ ਮਤਲਬ ਹੈ ਕਿ 61 ਦੇ ਵਿੱਚੋਂ 40-42 ਪੁਆਇੰਟਸ ਰਹਿ ਜਾਣੇ ਹਨ। ਭਾਵ ਕਿ ਇਕ ਤਿਹਾਈ ਹਿੱਸਾ ਜਾਂ 1/4 ਹਿੱਸਾ ਆਪਣੀਆਂ ਫਾਈਨਾਂਸ਼ੀਅਲ ਪਾਵਰਜ਼ ਦਾ ਜੋ ਹੈ, ਸਟੇਟ ਦੀਆਂ ਆਪਣੀਆਂ ਪਾਵਰਜ਼ ਜੋ ਹਨ, ਜੋ ਸਟੇਟ ਦੇ ਆਪਣੇ ਹੱਕ ਹਨ, ਉਹ ਸਰੰਡਰ ਕਰਨ ਜਾ ਰਹੇ ਹੋ। ਇਹ ਬਹੁਤ ਅਹਿਮ ਮਸਲਾ ਹੈ। ਜਿਵੇਂ ਕਿ ਵੈਸਟ ਬੰਗਾਲ ਸਟੇਟ ਨੇ ਵੀ ਕਿਹਾ ਹੈ ਕਿ ਅਸੀਂ ਇਸ ਸ਼ੇਪ ਦੇ ਵਿੱਚ ਇਸ ਬਿਲ ਨੂੰ ਐਕਸੈਪਟ ਨਹੀਂ ਕਰਦੇ। ਸਾਨੂੰ ਵੀ ਇਸ ਮਸਲੇ ਤੇ ਕਹਿਣਾ ਚਾਹੀਦਾ ਹੈ ਕਿ ਅਸੀਂ ਇਸ ਨੂੰ ਇਸ ਸ਼ੇਪ ਦੇ ਵਿਚ ਐਕਸੈਪਟ ਨਹੀਂ ਕਰ ਸਕਦੇ। ਜੇਕਰ ਸੈਂਟਰ ਗੌਰਮਿੰਟ ਨੇ ਇਹ ਇੰਪੋਜ਼ ਵੀ ਕਰਨਾ ਹੈ ਤਾਂ ਕਿਹਾ ਜਾਵੇ ਕਿ ਇੱਕ ਸਾਲ ਲਈ ਕੰਡੀਸ਼ਨਰੀ ਸਾਨੂੰ ਵੇਖਣ ਦਿਉ ਕਿ ਸਾਨੂੰ ਕਿੰਨਾ ਕੁ ਫਾਇਦਾ ਇਸ ਤੋਂ ਹੁੰਦਾ ਹੈ ਅਤੇ ਕਿੰਨਾ ਕੁ ਫਾਇਦਾ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਹੁਣ ਇਸ ਵੇਲੇ ਸਾਰਿਆਂ ਨੂੰ ਚਿਤਾਵਨੀ ਦੇਣੀ ਚਾਹੁੰਦਾ ਹਾਂ, ਪ੍ਰੀਕਾਸ਼ਨ ਕਰਨਾ ਚਾਹੁੰਦਾ ਹਾਂ ਕਿ ਉਹ ਲੋਕ ਇਸ ਵੇਲੇ ਇਸ ਬਿਲ ਦੇ ਤਹਿਤ ਤੁਹਾਡੀ ਸੱਜੀ ਬਾਂਹ ਵੱਢ ਰਹੇ ਹਨ। ਇਹ ਨਾ ਹੋਵੇ ਕਿ ਉਹ ਧੌਣ ਵੀ ਕਲਮ ਕਰ ਦੇਣ। ਬਹੁਤ-ਬਹੁਤ ਧੰਨਵਾਦ ਜੀ। ਮਿਹਰਬਾਨੀ ਜੀ। (ਥੰਪਿੰਗ)

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ)(ਐਸ.ਸੀ):** ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਜਿਹੜਾ ਜੀ.ਐਸ.ਟੀ. ਬਿਲ, 2017 ਸਦਨ ਵਿੱਚ ਲਿਆਂਦਾ ਹੈ, ਇਹ ਸੈਂਟਰ ਗੌਰਮਿੰਟ ਦਾ ਬਿਲ ਹੈ, ਜਿਸ ਨੂੰ ਅਸੀਂ ਇੰਟਰੋਡਿਊਸ ਕਰਨਾ ਹੈ। ਮੈਂ ਇਸ ਸਬੰਧ ਵਿਚ ਦੋ-ਤਿੰਨ ਗੱਲਾਂ ਵਿੱਤ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਨੂੰ ਇੱਕ ਤਾਂ ਵਪਾਰੀਆਂ ਦੇ ਹਿਤ ਧਿਆਨ ਵਿੱਚ ਰੱਖਣੇ ਜ਼ਰੂਰੀ ਹਨ। ਦੂਜਾ ਸਟੇਟ ਦੇ ਫਾਈਨਾਂਸਿਜ਼ ਨੂੰ ਧਿਆਨ ਵਿੱਚ ਰੱਖਣਾ ਵੀ ਸਾਡੇ ਲਈ ਜ਼ਰੂਰੀ ਹੈ। ਸਾਡੀ ਐਗਰੀਕਲਚਰ ਪ੍ਰੋਡਿਊਸਿੰਗ ਸਟੇਟ ਹੈ। 2000 ਕਰੋੜ ਰੁਪਏ ਸਾਨੂੰ ਪਰਚੇਜ਼ ਟੈਕਸ ਆਉਂਦੇ ਹਨ। ਇਸ ਬਿਲ ਦੇ ਕਾਰਨ ਉਹ ਪਰਚੇਜ਼ ਟੈਕਸ ਖਤਮ ਹੋ ਜਾਣਾ ਹੈ। ਇਸ ਦੇ ਨਾਲ ਇਹ 2000 ਕਰੋੜ ਰੁਪਏ ਤੋਂ ਘਟ ਕੇ 1800 ਕਰੋੜ ਰੁਪਏ ਰਹਿ ਜਾਣਾ ਹੈ। ਇਹ ਜੇ 14% ਇਨਕਰੀਜ਼ ਮਿਲਣੀ ਹੈ, ਕਿੰਨਾ ਕੁ ਪੈਸਾ ਹੋ ਸਕਿਆ? ਇਸ ਦੇ ਮੁਤਾਬਕ ਸਾਨੂੰ ਕੋਈ ਵਾਧਾ ਤਾਂ ਮਿਲਣਾ ਨਹੀਂ ਹੈ। ਜੇ ਉਹ 2000 ਕਰੋੜ ਰੁਪਿਆ ਕੱਟ ਗਿਆ ਤਾਂ ਉਸ 14% ਇਨਕਰੀਜ਼ ਦੇ ਨਾਲ ਬਾਕੀ ਪੈਸਾ 2000 ਕਰੋੜ ਰੁਪਿਆ ਵੀ ਨਹੀਂ ਬਣਦਾ।

ਦੂਸਰਾ, ਜਿਹੜੇ ਸਟੇਟ ਦੇ ਹਿਤ ਹਨ, ਉਨ੍ਹਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਜਿਹੜੇ ਸਾਡੇ ਵਪਾਰੀ ਹਨ, ਹਰ ਇੱਕ ਵਪਾਰੀ ਨੂੰ 37 ਰਿਟਰਨਾਂ ਭਰਨੀਆਂ ਲਾਜ਼ਮੀ ਹਨ। ਇਨ੍ਹਾਂ 37 ਰਿਟਰਨਾਂ ਨੂੰ ਭਰਦਿਆਂ ਛੋਟੇ ਵਪਾਰੀ ਸੀ.ਏ. ਅਤੇ ਅਕਾਉਂਟੈਂਟਾਂ ਦੇ ਦੁਆਲੇ ਚੱਕਰ ਤੇ ਚੱਕਰ ਲਗਾਉਂਦੇ ਰਹਿਣੇ ਹਨ। ਕੀ ਆਪਾਂ ਇਸ ਪ੍ਰੋਸੈਸ ਨੂੰ ਥੋੜ੍ਹਾ ਸਰਲ ਕਰਨ ਵਿੱਚ ਹਿੱਸਾ ਪਾ ਸਕਦੇ ਹਾਂ? ਸਾਨੂੰ ਅਜਿਹਾ ਕਰਨਾ ਚਾਹੀਦਾ ਹੈ।

ਸਰ, ਹੋਰ ਦੇਖੋ, ਪਿਛਲੇ ਪੰਜ-ਸੱਤ ਦਿਨਾਂ ਦੇ ਸੈਸ਼ਨ ਦੌਰਾਨ ਇਹ ਸਭ ਤੋਂ ਮੋਟਾ ਬਿਲ ਅੱਜ ਆਇਆ ਹੈ। ਇਹ ਸਾਨੂੰ ਅੱਧਾ ਘੰਟਾ ਪਹਿਲਾਂ ਹੀ ਮਿਲਿਆ ਹੈ। ਇਹ ਸਮਝਿਆ ਜਾਂਦਾ ਹੈ ਕਿ ਅਸੀਂ ਇਸ ਨੂੰ ਪੜ੍ਹ ਲਿਆ ਹੈ, ਅਸੀਂ ਇਸ ਤੇ ਕਲਾਜ਼ ਵਾਈਜ਼ ਬਹਿਸ ਕਰਨੀ ਹੁੰਦੀ ਹੈ। ਆਪਾਂ ਕਿਧਰ ਜਾ ਰਹੇ ਹਾਂ? ਅਸੀਂ ਕਰ ਕੀ ਰਹੇ ਹਾਂ? ਸਾਡਾ ਕੰਮ ਕੀ ਹੈ? ਸਾਡਾ ਕੰਮ ਕਾਨੂੰਨ ਬਣਾਉਣ ਦਾ ਹੈ। ਕਾਨੂੰਨ ਮੁਤਾਬਕ ਸਾਰੇ ਮੈਂਬਰਜ਼ ਨੇ ਇਸ ਨੂੰ ਪੜ੍ਹਨਾ ਹੈ ਅਤੇ ਕਲਾਜ਼ ਵਾਈਜ਼ ਇਸ ਤੇ ਬਹਿਸ ਹੋਣੀ ਹੈ। ਅੱਧਾ ਘੰਟਾ ਪਹਿਲਾਂ ਦੇ ਕੇ ਅੱਜ ਹੀ ਇਸ ਬਿਲ ਨੂੰ ਪਾਸ ਕਰਨ ਦੀ ਗੱਲ ਸ਼ਡਿਊਲ ਵਿੱਚ ਪਾ ਦਿੱਤੀ ਹੈ। ਜਿਹੜੇ ਇਹੋ ਜਿਹੇ ਮਹੱਤਵਪੂਰਨ ਬਿਲ ਜਾਂ ਮਤੇ ਹੁੰਦੇ ਹਨ, ਜਿਨ੍ਹਾਂ ਨੇ ਆਉਣ ਵਾਲੇ 10-20 ਜਾਂ 50 ਸਾਲਾਂ ਵਿੱਚ ਸਟੇਟ ਦੇ ਰੈਵੇਨਿਊ ਨੂੰ ਇਫੈਕਟ ਕਰਨਾ ਹੁੰਦਾ ਹੈ, ਉਨ੍ਹਾਂ ਲਈ ਘੱਟੋ-ਘੱਟ ਦੋ-ਤਿੰਨ ਦਿਨ ਪੜ੍ਹਨ ਲਈ ਮਿਲਣੇ ਚਾਹੀਦੇ ਹਨ। ਇਸ ਬਿਲ ਨੂੰ ਕਿਸੇ ਵੀ ਐਮ.ਐਲ.ਏ. ਨੇ ਪੜ੍ਹਿਆ ਨਹੀਂ ਹੈ। ਇੱਥੇ ਹਾਂ ਜੀ, ਹਾਂ ਜੀ ਅਤੇ ਆਈਜ਼ ਹੈਵ ਇਟ ਹੋ ਜਾਣਾ ਹੈ। ਆਪਾਂ ਇਸ ਸਬੰਧ ਵਿੱਚ ਸਿਸਟਮ ਨੂੰ ਕੁਝ ਤਾਂ ਸੁਧਾਰ ਲਈਏ। ਸਦਨ ਦੇ ਪਹਿਲੇ ਦਿਨ ਇੱਥੇ ਵਧੀਆ ਪ੍ਰੰਪਰਾਵਾਂ ਬਾਰੇ ਗੱਲ ਕੀਤੀ ਗਈ ਸੀ। ਆਪਾਂ ਕੁਝ ਚੰਗੀਆਂ ਪ੍ਰੰਪਰਾਵਾਂ ਇੱਥੇ ਜ਼ਰੂਰ ਪਾਈਏ ਪਰ ਆਪਾਂ ਲੜਨ ਨੂੰ ਖੜ੍ਹੇ ਹੋ ਜਾਂਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਜਿਹੜੇ ਮਹੱਤਵਪੂਰਨ ਬਿਲ ਹਨ, ਉਹ ਸਮੇਂ ਸਿਰ ਆ ਜਾਇਆ ਕਰਨ ਅਤੇ ਉਨ੍ਹਾਂ ਤੇ ਪਰਾਪਰ ਬਹਿਸ ਇੱਥੇ ਹੋਵੇ। ਸ਼੍ਰੀ ਕੰਵਰ ਸੰਧੂ ਜੀ ਨੇ ਬੜੀ ਵਧੀਆ ਆਪਣੀ ਗੱਲ ਕਹੀ ਹੈ ਕਿ ਹਰ ਇੱਕ ਮੈਂਬਰ ਇਸ ਬਹਿਸ ਵਿੱਚ ਕੰਟਰੀਬਿਊਟ ਕਰ ਸਕੇ। ਮੇਰੀ ਬੇਨਤੀ ਹੈ ਕਿ ਨਵੇਂ ਮੈਂਬਰਾਂ ਨੂੰ ਵੀ ਪ੍ਰੋਂਪਟ ਕਰੋ ਕਿ ਉਹ ਬਿਲ ਪੜ੍ਹ ਕੇ ਆਪਣੀ ਰਾਇ ਇਸ ਤੇ ਦੇਣ। ਪਰਾਪਰ ਨੋਟਿਸ ਨਾਲ ਇਹ ਬਿਲ ਸਾਨੂੰ ਭੇਜੇ ਜਾਇਆ ਕਰਨ ਜੀ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਤੁਹਾਡੀ ਗੱਲ ਆ ਗਈ ਹੈ। ਬਿਲ ਦੇ ਨੋਟਿਸ ਸਮੇਂ ਸਿਰ ਭੇਜੇ ਜਾਇਆ ਕਰਨ ਜੀ। ਹਾਂ ਜੀ, ਢੀਂਡਸਾ ਸਾਹਿਬ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਪੀਕਰ ਸਾਹਿਬ, ਇਹ ਇੱਕ ਬਹੁਤ ਅਹਿਮ ਬਿਲ ਹੈ। ਸੋਮ ਪ੍ਰਕਾਸ਼ ਜੀ ਨੇ ਠੀਕ ਕਿਹਾ ਹੈ ਕਿ ਅੱਜ ਹੀ ਇਹ ਬਿਲ ਸਰਕੁਲੇਟ ਹੋਇਆ ਹੈ। ਮੈਂ ਕਾਫੀ ਸਮਾਂ ਇਸ ਬਿਲ ਲਈ ਬਣਾਈ ਕਮੇਟੀ ਦੇ ਵਿੱਚ

[ਸਰਦਾਰ ਪਰਮਿੰਦਰ ਸਿੰਘ ਢੀਂਡਸਾ]

ਮੈਂਬਰ ਦੇ ਤੌਰ ਤੇ ਸਟੇਟ ਨੂੰ ਰਿਪ੍ਰੈਜ਼ੈਂਟ ਕੀਤਾ ਹੈ। ਜਿਵੇਂ ਕੰਵਰ ਸੰਧੂ ਸਾਹਿਬ ਨੇ ਵੀ ਕਿਹਾ ਸੀ ਕਿ ਜਿਹੜੀਆਂ ਐਗਰੀਕਲਚਰ ਇਨਪੁਟਸ ਹਨ ਕਿਉਂਕਿ ਫਾਰਮਰ ਦਾ ਪਹਿਲਾਂ ਹੀ ਬੁਰਾ ਹਾਲ ਹੈ, ਉਸ ਤੇ ਟੈਕਸ ਜ਼ੀਰੋ ਰੇਟਿਡ ਹੋਣਾ ਚਾਹੀਦਾ ਹੈ। ਤੁਸੀਂ ਐਗਜ਼ੰਪਟ ਭਾਵੇਂ ਨਾ ਕਰੋ, ਆਉਣ ਵਾਲੇ ਸਮੇਂ ਵਿੱਚ ਐਗਜ਼ੰਪਸ਼ਨ ਸਬੰਧੀ ਵਿਚਾਰ ਲੈਣਾ ਪਰ ਇਹ ਜ਼ੀਰੋ ਰੇਟਿਡ ਹੋਣਾ ਚਾਹੀਦਾ ਹੈ। ਰੇਹ, ਸਪਰੇਅ, ਫਰਟੀਲਾਈਜ਼ਰ ਆਦਿ ਸਾਰੀਆਂ ਚੀਜ਼ਾਂ ਜ਼ੀਰੋ ਰੇਟਿਡ ਹੋਣੀਆਂ ਚਾਹੀਦੀਆਂ ਹਨ ਪਰ ਪਿਛਲੇ ਇੱਕ ਦੋ ਮਹੀਨਿਆਂ ਵਿੱਚ ਇਸ ਬਾਰੇ ਫੈਸਲਾ ਹੋਣਾ ਸੀ ਕਿਉਂਕਿ ਰੇਟਸ ਦੀ ਸਾਰੀ ਫਿਕਸੇਸ਼ਨ ਪਿਛਲੇ ਇੱਕ ਦੋ ਮਹੀਨਿਆਂ ਵਿੱਚ ਹੀ ਹੋਈ ਹੈ। ਪੰਜਾਬ ਦੇ ਕਿਸਾਨ ਤੇ ਸਭ ਤੋਂ ਜ਼ਿਆਦਾ ਬਰਡਨ ਇਸ ਨਾਲ ਪੈਣਾ ਹੈ। ਸ਼੍ਰੋਮਣੀ ਅਕਾਲੀ ਦਲ ਨੇ ਪਿਛਲੇ ਸਮੇਂ ਵਿੱਚ ਬੜੇ ਜ਼ੋਰਦਾਰ ਢੰਗ ਨਾਲ ਕਿਹਾ ਸੀ ਕਿ ਸਾਨੂੰ ਕਿਸੇ ਵੀ ਕੀਮਤ ਤੇ ਇਹ ਰੇਟਸ ਮਨਜ਼ੂਰ ਨਹੀਂ ਹਨ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਮੈਂ ਕੱਲ੍ਹ ਹੀ ਅਖ਼ਬਾਰ ਵਿੱਚ ਪੜ੍ਹਿਆ ਕਿ ਐਗਰੀਕਲਚਰ ਤੇ ਇੰਨਾ ਟੈਕਸ ਬਰਡਨ ਹੋ ਜਾਵੇਗਾ ਕਿ ਕਿਸਾਨ ਹੋਰ ਕਰਜ਼ਾਈ ਹੋ ਜਾਵੇਗਾ। ਪੰਜਾਬ ਨੇ ਆਪਣਾ ਪੱਖ ਰੱਖਣਾ ਹੈ, ਹਰ ਸਟੇਟ ਨੇ ਆਪਣਾ ਪੱਖ ਰੱਖਣਾ ਹੈ।

ਸਪੀਕਰ ਸਾਹਿਬ, ਗੁਡਜ਼ ਆਫ ਲੋਕਲ ਇੰਪਾਰਟੈਂਸ ਦੀ ਵੀ ਗੱਲ ਹੋਈ ਸੀ। ਹੁਣ ਮੈਨੂੰ ਪਤਾ ਨਹੀਂ ਕਿ ਕੀ ਫਾਈਨਲ ਹੋਇਆ ਹੈ ਪਰ ਮੇਰੇ ਸਮੇਂ ਇਹ ਗੱਲ ਫਾਈਨਲ ਹੋਈ ਸੀ ਕਿ ਹਰ ਸਟੇਟ ਨੂੰ ਕੁਝ ਫਲੈਕਸੇਬਿਲਟੀ ਹੋਵੇਗੀ ਕਿ ਉਹ ਆਪਣੀਆਂ ਕੁਝ ਕੁ ਲੋਕਲ ਇੰਪਾਰਟੈਂਸ ਵਾਲੀਆਂ ਚੀਜ਼ਾਂ ਤੇ ਰੀਬੇਟਿਡ ਰੇਟ ਆਫ ਟੈਕਸ ਰੱਖ ਸਕਦੀ ਹੈ। ਇਸ ਬਾਰੇ ਮੰਤਰੀ ਜੀ ਕ੍ਰਿਪਾ ਕਰਕੇ ਦੱਸਣ ਕਿ ਕੀ ਉਨ੍ਹਾਂ ਨੇ ਇਨ੍ਹਾਂ ਗੁਡਜ਼ ਆਫ ਲੋਕਲ ਇੰਪਾਰਟੈਂਸ ਦੀ ਕੋਈ ਤਜਵੀਜ਼ ਰੱਖੀ ਹੈ ਜਾਂ ਨਹੀਂ? ਜੇਕਰ ਰੱਖੀ ਹੈ ਤਾਂ ਉਹ ਕਿਹੜੀਆਂ ਗੁਡਜ਼ ਹਨ, ਜਿਨ੍ਹਾਂ ਤੇ ਇਨ੍ਹਾਂ ਨੇ ਰਿਬੇਟ ਮੰਗੀ ਹੈ?

ਸਪੀਕਰ ਸਾਹਿਬ, ਮੈਂ ਤੀਸਰੀ ਗੱਲ ਡੀਲਰਜ਼ ਬਾਰੇ ਕਰਨੀ ਚਾਹੁੰਦਾ ਹਾਂ। ਜਿਹੜੇ ਛੋਟੇ ਡੀਲਰਜ਼ ਹਨ, ਉਹ ਜ਼ਿਆਦਾਤਰ ਸਟੇਟ ਕੋਲ ਰਹਿਣੇ ਚਾਹੀਦੇ ਹਨ। ਅਸੀਂ ਕਿਹਾ ਸੀ ਕਿ ਘੱਟੋ-ਘੱਟ 80 ਫੀਸਦੀ ਛੋਟੇ ਡੀਲਰ ਸਟੇਟ ਕੋਲ ਰਹਿਣੇ ਚਾਹੀਦੇ ਹਨ। ਜਿਹੜੇ 1.5 ਕਰੋੜ ਤੋਂ ਉੱਪਰ ਦੀ ਟਰਨ ਓਵਰ ਵਾਲੇ ਡੀਲਰ ਹਨ, ਉਹ ਇਕੁਅਲੀ ਡਿਵਾਈਡ ਹੋ ਜਾਣ। ਉਸ ਬਾਰੇ ਕੀ ਸਟੇਟਸ ਹੈ, ਇਸ ਬਿਲ ਵਿੱਚ ਉਸ ਬਾਰੇ ਕੀ ਤਜਵੀਜ਼ ਹੈ, ਇਸ ਬਾਰੇ ਵੀ ਮੰਤਰੀ ਜੀ ਦੱਸਣ। ਇਥੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਪੰਜਾਬ ਸਰਕਾਰ ਦੀ ਇੱਕ ਬਹੁਤ ਵੱਡੀ ਪ੍ਰਾਪਤੀ ਸੀ ਕਿ 14 ਫੀਸਦੀ ਸੈਕੁਲਰ ਰੇਟ ਸਾਰੇ ਦੇਸ਼ ਨੂੰ ਮਿਲਿਆ ਹੈ। ਸ਼ੁਰੂ ਵਿੱਚ ਜਦੋਂ ਡਿਸਕਸ਼ਨਾਂ ਹੋਈਆਂ ਤਾਂ ਉਸ ਵਿੱਚ ਕਈ ਸਟੇਟਸ ਜਿਵੇਂ ਉਤਰ ਪ੍ਰਦੇਸ਼, ਵੈਸਟ ਬੰਗਾਲ, ਕਰਨਾਟਕਾ ਆਦਿ ਨੇ

ਕਿਹਾ ਸੀ ਕਿ ਪਿਛਲੇ 5 ਸਾਲਾਂ ਦੀ ਜਿਹੜੀ ਗਰੋਥ ਹੈ, ਉਸ ਨੂੰ ਲੈ ਕੇ ਤੁਸੀਂ ਸਾਰਿਆਂ ਨੂੰ ਇਹ ਰੇਟ ਦਿਓ। ਸਾਡੀ ਸਟੇਟ ਦਾ ਰੇਟ ਇਸ ਹਿਸਾਬ ਨਾਲ 8 ਫੀਸਦੀ ਬਣਦਾ ਸੀ । ਸੋ, ਤੁਸੀਂ ਜੀ.ਐਸ.ਟੀ. ਦਾ ਰਿਕਾਰਡ ਮੰਗਵਾ ਕੇ ਦੇਖ ਸਕਦੇ ਹੋ, ਅਸੀਂ ਪੂਰਾ ਸਟੈਂਡ ਲਿਆ ਕਿ ਸਾਨੂੰ ਇਹ ਰੇਟ ਮਨਜ਼ੂਰ ਨਹੀਂ ਹੈ। ਇੱਕ ਯੂਨੀਵਰਸਲ ਸੈਕੂਲਰ ਰੇਟ ਹੋਣਾ ਚਾਹੀਦਾ ਹੈ ਭਾਵੇਂ ਇਸ ਵਿੱਚ ਸਟੇਟਾਂ ਦੀਆਂ ਦੋ ਰਾਵਾਂ ਸਨ ਪਰ ਅਸੀਂ ਉਨ੍ਹਾਂ ਨੂੰ ਬੇਨਤੀ ਕੀਤੀ ਅਤੇ ਵਿੱਤ ਮੰਤਰੀ ਜੀ ਨੂੰ ਵੀ ਬੇਨਤੀ ਕੀਤੀ ਕਿ ਇਸ ਨੂੰ 12 ਫੀਸਦੀ ਕਰ ਦਿਓ। ਫਿਰ ਇਸ ਦਾ ਫਾਈਨਲ ਫੈਸਲਾ ਇਹ ਆਇਆ ਕਿ 12 ਫੀਸਦੀ ਪਲੱਸ ਜਿਹੜਾ 2 ਫੀਸਦੀ ਸੀ.ਐਸ.ਟੀ. ਆਬੋਲਿਸ਼ ਹੋ ਰਿਹਾ ਹੈ, ਉਹ ਵੀ ਮਿਲ ਗਿਆ। ਸੋ, ਕੇਵਲ ਪੰਜਾਬ ਅਤੇ ਹਰਿਆਣਾ ਦੋ ਸਟੇਟਾਂ ਦੀ ਮਿਹਨਤ ਨਾਲ ਸਾਰੇ ਹਿੰਦੁਸਤਾਨ ਵਿੱਚ ਇਸ ਦੀ ਕੁੱਲ 14 ਫੀਸਦੀ ਦੀ ਦਰ ਫਿਕਸ ਹੋਈ ਹੈ। ਭਾਵੇਂ ਅੱਜ ਭਾਰਤ ਸਰਕਾਰ ਇਸ ਗੱਲ ਤੇ ਪਛਤਾ ਰਹੀ ਹੈ ਕਿ ਅਸੀਂ ਇਸ ਨੂੰ 14 ਫੀਸਦੀ ਕਰ ਦਿੱਤਾ। ਇਸ ਨਾਲ ਆਉਂਦੇ ਪੰਜ ਸਾਲਾਂ ਵਿੱਚ ਪੰਜਾਬ ਦਾ ਟੈਕਸ ਡਬਲ ਹੋ ਜਾਵੇਗਾ। ਪਹਿਲੇ ਸਾਲ ਪੰਜਾਬ ਨੂੰ 20 ਫੀਸਦੀ ਗਰੋਥ ਮਿਲੇਗੀ ਕਿਉਂਕਿ ਬੇਸ ਈਅਰ 2015-16 ਹੈ। ਸੋ, ਅੱਜ ਜਿੱਥੇ ਇਹ ਸਾਹਮਣੇ ਬੈਂਚਾਂ ਵਾਲੇ ਹਰ ਗੱਲ ਤੇ ਪਿਛਲੀ ਸਰਕਾਰ ਦੀ ਨੁਕਤਾਚੀਨੀ ਕਰਦੇ ਹਨ ਪਰ ਸੱਚਾਈ ਇਹ ਹੈ ਕਿ ਪੰਜਾਬ ਦੇ ਰੈਵੇਨਿਊ ਨੂੰ ਪਿਛਲੀ ਸਰਕਾਰ ਨੇ ਹੀ ਸਿਕਿਓਰ ਕੀਤਾ ਹੈ। It is a very good progressive step ਇਸ ਵਿੱਚ ਪਿਛਲੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦਾ ਬਹੁਤ ਵੱਡਾ ਰੋਲ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਹਰ ਚੀਜ਼ ਤੇ ਨੁਕਤਾਚੀਨੀ ਕਰਨ ਦੀ ਬਜਾਏ ਚੰਗੀ ਗੱਲ ਲਈ ਸਲਾਹਿਆ ਵੀ ਜਾਵੇ। ਪੰਜਾਬ ਵਿੱਚ ਖਾਸ ਤੌਰ ਤੇ ਐਗਰੀਕਲਚਰ ਦੇ ਸਬੰਧ ਵਿੱਚ ਜਿਹੜੇ ਇਨਪੁਟ ਟੈਕਸਿਜ਼ ਹਨ, ਉਸ ਦੇ ਉੱਤੇ ਪੰਜਾਬ ਨੂੰ ਥੋੜ੍ਹਾ ਜ਼ੋਰ ਦੇ ਕੇ ਜੀ.ਐਸ.ਟੀ. ਦੇ ਵਿੱਚ ਫਿਊਚਰ ਦੀਆਂ ਨੈਕਸਟ ਮੀਟਿੰਗਜ਼ ਵਿੱਚ ਟੇਕ-ਅਪ ਕਰਕੇ ਇਸ ਨੂੰ ਘਟਾਉਣਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਹਾਂ ਜੀ, ਵਿੱਤ ਮੰਤਰੀ ਸਾਹਿਬ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਚੇਅਰ ਦੀ ਸ਼ਾਨ ਦੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਬਲਵਿੰਦਰ ਸਿੰਘ ਬੈਂਸ:** ** ** (ਵਿਘਨ)(ਸ਼ੋਰ)

**ਵਿੱਤ ਮੰਤਰੀ:** ਸਪੀਕਰ ਸਾਹਿਬ, ਮੈਂ ਕਾਬਲ-ਏ-ਕਦਰ ਮੈਂਬਰਾਨ ਨੂੰ ਬੜੇ ਅਦਬ

---

** Not recorded as ordered by the Chair.

ਨਾਲ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਜੀ.ਐਸ.ਟੀ ਬਿਲ ਜ਼ੇਰ-ਏ-ਗੌਰ ਹੈ, ਇਹ ਹਿੰਦੁਸਤਾਨ ਦੇ 70 ਸਾਲ ਦਾ ਜਿਹੜਾ ਇਤਿਹਾਸ ਹੈ, ਸਭ ਤੋਂ ਵੱਡਾ ਇਹ ਟੈਕਸ ਰਿਫੋਰਮਜ਼ ਦੀ ਕੋਸ਼ਿਸ਼..... (ਵਿਘਨ)(ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਪਰਮਿਸ਼ਨ ਤੋਂ ਬਿਨਾਂ ਜੋ ਕੁਝ ਵੀ ਕਿਹਾ ਜਾਂਦਾ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਮੰਤਰੀ:** ਪਿਛਲੇ 70 ਸਾਲਾਂ ਦੀ ਇਹ ਸਭ ਤੋਂ ਵੱਡੀ ਕੋਸ਼ਿਸ਼ ਤੇ ਕਾਵਜ਼ ਹੈ, ਇਹ ਇਨਡਾਇਰੈਕਟ ਟੈਕਸ ਰਿਫਾਰਮਜ਼ ਦੀ ਹੈ। ਪਿਛਲੇ 10 ਸਾਲਾਂ ਦੇ ਵਿੱਚ, ਜਿਵੇਂ ਕਿ ਸਾਲ 2006 ਦੇ ਵਿੱਚ ਜਿਹੜੇ ਵਿੱਤ ਮੰਤਰੀ ਸਨ, ਇਹ ਉਨ੍ਹਾਂ ਦੇ ਬਜਟ ਦਾ ਹਿੱਸਾ ਸੀ ਔਰ ਪਿਛਲੇ ਦਸਾਂ ਸਾਲਾਂ ਦੇ ਵਿੱਚ...

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਚੇਅਰ ਦੀ ਸ਼ਾਨ ਦੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।) (ਵਿਘਨ)(ਸ਼ੋਰ)

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਸ ਦੇ ਹਰ ਪਹਿਲੂ ਤੇ ਰੋਸ਼ਨੀ ਪਾਈ ਗਈ । ਸਪੀਕਰ ਸਾਹਿਬ, ਜਿੰਨੇ ਵੀ ਇੰਡੀਆ ਦੇ ਸੂਬੇ ਹਨ, ਉਨ੍ਹਾਂ ਦੇ ਜੋ ਵੀ ਖਦਸ਼ੇ ਹੋਣਗੇ ਪਰ ਅੱਜ ਮੁਤਫਿਕਾ ਤੌਰ ਤੇ ਉਨ੍ਹਾਂ ਦੀ ਰਜ਼ਾਮੰਦੀ ਹੈ ਔਰ ਮੈਂ ਆਪਣੇ ਕਾਬਲ-ਏ-ਕਦਰ ਮੈਂਬਰ ਸਾਹਿਬ ਨੂੰ ਇਹ ਜ਼ਰੂਰ ਕਹਿਣਾ ਚਾਹਾਂਗਾ ...(ਵਿਘਨ) (ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਣੀ ਭਾਈਵਾਲ ਪਾਰਟੀ ਲੋਕ ਇਨਸਾਫ ਪਾਰਟੀ ਦੇ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਨੂੰ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ਼, ਬੈਠੋ ਜੀ। ਪਲੀਜ਼ ਬੈਠੋ।

**ਵਿੱਤ ਮੰਤਰੀ:** ਸੰਧੂ ਸਾਹਿਬ, ਕੀ ਤੁਸੀਂ ਜਵਾਬ ਸੁਣਨਾ ਹੈ ਕਿ ਨਹੀਂ ਸੁਣਨਾ ਜੀ? ਜੇ ਸੁਣਨਾ ਹੈ ਤਾਂ ਸੁਣ ਲਓ। ਤੁਸੀਂ ਖਦਸ਼ੇ ਜ਼ਾਹਿਰ ਕੀਤੇ ਹਨ। ਸਪੀਕਰ ਸਾਹਿਬ ਨੇ ਮੈਨੂੰ ਟਾਈਮ ਦਿੱਤਾ ਹੈ।(ਵਿਘਨ)(ਸ਼ੋਰ) ਸਪੀਕਰ ਸਾਹਿਬ, 27 ਸੂਬਿਆਂ ਨੇ ਇਸ ਨੂੰ ਪਾਸ ਕਰ ਦਿੱਤਾ ਹੈ। ਅੱਜ ਪੰਜਾਬ, ਤਾਮਿਲਨਾਡੂ ਤੇ ਕੇਰਲਾ ਨੇ ਇਸ ਨੂੰ ਪਾਸ ਕਰ ਦੇਣਾ ਹੈ । ਬੰਗਾਲ ਨੇ ਆਰਡੀਨੈਂਸ ਕਰ ਦਿੱਤਾ ਹੈ, ਇਕੱਲਾ ਕਸ਼ਮੀਰ ਰਹਿ ਗਿਆ ਪਰ ਕਸ਼ਮੀਰ ਦਾ ਮਸਲਾ ਹੋਰ ਹੈ, ਇਹ ਨਹੀਂ ਹੈ। ਸਪੀਕਰ ਸਾਹਿਬ, ਤਕਰੀਬਨ 150 ਮੁਲਕਾਂ ਦੇ ਵਿੱਚ ਟੈਕਸ ਦਾ ਜਿਹੜਾ ਨਿਜ਼ਾਮ ਹੈ, ਇਹ ਜੀ.ਐਸ.ਟੀ ਦੇ ਤਹਿਤ

** Not recorded as ordered by the Chair.

ਚੱਲ ਰਿਹਾ ਹੈ, ਜਿੰਨੇ ਸਾਡੇ ਵਸਾਇਆ ਮੁਲਕ ਹਨ ਜਿਵੇਂ ਪਾਕਿਸਤਾਨ ਹੈ, ਸ਼੍ਰੀਲੰਕਾ ਹੈ, ਬੰਗਲਾਦੇਸ਼ ਹੈ, ਚੀਨ ਹੈ, ਮਲੇਸ਼ੀਆ ਹੈ, ਸਿੰਗਾਪੁਰ ਹੈ, ਹਿੰਦੁਸਤਾਨ ਸਭ ਤੋਂ ਅਖੀਰਲਾ ਮੁਲਕ ਹੈ ਜਿੱਥੇ ਜੀ.ਐਸ.ਟੀ ਲਾਗੂ ਹੋਣਾ ਹੈ। ਸਪੀਕਰ ਸਾਹਿਬ, ਇਸ ਨਿਯਤ ਨਾਲ ਤੇ ਇਸ ਨਜ਼ਰ ਨਾਲ ਇਹ ਬਿਲ ਲੈ ਕੇ ਆਏ ਹਨ ਕਿ ਹਿੰਦੁਸਤਾਨ ਇੱਕ ਮਾਲਾ ਦੇ ਵਿੱਚ ਪਰੋਇਆ ਜਾਵੇ। ਯੂਰੋਪੀਅਨ ਇਕਨਾਮਿਕ ਕਮਿਊਨਿਟੀ ਅਤੇ ਨਾਫਟਾ (The North American Free Trade Agreement) ਬਣਿਆ ਹੋਇਆ ਹੈ, ਸਾਰੇ ਮੁਲਕ ਇੱਕਠੇ ਹੁੰਦੇ ਹਨ। ਅਸੀਂ ਇੱਕ ਮੁਲਕ ਹੁੰਦਿਆਂ ਹੋਇਆਂ ਵੀ 31 ਸੂਬਿਆਂ ਵਿੱਚ ਤਕਸੀਮ ਸੀ। ਇਸ ਟੈਕਸ ਦੇ ਨਾਲ ਗੌਰਮਿੰਟ ਆਫ ਪੰਜਾਬ ਜਾਂ ਗੌਰਮਿੰਟ ਆਫ ਇੰਡੀਆ ਦੇ ਸਾਰੇ ਜਿੰਨੇ ਟੈਕਸ ਸਨ, ਜੇ ਮੈਂ ਦੇਸੀ ਜ਼ੁਬਾਨ ਵਿੱਚ ਕਹਾਂ ਕਿ ਇਹ ਯਕਸ਼ਾ ਹੋ ਜਾਣਗੇ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿੰਨੇ ਵੀ ਸੈਂਟਰ ਦੇ ਟੈਕਸ ਹਨ, ਸੈਂਟਰਲ ਐਕਸਾਈਜ਼ ਡਿਊਟੀ, ਡਿਊਟੀ ਆਫ ਐਕਸਾਈਜ਼, ਐਡੀਸ਼ਨਲ ਡਿਊਟੀ ਆਫ ਐਕਸਾਈਜ਼, ਸਪੈਸ਼ਲ ਡਿਊਟੀ ਆਫ ਕਸਟਮਜ਼, ਐਡੀਸ਼ਨਲ ਡਿਊਟੀ ਆਫ ਕਸਟਮਜ਼ ਅਤੇ ਸਰਵਿਸ ਟੈਕਸ। ਸਪੀਕਰ ਸਾਹਿਬ, ਇਹ ਸਰਵਿਸ ਟੈਕਸ ਬਹੁਤ ਵੱਡਾ ਟੈਕਸ ਹੈ। ਸਪੀਕਰ ਸਾਹਿਬ, ਦੂਸਰੇ ਪਾਸੇ ਸੈਸਿਜ਼ ਐਂਡ ਸਰਚਾਰਜਿਜ਼ ਦੀ ਗੱਲ ਹੈ। ਜਿਹੜਾ ਸਟੇਟ ਵੈਟ ਹੈ, ਸੈਂਟਰਲ ਸੇਲਜ਼ ਟੈਕਸ ਹੈ, ਪਰਚੇਜ਼ ਟੈਕਸ ਹੈ, ਲਗਜ਼ਰੀ ਟੈਕਸ ਹੈ, ਐਂਟਰੀ ਟੈਕਸ ਹੈ, ਟੈਕਸ ਆਨ ਐਡਵਰਟਾਈਜ਼ਮੈਂਟ ਹੈ, ਇਹ ਸਾਰੇ ਗੌਰਮਿੰਟ ਆਫ ਇੰਡੀਆ ਦੇ ਅਤੇ ਪੰਜਾਬ ਦੇ ਟੈਕਸ ਇੱਕਠੇ ਹੋ ਕੇ ਇਸ ਦਾ ਨਾਮ ਜੀ.ਐਸ.ਟੀ ਬਣ ਗਿਆ ਹੈ।

ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਤਵਜੋ ਤਲਬ ਕਰਾਵਾਂਗਾ ਕਿ ਇੱਕ ਤਾਂ ਸਟੇਟਾਂ ਨੂੰ ਪੈਟਰੋਲੀਅਮ ਤੇ ਅਲਕੋਹਲ ਤੇ, ਹਿਊਮਨ ਕੰਜ਼ਪਸ਼ਨ ਤੇ ਜਿਹੜੀ ਲਿਕੁਅਰ ਹੈ, ਉਹ ਸਾਡੇ ਜ਼ੇਰ-ਏ-ਅਖਤਿਆਰ ਹੈ ਤੇ ਇਸ ਦੇ ਨਾਲ-ਨਾਲ ਲੋਕਲ ਬਾਡੀਜ਼ ਤੇ ਹੋਰ ਐਨਟਰਟੇਂਨਮੈਂਟ ਹੈ, ਉਹ ਹਾਲੇ ਵੀ ਸਟੇਟਸ ਕੋਲ ਅਧਿਕਾਰ ਹੈ। ਸਪੀਕਰ ਸਾਹਿਬ, ਜਿਹੜੇ ਮਾਹਰੀਨ ਹਨ, ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਸ ਦੇ ਨਾਲ ਹਿੰਦੁਸਤਾਨ ਦੀ ਜੀ.ਡੀ.ਪੀ. ਵਿੱਚ 2 ਫੀਸਦ ਇਜ਼ਾਫਾ ਹੋਣ ਅੰਦਾਜ਼ਾ ਹੈ। ਕਾਰੋਬਾਰੀ ਤਬਕੇ ਵਾਸਤੇ ਇਹ ਕੰਮ ਬੜਾ ਸਰਲ ਹੋ ਜਾਵੇਗਾ। ਸਪੀਕਰ ਸਾਹਿਬ, ਇਸ ਟੈਕਸ ਵਿੱਚ ਟੋਟਲ ਸੈਲਫ ਅਸੈਸਮੈਂਟ ਹੈ। ਕੋਈ ਈ.ਟੀ.ਓ. ਜਾਂ ਕੋਈ ਇੰਸਪੈਕਟਰ ਨਹੀਂ ਆਏਗਾ। ਕਿਸੇ ਨੇ ਵੀ ਜੋ ਸੈਲਫ ਅਸੈਸਮੈਂਟ ਕਰ ਦਿੱਤੀ, ਉਸ ਦਾ 5% ਆਡਿਟ ਹੋਵੇਗਾ, ਬਾਕੀ ਸਾਰਾ ਹੀ ਇਸੇ ਤਰ੍ਹਾਂ ਹੀ ਚਲਾ ਜਾਵੇਗਾ। ਜਿਹੜਾ ਹਿੰਦੁਸਤਾਨ ਦਾ ਐਕਸਪੋਰਟ ਹੈ, ਉਹ ਆਲਮੀ ਮੰਡੀ ਵਿੱਚ ਕੰਪੀਟੀਸ਼ਨ ਵਿੱਚ ਆ ਜਾਵੇਗਾ because we are exporting goods not taxes. ਐਕਸਪੋਰਟ ਨੂੰ ਟੈਕਸ ਤੋਂ ਐਗਜ਼ੈਂਪਟ ਕਰ ਰੱਖਿਆ ਹੈ।

[ ਵਿੱਤ ਮੰਤਰੀ ]

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜਾ ਪੰਜਾਬ ਹੈ it is most heavily tax state in India. ਇੰਡੀਆ ਦਾ ਜੇਕਰ ਕੋਈ ਸਭ ਤੋਂ ਜ਼ਿਆਦਾ ਟੈਕਸਸ਼ੁਦਾ ਸੂਬਾ ਹੈ ਤਾਂ ਉਹ ਪੰਜਾਬ ਹੈ। ਪੰਜਾਬ ਵਿੱਚ ਇੰਡਸਟਰੀ ਨਾ ਹੋਣ ਦਾ ਕਾਰਨ ਵੀ ਇਹੀ ਸੀ ਕਿ ਇੱਥੇ ਟੈਕਸਾਂ ਦੀ ਸ਼ਰਾ ਬਹੁਤ ਜ਼ਿਆਦਾ ਹੈ ਕਿਉਂਕਿ ਅਸੀਂ ਟੈਕਸ ਹੀ ਇੰਨਾ ਜ਼ਿਆਦਾ ਲਾਉਂਦੇ ਸੀ ਕਿ ਕੋਈ ਪੰਜਾਬ ਵਿੱਚ ਆਉਣ ਨੂੰ ਤਿਆਰ ਨਹੀਂ ਹੁੰਦਾ ਸੀ। ਜੀ.ਐਸ.ਟੀ. ਆਉਣ ਨਾਲ ਜਿਹੜੀ ਪੰਜਾਬ ਦੀ ਡਿਸਐਡਵਾਂਟੇਜ ਸੀ, ਉਹ ਦੂਰ ਹੋਵੇਗੀ ਕਿਉਂਕਿ ਸਾਡੇ ਤੇ ਟੈਕਸ ਬਹੁਤ ਜ਼ਿਆਦਾ ਸੀ, ਇਸ ਨਾਲ ਅਸੀਂ ਸਾਰੇ ਬਰਾਬਰ ਆ ਜਾਵਾਂਗੇ। ਸਾਨੂੰ ਕੋਈ ਡਿਸਐਡਵਾਂਟੇਜ ਨਹੀਂ ਹੋਣੀ। ਸਪੀਕਰ ਸਾਹਿਬ, ਕਈ ਵਾਰੀ ਜਿਵੇਂ ਹਿਮਾਚਲ ਤੇ ਹਰਿਆਣਾ ਸਟੇਟ ਟੈਕਸ ਸਾਡੇ ਨਾਲੋਂ ਥੱਲੇ ਕਰ ਲੈਂਦੀਆਂ ਸੀ, ਇਹ ਵੀ ਖਤਮ ਹੋ ਜਾਵੇਗਾ। ਸਪੀਕਰ ਸਾਹਿਬ, ਮੈਂ ਇੱਕ ਤਵੱਜੋ ਹੋਰ ਦੱਸਣੀ ਹੈ ਕਿਉਂਕਿ ਮੈਂ ਇਸ ਤੇ ਹੋਰ ਜ਼ਿਆਦਾ ਲੰਬਾ ਨਹੀਂ ਬੋਲਣਾ ਚਾਹੁੰਦਾ, ਜਿਸ ਵਪਾਰੀ ਜਾਂ ਦੁਕਾਨਦਾਰ ਦਾ 20 ਲੱਖ ਰੁਪਏ ਦਾ ਟਰਨ ਓਵਰ ਹੈ, ਜਿਹੜਾ ਛੋਟਾ-ਮੋਟਾ ਕਾਰੋਬਾਰ ਕਰਦਾ ਹੈ, ਉਸ ਨੂੰ ਰਜਿਸਟ੍ਰੇਸ਼ਨ ਕਰਾਉਣ ਦੀ ਲੋੜ ਨਹੀਂ, ਉਸ ਨੇ ਕੋਈ ਟੈਕਸ ਵੀ ਨਹੀਂ ਦੇਣਾ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਜਿਹੜਾ ਵਪਾਰੀ 75 ਲੱਖ ਰੁਪਏ ਦਾ ਕਾਰੋਬਾਰ ਕਰਦਾ ਹੈ। ਪਹਿਲਾਂ ਸੋਚੋ ਕਿ 75 ਲੱਖ ਕਿੰਨਾ ਹੋਵੇਗਾ, ਟਰੇਡਰ, ਮੈਨੂਫੈਕਚ੍ਰਰਜ਼, ਜਿਸਦਾ ਟਰਨ ਓਵਰ 75 ਲੱਖ ਹੈ, ਉਹ ਕੰਪੋਜ਼ੀਸ਼ਨ ਲੈਵੀ ਵਿੱਚ ਆ ਜਾਂਦਾ ਹੈ। ਇਸ ਦਾ ਮਤਲਬ ਇਹ ਹੈ ਕਿ ਉਹ 1% ਟੈਕਸ ਦੇਵੇ ਤਾਂ ਉਸ ਨੂੰ ਹੋਰ ਕਿਸੇ ਚੀਜ਼ ਨੂੰ ਦਿਖਾਉਣ ਦੀ ਲੋੜ ਨਹੀਂ। ਜਿਹੜਾ ਮੈਨੂਫੈਕਚ੍ਰਰ ਹੈ, ਉਹ 2% ਉੱਕਾ-ਪੁੱਕਾ ਟੈਕਸ ਦੇ ਦੇਵੇ, ਹੋਰ ਕੋਈ ਲੋੜ ਨਹੀਂ ਹੈ। ਜੇ ਕੋਈ ਰੈਸਟੋਰੈਂਟ ਹੈ, ਜਿਸ ਦੀ 75 ਲੱਖ ਰੁਪਏ ਦੀ ਟਰਨ ਓਵਰ ਹੈ, ਉਹ 5% ਟੈਕਸ ਦੇ ਦੇਵੇ, ਉਹ ਕੰਪੋਜ਼ੀਸ਼ਨ ਲੈਵੀ ਵਿੱਚ ਹੈ, ਉਸ ਨੂੰ ਰਜਿਸਟ੍ਰੇਸ਼ਨ ਦੀ ਵੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜਾ ਹੋਰ ਵੱਡਾ ਕੰਮ ਹੋਵੇਗਾ ਕਿ ਜਿਹੜਾ ਇੰਸਪੈਕਟਰੀ ਰਾਜ ਹੈ, ਇਸ ਤੋਂ ਨਿਜਾਤ ਮਿਲ ਜਾਵੇਗੀ....

**ਮਾਨਯੋਗ ਸਪੀਕਰ :** ਮਨਪ੍ਰੀਤ ਜੀ, ਇੱਕ ਮਿੰਟ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਪੰਜਾਬ ਦਾ ਸਵਾਲ ਹੈ, ਮੈਂ ਬਾਕੀ ਗੱਲਾਂ ਵਿੱਚ ਨਹੀਂ ਜਾਵਾਂਗਾ। ਜੀ.ਐਸ.ਟੀ. ਜਿਹੜਾ ਹੈ, ਇਹ ਡੈਸਟੀਨੇਸ਼ਨ ਬੇਸਡ ਟੈਕਸ ਹੈ ਯਾਨੀ ਜਿੱਥੇ ਖਪਤ ਹੁੰਦੀ ਹੈ, ਇਹ ਉਸ ਖਪਤ ਤੇ ਟੈਕਸ ਲੱਗਣਾ ਹੈ। ਇਸ

---

** Expunged as ordered by the Chair.

ਤੋਂ ਪਹਿਲਾਂ ਜਿਹੜਾ ਟੈਕਸ ਲੱਗਦਾ ਸੀ, ਜਿਹੜੇ ਸੂਬਿਆਂ ਵਿੱਚ ਪ੍ਰੋਡਕਸ਼ਨ ਹੁੰਦੀ ਸੀ, ਉਸ ਵਿੱਚ ਕਰਨਾਟਕਾ, ਮਹਾਰਾਸ਼ਟਰ, ਗੁਜਰਾਤ ਅਤੇ ਹਰਿਆਣਾ ਸੀ, ਉਨ੍ਹਾਂ ਦਾ ਟੈਕਸ, ਕਿਉਂਕਿ ਉਥੇ ਕਾਰਖਾਨੇ ਸਨ, ਹੁਣ ਇਸ ਕਿਸਮ ਦਾ ਪੰਜਾਬ ਨੂੰ ਇਸ ਦਾ ਐਡਵਾਂਟੇਜ ਜਾਵੇਗਾ ਕਿਉਂਕਿ ਪੰਜਾਬ ਹਾਈ ਕੰਜ਼ਪਸ਼ਨ ਸਟੇਟ ਹੈ। ਇਸ ਤੋਂ ਇਲਾਵਾ ਜਿਵੇਂ ਜਨਾਬ ਨੇ ਦੱਸਿਆ ਕਿ ਗੌਰਮਿੰਟ ਆਫ ਇੰਡੀਆ ਨੇ ਕੰਪਨਸੇਸ਼ਨ ਆਫ ਸਟੇਟਸ ਐਕਟ ਵੀ ਪਾਸ ਕੀਤਾ ਹੈ। ਜੇ ਕਿਸੇ ਵੀ ਸਟੇਟ ਦਾ ਰੈਵੇਨਿਊ ਵਿੱਚ ਲੌਸ ਆਉਂਦਾ ਹੈ ਤਾਂ ਗੌਰਮਿੰਟ ਆਫ ਇੰਡੀਆ ਗਾਰੰਟੀ ਕਰਦੀ ਹੈ ਕਿ ਅਸੀਂ ਉਸ ਲੌਸ ਦੀ ਭਰਪਾਈ ਕਰਾਂਗੇ । ਇਹ ਵੀ ਕਿਹਾ ਹੈ ਕਿ ਇਕੱਲੀ ਭਰਪਾਈ ਹੀ ਨਹੀਂ ਕਰਾਂਗੇ ਅਗਲੇ ਹਰ ਸਾਲ 14 ਫੀਸਦ ਉਸ ਨੂੰ ਰੈਵੇਨਿਊ ਵਿੱਚ ਇਜ਼ਾਫਾ ਦੇਵਾਂਗੇ ਅਤੇ ਇਹ ਕੰਪਾਊਂਡ ਹੋਵੇਗਾ। ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਅਗਲੇ 5 ਸਾਲਾਂ ਵਿੱਚ ਇਹ ਕੰਪਾਊਂਡ ਕਰੀਏ ਤਾਂ ਪੰਜਾਬ ਦਾ ਰੈਵੇਨਿਊ ਲਗਭਗ ਡਬਲ ਹੋ ਜਾਵੇਗਾ।

ਸਪੀਕਰ ਸਾਹਿਬ, ਇਸ ਤਰ੍ਹਾਂ ਮੈਂ ਇਹ ਕਹਾਂਗਾ ਕਿ ਇਹ ਜਿਹੜਾ ਬਿਲ ਜ਼ੇਰ-ਏ-ਗੌਰ ਹੈ, ਹੂ-ਬ-ਹੂ ਇਹੀ ਬਿਲ ਇੱਕ ਕੌਮਾ ਵੀ ਚੇਂਜ ਨਹੀਂ ਹੋਇਆ, ਇਹ 27 ਸਟੇਟਾਂ ਨੇ ਪਾਸ ਕਰ ਦਿੱਤਾ ਹੈ ਅਤੇ ਤਿੰਨ ਸਟੇਟਾਂ ਨੇ ਅੱਜ ਕਰ ਦੇਣਾ ਹੈ। ਇਸ ਤਰ੍ਹਾਂ ਕੁੱਲ 30 ਸਟੇਟ ਹੋ ਜਾਣਗੇ। ਇਕੱਲਾ ਕਸ਼ਮੀਰ ਰਹਿ ਜਾਵੇਗਾ। ਮੈਂ ਸਮਝਦਾ ਹਾਂ ਕਿ ਅਲਾਮਾ ਇਕਬਾਲ ਦਾ ਬੜਾ ਮਸ਼ਹੂਰ ਸ਼ੇਅਰ ਹੈ, ਕਿਉਂਕਿ ਆਪਾਂ ਹਿੰਦੁਸਤਾਨ ਤੋਂ ਜੁਦਾ ਹੋ ਕੇ ਨਹੀਂ ਚੱਲ ਸਕਦੇ। ਹਿੰਦੁਸਤਾਨ ਨਾਲ ਹਮਾਹੰਗ ਹੋ ਕੇ ਸਾਨੂੰ ਤੁਰਨਾ ਪੈਣਾ ਹੈ। ਜੇ ਕੋਈ ਕਿਸਾਨ ਕਹੇ ਕਿ ਮੈਂ ਖੇਤੀ ਤਾਂ ਕਰਨੀ ਹੈ ਪਰ ਮੈਂ ਟਰੈਕਟਰ ਨਾਲ ਨਹੀਂ ਕਰਨੀ, ਮੈਂ ਤਾਂ ਬਲਦਾਂ ਨਾਲ ਕਰਾਂਗਾਂ। ਉਹ ਕਹਿੰਦੇ ਹਨ ਕਿ :

"ਹੁਸਨੇ ਤਦਬੀਰ ਸੇ ਜਾਗ ਉਠਤਾ ਹੈ ਕੌਮੋਂ ਕਾ ਨਸੀਬ,
ਕਭੀ ਬਦਲਤੀ ਨਹੀਂ ਤਕਦੀਰ ਅਰਮਾਨੋਂ ਸੇ।"

ਕਿਤੇ ਗੱਲਾਂ ਕਰਨ ਨਾਲ ਕੋਈ ਕੰਮ ਹੁੰਦਾ ਹੈ? ਕੰਮ ਤਾਂ ਚੰਗੀ ਪਲਾਨਿੰਗ ਨਾਲ, financial autonomy ਨਾਲ ਹੁੰਦਾ ਹੈ। ਸਪੀਕਰ ਸਾਹਿਬ, ਸੈਂਟਰ ਨੇ ਵੀ financial autonomy ਛੱਡੀ ਹੈ, Constitution ਵਿੱਚ ਅਮੈਂਡਮੈਂਟ ਕੀਤੀ ਹੈ ਔਰ ਇਹ ਜਿਹੜੀ ਜੀ.ਐਸ.ਟੀ. ਕੌਂਸਲ ਬਣੀ ਹੈ, ਜਿਹੜੀ ਇਸ ਨੂੰ ਚਲਾਏਗੀ ਜਿਸ ਵਿੱਚ ਪੰਜਾਬ ਦੀ ਆਵਾਜ਼ ਹੈ । ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਮੈਂ ਇਹ ਵੀ ਕਹਾਂਗਾ ਕਿ ਜੀ.ਐਸ.ਟੀ. ਕੌਂਸਲ ਦੇ ਜਿਹੜੇ ਵੀ ਰੇਟ ਮੁਕੱਰਰ ਹੋਏ ਹਨ, ਉਨ੍ਹਾਂ ਨੂੰ ਉਹ ਹਰ ਛੇ ਮਹੀਨਿਆਂ ਬਾਅਦ, ਤਿੰਨ ਮਹੀਨਿਆਂ ਬਾਅਦ ਬਦਲ ਸਕਦੀ ਹੈ। This is not cast in stone. ਜਿਹੜਾ ਆਪਾਂ ਨੂੰ ਲੱਗਦਾ ਹੈ ਕਿ ਪੰਜਾਬ ਦੀਆਂ goods of local importance ਹਨ ਜਿਵੇਂ ਆਪਾਂ ਕਹਿ ਦਿੰਦੇ ਹਾਂ ਕਿ ਪੰਜਾਬੀ ਜੁੱਤੀ ਹੈ ਜਾਂ ਫੁਲਕਾਰੀ

[ ਵਿੱਤ ਮੰਤਰੀ ]

ਹੈ ਜਾਂ ਹੋਰ ਕੁਝ ਵੀ ਹੈ, ਉਨ੍ਹਾਂ ਨੂੰ ਆਪਾਂ exemption ਦੇ ਸਕਦੇ ਹਾਂ। ਇਹ ਸਾਡੇ ਜਿਹੜੇ ਅਖਤਿਆਰ ਹੈ, ਅਸੀਂ ਉਸ ਨੂੰ exemption ਦੇ ਸਕਦੇ ਹਾਂ। ਸਪੀਕਰ ਸਾਹਿਬ, ਉਨ੍ਹਾਂ ਨੇ ਪੰਜਾਬੀ ਸਿਨੇਮਾ ਦਾ 28% ਅਤੇ 12% ਟੈਕਸ ਰੇਟ ਰੱਖਿਆ ਹੈ। ਜੇ ਟਿਕਟ 100/- ਰੁਪਏ ਤੋਂ ਘੱਟ ਰੇਟ ਦੀ ਹੈ ਤਾਂ 12% ਟੈਕਸ ਹੈ। ਜੇ ਟਿਕਟ 200/-, 300/- ਰੁਪਏ ਦੀ ਹੈ, ਜੇ ਪੀ.ਵੀ.ਆਰ. ਵਿੱਚ ਦਿਖਾ ਰਹੇ ਹਨ ਤਾਂ 28% ਟੈਕਸ ਰੇਟ ਹੈ। ਪਰ ਸਪੀਕਰ ਸਾਹਿਬ, ਸਾਨੂੰ ਕੋਈ ਨਹੀਂ ਰੋਕ ਸਕਦਾ ਜੇ ਅਸੀਂ ਆਪਣਾ ਸ਼ੇਅਰ ਛੱਡ ਦਿਆਂਗੇ। ਜੇਕਰ ਕੋਈ ਅਜਿਹੀ ਫਿਲਮ ਹੈ ਜੋ ਪੰਜਾਬ ਦੇ ਵਿਰਸੇ ਨਾਲ ਜੁੜੀ ਹੋਈ ਹੋਵੇ ਤਾਂ ਅਸੀਂ ਉਸ ਨੂੰ exemption ਵੀ ਦੇ ਸਕਦੇ ਹਾਂ। ਮੈਂ ਨਹੀਂ ਸਮਝਦਾ ਕਿ ਇਸ ਵਿੱਚ ਮੈਨੂੰ ਖਦਸ਼ਾ ਹੋਣਾ ਚਾਹੀਦਾ ਹੈ ਔਰ ਦੂਸਰੀ ਗੱਲ ਇਹ ਹੈ ਕਿ ਇਸ ਨਾਲ ਤਕਰੀਬਨ ਰੇਟ ਜਾਂ ਕੀਮਤਾਂ ਘੱਟਣਗੀਆਂ, ਵਧਣਗੀਆਂ ਨਹੀਂ। ਜਨਾਬ ਨੇ ਗੱਲ ਕੀਤੀ ਹੈ ਕਿ ਜਿੰਨੇ ਖਾਣ-ਪੀਣ ਵਾਲੇ ਰਾਅ ਫੂਡ ਹਨ, ਸੀਰੀਅਲ ਹਨ, ਫਰੂਟਸ ਹਨ ਅਤੇ ਵੈਜੀਟੇਬਲਸ ਹਨ, ਇਹ exempt ਹਨ, ਇਨ੍ਹਾਂ ਤੇ ਕੋਈ ਟੈਕਸ ਨਹੀਂ ਹੈ। ਜਿਹੜੀਆਂ ਕੋਈ ਬਰਾਂਡਿਡ ਚੀਜ਼ਾਂ ਹਨ, ਉਨ੍ਹਾਂ ਤੇ 5% ਟੈਕਸ ਲਾਇਆ ਹੈ ਜੋ ਕਿ ਜ਼ਿਆਦਾ ਨਹੀਂ ਹੈ। ਪਰ ਜਿਹੜੀ ਕੋਈ ਚੌਕਲੇਟ ਹੈ ਜਾਂ ਇੰਸਟੈਂਟ ਕੌਫੀ ਹੈ ਤਾਂ ਇਸ ਤੇ 28% ਟੈਕਸ ਲਗਾਇਆ ਗਿਆ ਹੈ। ਸਪੀਕਰ ਸਾਹਿਬ, ਇਹ ਆਮ ਆਦਮੀ ਜਾਂ ਗਰੀਬ ਆਦਮੀ ਦੀ ਚੌਕਲੇਟ ਜਾਂ ਕੌਫੀ ਤਾਂ ਨਹੀਂ ਹੈ ਕਿਉਂਕਿ afterall revenue neutrality ਵੀ ਰੱਖਣੀ ਹੈ।

ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਮੈਂ ਫਿਰ ਦੱਸਾਂਗਾ ਕਿ sales tax on petroleum, excise on alcohol, taxes on vehicles ਇਸ ਵਿੱਚ ਗੌਰਮਿੰਟ ਆਫ ਇੰਡੀਆ ਦਾ ਕੁਝ ਨਹੀਂ ਹੈ। 700-800 ਕਰੋੜ ਜਿਹੜਾ taxes on vehicle ਆਉਣਾ ਹੈ, taxes on transportation of goods ਆਉਣਾ ਹੈ, toll tax ਆਦਿ ਸਟੇਟ ਦੇ ਜ਼ਿਹਰੇ ਅਖਤਿਆਰ ਹੈ। ਕਿਸੇ ਕਿਸਮ ਦੀ ਫੀਸ ਲਗਾ ਲਓ। ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ ਜਿਹੜਾ ਵੈਟ ਦਾ ਇਜ਼ਾਫਾ ਹੋਇਆ ਹੈ, ਇਹ ਕੋਈ 5-6% ਹੋਇਆ ਹੈ, ਜੇ 14% ਮਿਲਦਾ ਹੁੰਦਾ ਤਾਂ ਇਹ ਹੋਰ ਵੱਧ ਹੋਣਾ ਸੀ। ਸਪੀਕਰ ਸਾਹਿਬ, ਜੇ ਆਪਾਂ ਫੀਸ ਹਟਾ ਦਿੱਤੀ, ਪਰ ਜੇ ਆਪਣੀ ਵਿਧਾਨ ਸਭਾ ਦੀ ਇੱਛਾ ਹੋਵੇ ਤਾਂ ਫੀਸ ਫਿਰ ਲੱਗ ਸਕਦੀ ਹੈ, ਇਸ ਵਿੱਚ ਆਪਣੀ autonomy ਹੈ। Entertainment ਤੇ ਲੋਕਲ ਬਾਡੀਜ਼ ਵਾਲੇ ਲਗਾ ਸਕਦੇ ਹਨ, ਇਹ ਇਨ੍ਹਾਂ ਦੇ ਅਖਤਿਆਰ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮੈਂ ਕਹਾਂਗਾ ਕਿ ਜਿੱਥੇ ਤੱਕ ਸਾਬਕਾ ਵਿੱਤ ਮੰਤਰੀ ਸਾਹਿਬ ਨੇ ਐਗਰੀਕਲਚਰ ਦੀ ਗੱਲ ਚੁੱਕੀ ਹੈ ਅਤੇ ਖਾਦ ਤੇ ਕੀੜੇਮਾਰ ਦਵਾਈਆਂ ਦੇ ਰੇਟ ਵੱਧਣ ਬਾਰੇ ਕਿਹਾ ਹੈ, ਮੈਨੂੰ ਨਹੀਂ ਲੱਗਦਾ ਕਿ ਫਰਟੀਲਾਈਜ਼ਰਜ਼

ਦਾ ਰੇਟ ਵਧੇਗਾ ਕਿਉਂਕਿ ਇੰਡਸਟਰੀ ਟੈਕਸ ਤਾਂ ਪਹਿਲਾਂ ਹੀ ਦੇ ਰਹੀ ਹੈ। ਇਹ ਟੈਕਸ ਕੰਜ਼ਿਊਮਰ ਨੂੰ ਪਾਸ ਨਹੀਂ ਹੋਵੇਗਾ ਕਿਉਂਕਿ ਇੰਡਸਟਰੀ ਜਿਹੜੀ ਹੈ ਇਹ ਆਪਣੇ ਪੈਰਾਂ ਤੇ ਖੜ੍ਹੀ ਹੋ ਜਾਵੇਗੀ। ਸੋ, ਮੇਰਾ ਇਹ ਖਿਆਲ ਨਹੀਂ ਕਿ ਇਨ੍ਹਾਂ ਨੂੰ ਇਸ ਕਿਸਮ ਦਾ ਕੋਈ ਖਦਸ਼ਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਐਗਰੀਕਲਚਰ ਇੰਪਲੀਮੈਂਟਸ ਦੀ ਗੱਲ ਹੈ, ਜਿਹੜੇ animal driven implements ਹਨ, ਉਨ੍ਹਾਂ ਤੇ ਤਾਂ ਕੋਈ ਟੈਕਸ ਨਹੀਂ ਹੈ ਤੇ ਜੇ power driven implements ਦੀ ਗੱਲ ਕਰੀਏ ਤਾਂ ਇਸ ਤੇ 12% ਟੈਕਸ ਹੈ ਕਿਉਕਿ ਇੰਡਸਟਰੀ ਦੀ ਮੰਗ ਸੀ, ਕਿਉਂਕਿ ਇੰਡਸਟਰੀ ਨੇ ਲੋਹਾ ਖਰੀਦਣਾ ਹੈ। ਲੋਹੇ ਤੇ ਉਨ੍ਹਾਂ ਨੂੰ ਇਨਪੁਟ ਕਰੈਡਿਟ ਮਿਲ ਜਾਣਾ ਹੈ। ਉਸੇ ਤਰ੍ਹਾਂ ਹੀ ਪੇਂਟ ਖਰੀਦਣਾ ਹੈ, ਪੇਂਟ ਤੇ ਇਨਪੁਟ ਕਰੈਡਿਟ ਮਿਲ ਜਾਣਾ ਹੈ। ਸੋ, ਸਪੀਕਰ ਸਾਹਿਬ, ਮੇਰੀ ਸਿਫਾਰਸ਼ ਹੈ ਕਿ ਅਸੀਂ ਹਿੰਦੁਸਤਾਨ ਤੋਂ ਅਲੱਗ ਕੋਈ ਮਸਤਾਨੀ ਚਾਲ ਤਾਂ ਨਹੀਂ ਚੱਲ ਸਕਦੇ। ਤਮਾਮ ਸਿਆਸੀ ਪਾਰਟੀਆਂ ਇਕੱਠੀਆਂ ਹੋ ਕੇ ਸਿਆਸੀ ਨੁਕਤਾਚੀਨੀ ਤੋਂ ਉੱਚੇ ਉਠ ਕੇ ਇਸ ਮੁੱਦੇ ਤੇ ਆਈਆਂ ਔਰ 10 ਸਾਲਾਂ ਵਿੱਚ ਸੈਂਕੜੇ ਅਫਸਰਾਂ ਦੀਆਂ ਮੀਟਿੰਗਾਂ ਹੋਈਆਂ, ਦਰਜਨਾਂ ਮਨਿਸਟਰਾਂ ਦੀਆਂ ਮੀਟਿੰਗਾਂ ਹੋਈਆਂ ਤੇ ਫਿਰ ਇਸ ਮੁਕਾਮ ਤੇ ਪਹੁੰਚੇ ਹਾਂ ਔਰ ਇਸ ਬਿਲ ਨੂੰ ਕੈਬਨਿਟ ਦੀ 13 ਜੂਨ ਨੂੰ ਮੰਤਰੀ ਮੰਡਲ ਦੇ ਮਾਨਯੋਗ ਮੁੱਖ ਮੰਤਰੀ ਜੀ ਨੇ ਵਿਧਾਨ ਸਭਾ ਵਿੱਚ ਪੇਸ਼ ਕਰਨ ਦੀ ਇਜ਼ਾਜ਼ਤ ਦਿੱਤੀ ਹੈ।

ਮੈਂ ਕਾਬਲੇ ਕਦਰ ਮੈਂਬਰਾਨ ਨੂੰ ਬੜੇ ਅਦਬ ਨਾਲ ਕਹਾਂਗਾ ਕਿ ਇਸ ਨੂੰ ਤੁਸੀਂ ਸਰਬਸੰਮਤੀ ਨਾਲ ਪਾਸ ਕਰੋ। ਇਹ ਕਿਸੇ ਸਦੀ ਵਿੱਚ, once in a century ਇਸ ਕਿਸਮ ਦਾ ਰਿਫਾਰਮ ਕਿਸੇ ਮੁਲਕ ਦੀ ਤਕਦੀਰ ਦਾ ਮੁਕੱਦਸ ਬਣਦਾ ਹੈ, ਇਹ ਆਪਾਂ ਨੂੰ ਪਾਸ ਕਰਨਾ ਚਾਹੀਦਾ ਹੈ । ਬਹੁਤ-ਬਹੁਤ ਧੰਨਵਾਦ ।(ਥੰਪਿੰਗ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਰਾਣਾ ਗੁਰਮੀਤ ਸਿੰਘ ਸੋਢੀ, ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ । ਉਨ੍ਹਾਂ ਦਾ ਜਵਾਬ ਵੀ ਆ ਗਿਆ ਹੈ । ਅਮਨ ਜੀ, ਹੁਣ ਬੈਠੋ । ਢੀਂਡਸਾ ਜੀ, ਤੁਸੀਂ ਆਪਣੀ ਗੱਲ ਕਹਿ ਲਈ ਹੈ । (ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਸਦਨ

ਵਿੱਚ ਚੇਅਰ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਇਜਾਜ਼ਤ ਨਾਲ ਰਿਕਾਰਡ ਨਹੀਂ ਕੀਤੇ ਗਏ।)

-----

## WALK-OUT

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਬਿਲ, 2017 ਦੇ ਵਿਰੋਧ ਵਿੱਚ ਸਦਨ ਵਿੱਚੋਂ ** ** ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ ।)

-----

## THE PUNJAB GOODS AND SERVICES TAX BILL, 2017

***(Resumption)***

**ਮਾਨਯੋਗ ਸਪੀਕਰ :** ਪਲੀਜ਼ ਬੈਠੋ ਜੀ। You want some clarification. ਬੈਠੋ, ਪਲੀਜ਼ । (ਵਿਘਨ) (ਸ਼ੋਰ) ਢੀਂਡਸਾ ਸਾਹਿਬ ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਜਿਹੜੇ ਡੀਲਰਜ਼ ਹਨ, ਉਨ੍ਹਾਂ ਨੂੰ ਕਿਸ ਰੇਸ਼ੋ ਵਿੱਚ ਐਡਮਨਿਸਟਰੇਟ ਕੀਤਾ ਜਾਵੇਗਾ, ਗੌਰਮਿੰਟ ਆਫ ਇੰਡੀਆ ਜਾਂ ਸਟੇਟ ਗੌਰਮਿੰਟ ਵਿੱਚ? What are you going to administer the dealer ? ਦੂਸਰਾ ਕਿਹਾ ਗਿਆ ਹੈ ਕਿ ਇਨਪੁੱਟਸ ਕਰੈਡਿਟ ਮਿਲੇਗਾ ਪਰ ਫਿਰ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਥੇ ਪੰਜਾਬ ਦੀ ਗੱਲ ਜ਼ਰੂਰ ਰੱਖੀ ਜਾਵੇ । ਨੈਕਸਟ ਮੀਟਿੰਗ ਵਿੱਚ ਐਗਰੀਕਲਚਰ ਇਨਪੁੱਟਸ ਨੂੰ ਜ਼ੀਰੋ ਰੇਟਿੰਗ ਤੇ ਲੈ ਕੇ ਆਉਣ। ਮੇਰੀ ਇਹ ਵੀ ਬੇਨਤੀ ਹੈ ਕਿ ਸਾਰਾ ਹਾਊਸ ਮਤਾ ਪਾਵੇ ਅਤੇ ਪ੍ਰਧਾਨ ਮੰਤਰੀ ਮੋਦੀ ਜੀ ਦਾ ਧੰਨਵਾਦ ਕਰੇ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮਨਪ੍ਰੀਤ ਜੀ । (ਵਿਘਨ) (ਸ਼ੋਰ) ਸੋਢੀ ਜੀ, ਪਲੀਜ਼, ਤੁਸੀਂ ਬੈਠੋ । ਮਨਪ੍ਰੀਤ ਜੀ ਬੋਲਣਗੇ ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ, ਜਿੱਥੋਂ ਤੱਕ ਡੀਲਰਜ਼ ਦਾ ਸਵਾਲ ਹੈ ਤੇ ਜਿਨ੍ਹਾਂ ਦਾ ਟਰਨ ਓਵਰ ਡੇਢ ਕਰੋੜ ਤੋਂ ਥੱਲੇ ਹੈ, ਉਹ 90% ਪੰਜਾਬ ਸਰਕਾਰ ਦੀ ਟੈਕਸ ਐਡਮਨਿਸਟਰੇਸ਼ਨ ਥੱਲੇ ਹੋਣਗੇ ਤੇ 10% ਗੌਰਮਿੰਟ ਆਫ ਇੰਡੀਆ ਦੇ ਥੱਲੇ ਹੋਣਗੇ ਤੇ ਜਿਨ੍ਹਾਂ ਦਾ ਡੇਢ ਕਰੋੜ ਤੋਂ ਉਤੇ ਟਰਨ ਓਵਰ ਹੈ, ਉਹ 50:50 ਹੋਣਗੇ । ਸਪੀਕਰ ਸਾਹਿਬ, ਮੈਂ ਫਿਰ ਕਹਿੰਦਾ ਹਾਂ ਕਿ we will be sharing information ਤਾਂ ਕਿ ਜਿਹੜੇ ਕੰਪਿਊਟਰਜ਼ ਹਨ, we will access each other computers. ਸਪੀਕਰ ਸਾਹਿਬ, ਮੈਨੂੰ ਤਾਂ ਖਦਸ਼ਾ ਇਹ ਪਿਆ ਹੈ ਕਿ ਆਬਕਾਰੀ ਤੇ ਕਰ ਵਿਭਾਗ ਦੇ ਜਿੰਨੇ ਈ.ਟੀ.ਓਜ਼ ਤੇ ਹੋਰ

** Not recorded as ordered by the Chair.

ਮੁਲਾਜ਼ਮ ਹਨ, ਉਹ ਸਾਰੇ ਵਿਹਲੇ ਹੋ ਜਾਣਗੇ। ਕਿਸੇ ਨੂੰ ਕੋਈ ਕੰਮ ਨਹੀਂ ਰਹਿਣਾ । ਜਿੱਥੋਂ ਤੱਕ ਸੋਮ ਪ੍ਰਕਾਸ਼ ਜੀ ਨੇ ਕਿਹਾ ਹੈ, 37 ਰਿਟਰਨਾਂ ਭਰਨੀਆਂ ਪੈਣੀਆਂ ਹਨ ਅਤੇ ਪੇਪਰ ਵਰਕ ਜ਼ਿਆਦਾ ਹੋਵੇਗਾ । ਪੇਪਰ ਵਰਕ, ਤੁਸੀਂ ਬੁਝੋ ਕਿੰਨਾ ਹੋਵੇਗਾ ? ਇਹ ਜ਼ੀਰੋ ਹੋਵੇਗਾ। ਕੋਈ ਪੇਪਰ ਵਰਕ ਨਹੀਂ ਹੋਵੇਗਾ । ਤੁਸੀਂ ਇੱਕ ਕੰਪਿਊਟਰ ਦਾ ਬਟਨ ਹੀ ਨੱਪਣਾ ਹੈ, that is it. No paper work.

ਸਪੀਕਰ ਸਾਹਿਬ, ਜਿੱਥੋਂ ਤੱਕ ਇਨ੍ਹਾਂ ਨੇ ਐਗਰੀਕਲਚਰਲ ਇੰਪਲੀਮੈਂਟਸ ਤੇ ਹੋਰ ਚੀਜ਼ਾਂ ਦੇ ਰੇਟਸ ਵੱਧਣ ਬਾਰੇ ਕਿਹਾ ਹੈ। ਮੈਂ ਫਿਰ ਕਹਿੰਦਾ ਹਾਂ, ਇਨ੍ਹਾਂ ਦੇ ਰੇਟਸ ਨਹੀਂ ਵੱਧਣਗੇ । ਇੰਡਸਟਰੀ ਜਿਹੜੀ ਹੈ, ਪੇਂਟਸ ਤੇ ਟੈਕਸ ਦਿੰਦੀ ਸੀ, ਬੋਲਟ ਤੇ ਟੈਕਸ ਦਿੰਦੀ ਸੀ, ਉਨ੍ਹਾਂ ਨੂੰ ਇਨਪੁੱਟ ਕਰੈਡਿਟ ਮਿਲ ਜਾਵੇਗਾ । ਇਹ ਸਸਤੇ ਹੋਣਗੇ ਪਰ ਮਹਿੰਗੇ ਨਹੀਂ ਹੋਣਗੇ ।

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰਸਹਾਏ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ, ਜਿਸ ਦੀ ਬੜੀ ਤਫਸੀਲ ਦੇ ਨਾਲ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ ਸਦਨ ਨੂੰ ਜਾਣਕਾਰੀ ਦਿੱਤੀ ਹੈ, ਇਸ ਦੀ ਸ਼ੁਰੂਆਤ ਵਰਲਡ ਦੇ ਫੇਮਸ ਇਕਨਾਮਿਸਟ ਤੇ ਐਕਸ ਪ੍ਰਾਈਮ ਮਨਿਸਟਰ ਡਾ. ਮਨਮੋਹਨ ਸਿੰਘ ਹੋਰਾਂ ਨੇ ਕੀਤੀ ਸੀ । (ਥੰਪਿੰਗ) ਮੈਂ ਸਦਨ ਅਤੇ ਸੀ.ਐਮ. ਅੱਗੇ ਬੇਨਤੀ ਕਰਾਂਗਾ, ਦਰਖਾਸਤ ਕਰਾਂਗਾ ਕਿ ਉਨ੍ਹਾਂ ਦਾ ਇਸ ਰੈਜ਼ੋਲਿਊਸ਼ਨ ਵਿੱਚ ਖਾਸ ਤੌਰ ਤੇ ਸ਼ੁਕਰੀਆ ਅਦਾ ਕੀਤਾ ਜਾਵੇ ਜਿਨ੍ਹਾਂ ਨੇ ਇਸ ਦੀ ਫਾਊਂਡੇਸ਼ਨ ਰੱਖੀ ਤੇ ਅੱਜ ਉਸ ਨੂੰ ਇਸ ਬੁਨਿਆਦ ਤੇ ਲਿਆਂਦਾ ਹੈ, ਇਸ ਸਿਚੁਏਸ਼ਨ ਤੇ ਲਿਆਂਦਾ ਹੈ ਕਿ ਜਿੱਥੇ ਹਿੰਦੁਸਤਾਨ ਦੀਆਂ ਬਾਕੀ ਦੀਆਂ ਸਟੇਟਾਂ ਨੂੰ ਜੀ.ਐਸ.ਟੀ. ਦਾ ਫਾਇਦਾ ਹੋਵੇਗਾ । ਇਸ ਕਰਕੇ ਮੇਰੀ ਇਹੀ ਬੇਨਤੀ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 174**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 174 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(**ਅਵਾਜਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 174 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸ਼ਡਿਊਲ 1 ਤੋਂ 3**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸ਼ਡਿਊਲ 1 ਤੋਂ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨਗੇ।

**Finance and Planning Minister (Sardar Manpreet Singh Badal) :** Sir, I beg to move-

"That the Punjab Goods and Services Tax Bill, 2017 be passed."

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ :** ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ, ਐਮ.ਐਲ.ਏ. ਮਿਤੀ 16.6.2017 ਨੂੰ ਰਾਜਪਾਲ ਜੀ ਦੇ ਭਾਸ਼ਣ ਦੇ ਧੰਨਵਾਦ ਦੇ ਪ੍ਰਸਤਾਵ ਤੇ ਬੋਲ ਰਹੇ ਸਨ ਤਾਂ ਉਸ ਸਮੇਂ ਸਦਨ ਦੀ ਕਾਰਵਾਈ ਖਤਮ ਹੋ ਗਈ ਸੀ। ਹੁਣ ਉਹ ਆਪਣਾ ਭਾਸ਼ਣ

ਮੁੜ ਆਰੰਭ ਕਰਨਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ ....(ਵਿਘਨ)...

**ਮਾਨਯੋਗ ਸਪੀਕਰ :** ਇਹ ਪਹਿਲੀ ਦਫਾ ਬੋਲਣ ਲੱਗੇ ਹਨ, ਇਨ੍ਹਾਂ ਦੀ ਗੱਲ ਸੁਣੀਏ। ਮੇਡਨ ਸਪੀਚ ਹੈ ...(ਵਿਘਨ)... ਮੇਡਨ ਸਪੀਚ ਹੈ

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਪੀਕਰ ਸਾਹਿਬ, ਪੈਰ੍ਹਾ ਨੰ: 29 ...(ਵਿਘਨ)...

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਕੀ ਸਾਡਾ ਵਾਈ੍ਟ ਪੇਪਰ ਸਦਨ ਦੀ ਮੇਜ਼ ਤੇ ਰੱਖ ਲਿਆ ਹੈ?

**ਮਾਨਯੋਗ ਸਪੀਕਰ :** ਨਹੀਂ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਆਪਣੀ ਗੱਲ ਰੱਖਣ ਦਾ ਸਮਾਂ ਦਿੱਤਾ ਹੈ। ਮੈਂ ਤਕਨੀਕੀ ਸਿੱਖਿਆ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ ਕਿ ਅੱਜ ਪੰਜਾਬ ਦੇ ਵਿੱਚ, ਭਾਰਤ ਦੇ ਵਿੱਚ ਸਿੱਖਿਆ ਇੱਕ ਮੌਲਿਕ ਅਧਿਕਾਰ ਮੰਨਿਆ ਜਾਂਦਾ ਹੈ ਪਰ ਬੜੀ ਮਾੜੀ ਗੱਲ ਹੈ ....(ਵਿਘਨ)...

**ਮਾਨਯੋਗ ਸਪੀਕਰ :** ਪਹਿਲੀ ਵਾਰ ਬੋਲ ਰਹੇ ਹਨ, ਪਲੀਜ਼ ਬੈਠੋ ਮਜੀਠੀਆ ਜੀ ....(ਵਿਘਨ)... ਇਨ੍ਹਾਂ ਦੀ ਮੇਡਨ ਸਪੀਚ ਹੈ ...(ਵਿਘਨ)....

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਅਸੀਂ ਪੰਜਾਬ ਦੇ ਵਿੱਚ ਸਿੱਖਿਆ ਦੇ ਪੱਧਰ ਵਿੱਚ ਦਿਨ-ਬ-ਦਿਨ ਪਛੜਦੇ ਜਾ ਰਹੇ ਹਾਂ .....(ਵਿਘਨ)....

**ਮਾਨਯੋਗ ਸਪੀਕਰ :** ਮਜੀਠੀਆ ਜੀ, ਤੁਹਾਡੀ ਗੱਲ ਸੁਣ ਲਈ ਹੈ। ਮੰਨੀ ਨਹੀਂ ਸੀ ਜੀ। ਇਸਤੇ ਪਹਿਲਾਂ ਗੱਲ ਹੋ ਲਈ ਹੈ ਜੀ ...(ਵਿਘਨ)...

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਇਸ ਸਿੱਖਿਆ ਦੇ ਪਛੜਨ ਦਾ ਕਾਰਨ ਇੱਕੋ ਹੀ ਹੈ ਕਿ ਸਮੇਂ ਸਮੇਂ ਦੀਆਂ ਸਰਕਾਰਾਂ ਨੇ .....(ਵਿਘਨ)....

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.....

**ਮਾਨਯੋਗ ਸਪੀਕਰ :** ਇਸ ਤੇ ਗੱਲ ਹੋ ਗਈ ਹੈ ....(ਵਿਘਨ)...

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨੂੰ ਸੀਰੀਅਸਲੀ ਲਿਆ ਹੀ ਨਹੀਂ ਗਿਆ....(ਵਿਘਨ)....

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਹੁਣ ਬੋਲਣ ਦਿਓ ....(ਵਿਘਨ)....

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਕਿਉਂਕਿ ਇੰਨੇ ਸਕੂਲ ਹੋਣ ਦੇ ਬਾਵਜੂਦ ਅੱਜ

ਪੰਜਾਬ ਵਿੱਚ ਇਹ ਹਾਲਾਤ ਹਨ ਕਿ ਕਿੰਨੇ ਹੀ ਸਕੂਲਾਂ ਦੀਆਂ ਬਾਊਂਡਰੀ ਵਾਲਜ਼ ਨਹੀਂ ਹਨ, ਬਾਥਰੂਮ ਤੱਕ ਨਹੀਂ ਹਨ..... .....(ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਵਿਘਨ )....

**ਮਾਨਯੋਗ ਸਪੀਕਰ :** ਟੇਬਲ ਤੇ ਨਹੀਂ ਆਇਆ ਸੀ (ਵਿਘਨ) ਨਹੀਂ ਆਇਆ ਸੀ....

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਅੱਜ ਅਸੀਂ ਦੂਜੇ ਸਕੂਲਾਂ ਤੋਂ 52 ਪ੍ਰਤੀਸ਼ਤ ਪਛੜਦੇ ਜਾ ਰਹੇ ਹਾਂ ...(ਵਿਘਨ)....

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਨਹੀਂ ਆਇਆ ਸੀ, ਪਲੀਜ਼ ਬੈਠੋ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਪੀਕਰ ਸਾਹਿਬ, ਜਦੋਂ ਵੀ ਅਸੀਂ ਕੋਈ ਐਸੀ ਨੀਤੀ ਲੈ ਕੇ ਆਉਂਦੇ ਹਾਂ, ਉਹ ਨੀਤੀ (ਵਿਘਨ)(ਸ਼ੋਰ).....

**ਮਾਨਯੋਗ ਸਪੀਕਰ:** ਮਾਣੂਕੇ ਜੀ ਨੂੰ ਬੋਲਣ ਦਿਉ। ਤੁਸੀਂ ਬੈਠੋ, ਪਲੀਜ਼।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਅੱਜ ਅਸੀਂ ਪੰਜਾਬ ਵਿੱਚ ਦੂਜੇ ਸਕੂਲਾਂ ਤੋਂ 52 ਪ੍ਰਤੀਸ਼ਤ ਪਿਛੇ ਜਾ ਰਹੇ ਹਾਂ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ।)

**ਮਾਨਯੋਗ ਸਪੀਕਰ:** ਤੁਸੀਂ ਪਲੀਜ਼ ਬੈਠੋ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਇਸ ਦਾ ਕਾਰਨ ਹੈ ਕਿ ਜਦੋਂ ਅੱਜ ਜੇ ਕੋਈ ਨੀਤੀ ਸਿੱਖਿਆ ਲਈ ਬਣਾਈ ਜਾਂਦੀ ਹੈ (ਵਿਘਨ)(ਸ਼ੋਰ) ਉਹ ਨੀਤੀ ਆਪਣਿਆਂ ਲਈ ਜ਼ਿਆਦਾ ਹੁੰਦੀ ਹੈ। ਸਪੀਕਰ ਸਾਹਿਬ, ਪੰਜਾਬ ਵਿੱਚ 52 ਪ੍ਰਤੀਸ਼ਤ ਬੱਚੇ ਨਰਸਰੀ ਕਲਾਸਾਂ ਵਿੱਚ ਪੜ੍ਹਨਾ ਚਾਹੁੰਦੇ ਹਨ ਕਿਉਂਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੇ ਸਕੂਲਾਂ ਵਿੱਚ ਬੱਚੇ ਦੀ ਐਡਮਿਸ਼ਨ 6 ਸਾਲ ਦੀ ਉਮਰ ਵਿੱਚ ਕਰਦੇ ਹਨ ਤੇ ਜਦੋਂ ਬੱਚੇ ਪਹਿਲੇ ਦੋ-ਤਿੰਨ ਸਾਲ ਕਿਸੇ ਹੋਰ ਸਕੂਲ ਵਿੱਚ ਪੜ੍ਹ ਲੈਂਦੇ ਹਨ ਤਾਂ ਉਨ੍ਹਾਂ ਵਿਚੋਂ ਕੋਈ ਬੱਚਾ ਵਾਪਸ ਨਹੀਂ ਆਉਣਾ ਚਾਹੁੰਦਾ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਇੱਕੋ ਹੀ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਸਿੱਖਿਆ ਦਾ ਬਜਟ 9.5 ਪ੍ਰਤੀਸ਼ਤ ਤੋਂ ਵਧਾ ਕੇ 25 ਪ੍ਰਤੀਸ਼ਤ ਕਰ ਦਿੱਤਾ ਜਾਵੇ ਜਾਂ ਐਟਲੀਸਟ ਡਬਲ ਜ਼ਰੂਰ ਕੀਤਾ ਜਾਵੇ ਤਾਂ ਕਿ ਸਿੱਖਿਆ ਖੇਤਰ ਵਿੱਚ ਜਿਹੜੇ ਇੰਸਫ੍ਰਾਸਟ੍ਰਕਚਰ ਦੀ ਘਾਟ ਹੈ, ਉਹ ਨਾ ਰਹੇ। ਅਸੀਂ ਵਾਰ ਵਾਰ ਇਸੇ ਚੀਜ਼ ਨੂੰ ਲੈਂਦੇ ਹਾਂ ਕਿ ਸਾਡੇ ਕੋਲ ਬਜਟ ਦੀ ਘਾਟ ਹੈ ਤੇ ਜੇ ਅਸੀਂ ਬਜਟ ਵਧਾਵਾਂਗੇ ਤਾਂ ਅਸੀਂ ਆਪਣੇ ਬੱਚਿਆਂ ਨੂੰ ਬਿਹਤਰ ਐਜੂਕੇਸ਼ਨ ਵੀ ਦੇ ਸਕਾਂਗੇ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦੀ ਹਾਂ ਕਿ ਕੇਂਦਰ ਸਰਕਾਰ ਵਿਦਿਆਰਥੀਆਂ ਲਈ 25 ਪ੍ਰਤੀਸ਼ਤ ਕੋਟਾ ਹਰ ਪ੍ਰਾਈਵੇਟ ਸਕੂਲ ਵਿੱਚ ਦੇ ਰਹੀ ਹੈ, ਇਸ ਵਿੱਚ ਸਾਡੀ ਸਰਕਾਰ

ਦਾ ਕੋਈ ਵੀ ਖਰਚਾ ਨਹੀਂ ਜਾਣਾ ਪਰ ਇਸ ਵਿੱਚ ਇਮਾਨਦਾਰੀ ਨਾਲ ਨੀਤੀ ਨੂੰ ਲਾਗੂ ਕਰਨ ਦੀ ਜ਼ਰੂਰਤ ਹੈ ਕਿਉਂਕਿ ਇਸ ਨੀਤੀ ਦੇ ਨਾਲ ਜਿਹੜੇ ਏਡਿਡ ਤੇ ਅਨਏਡਿਡ, ਚੰਗੇ ਤੋਂ ਚੰਗੇ ਸਕੂਲ ਹਨ, ਉਨ੍ਹਾਂ ਵਿੱਚ 25 ਪ੍ਰਤੀਸ਼ਤ ਬੱਚੇ ਸਾਡੇ ਗਰੀਬ ਘਰਾਂ ਦੇ ਪੜ੍ਹ ਸਕਦੇ ਹਨ ਜਿਸ ਕਰਕੇ ਲੱਖਾਂ ਬੱਚਿਆਂ ਦਾ ਭਲਾ ਹੋ ਸਕਦਾ ਹੈ। ਕੋਈ ਬੱਚਾ ਕਿਤੇ ਐਡਮਿਸ਼ਨ ਲੈਣੀ ਚਾਹੁੰਦਾ ਹੋਵੇ ਤਾਂ ਉਥੇ ਉਨ੍ਹਾਂ ਦਾ 25 ਪ੍ਰਤੀਸ਼ਤ ਕੋਟਾ ਰਾਖਵਾਂ ਰੱਖਿਆ ਹੋਇਆ ਹੈ ਜਿਸ ਤਹਿਤ ਸਿਰਫ ਤੇ ਸਿਰਫ ਇਮਾਨਦਾਰੀ ਦੇ ਨਾਲ ਨੀਤੀ ਸ਼ਾਮਲ ਕਰਨ ਦੇ ਨਾਲ ਹੀ ਸਾਡੇ ਕਿੰਨੇ ਬੱਚਿਆਂ ਦਾ ਭਲਾ ਹੋ ਸਕਦਾ ਹੈ।

ਸਪੀਕਰ ਸਾਹਿਬ, ਸਾਡੇ ਪੰਜਾਬ ਵਿੱਚ ਲਿੱਕੁਰ ਤੇ 10 ਰੁਪਏ ਪ੍ਰਤੀ ਪਰੂਫ ਲੀਟਰ ਐਜੂਕੇਸ਼ਨ ਸੈੱਸ ਲਗਦਾ ਹੈ, ਸਾਡਾ ਇਸ ਤਰ੍ਹਾਂ ਕਰੋੜਾਂ ਰੁਪਿਆ ਇਕੱਠਾ ਹੋ ਜਾਂਦਾ ਹੈ ਜੇਕਰ ਇਹ ਪੈਸਾ ਸਿੱਧਾ ਤੇ ਸਿੱਧਾ ਐਜੂਕੇਸ਼ਨ ਦੇ ਉਤੇ ਖਰਚਿਆ ਜਾਵੇ ਤਾਂ ਸਾਡੀ ਐਜੂਕੇਸ਼ਨ ਦਾ ਪੱਧਰ ਬਹੁਤ ਉਚਾ ਹੋ ਸਕਦਾ ਹੈ। ਦਿਨ ਪ੍ਰਤੀ ਦਿਨ ਅਸੀਂ ਸਿੱਖਿਆ ਦੇ ਖੇਤਰ ਤੋਂ ਪਛੜਦੇ ਜਾ ਰਹੇ ਹਾਂ । ਜੇ ਅੱਜ ਇਹ ਹਾਲਾਤ ਹਨ ਤਾਂ ਆਉਣ ਵਾਲੇ ਦਸਾਂ ਸਾਲਾਂ ਦੇ ਵਿੱਚ ਕੋਈ ਕਸਰ ਨਹੀਂ ਰਹੇਗੀ ਕਿ ਸਾਡਾ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਖਤਮ ਹੋਣ ਤੇ ਆ ਜਾਵੇਗਾ। ਅੱਜ ਹਾਲਾਤ ਇਹ ਹਨ ਕਿ ਪ੍ਰਾਈਵੇਟ ਸਕੂਲ ਸੱਤ ਅੱਠ ਹਜ਼ਾਰ ਹਨ, ਵੀਹ ਪੱਚੀ ਹਜ਼ਾਰ ਤੋਂ ਉਪਰ ਸਰਕਾਰੀ ਸਕੂਲ ਹਨ ਪਰ 52 ਪ੍ਰਤੀਸ਼ਤ ਬੱਚੇ ਪ੍ਰਾਈਵੇਟ ਸਕੂਲਾਂ ਵਿੱਚ ਜਾਣਾ ਪ੍ਰੈਫਰ ਕਰਦੇ ਹਨ । ਉਤੋਂ ਪ੍ਰਾਈਵੇਟ ਸਕੂਲਾਂ ਵਿੱਚ ਇੰਨਾ ਸੋਸ਼ਣ ਹੈ ਕਿ ਇਸ ਵੇਲੇ ਜਿੰਨੇ ਮੈਂਬਰ ਸਾਹਿਬਾਨ ਬੈਠੇ ਹਨ, ਸਾਰਿਆਂ ਦੇ ਨਾਲੇਜ ਵਿੱਚ ਇਹ ਗੱਲ ਹੋਵੇਗੀ ਕਿ ਇੱਕ ਛੋਟੀ ਉਮਰ ਦੇ ਬੱਚੇ ਦੀ ਵੀ ਫੀਸ ਨਹੀਂ ਦਿੱਤੀ ਗਈ ਸੀ ਤਾਂ ਉਸ ਨੂੰ ਸਟੋਰ ਰੂਮ ਵਿੱਚ ਵੀ ਬੰਦ ਕਰ ਦਿੱਤਾ ਗਿਆ ਸੀ । ਹਰ ਸਾਲ ਕਿਤਾਬਾਂ ਦਾ ਸਿਲੇਬਸ ਬਦਲਿਆ ਜਾਂਦਾ ਹੈ, ਜਿਸ ਕਰਕੇ ਮਜ਼ਬੂਰੀ ਵੱਸ ਪੇਰੈਂਟਸ ਨੂੰ ਪ੍ਰਾਈਵੇਟ ਸਕੂਲ ਵਿੱਚ ਬੱਚਾ ਪੜ੍ਹਾਉਣਾ ਪੈਂਦਾ ਹੈ, ਸਰਕਾਰੀ ਸਕੂਲਾਂ ਵਿੱਚ ਉਨ੍ਹਾਂ ਨੂੰ ਸਾਧਨ ਨਹੀਂ ਮਿਲਦੇ ਪਰ ਮਾੜੀ ਗੱਲ ਇਹ ਹੈ ਕਿ ਬੱਚਿਆਂ ਤੇ ਹਰ ਸਾਲ ਕਿਤਾਬਾਂ ਦੇ ਨਾਂ ਉਤੇ ਪੇਰੈਂਟ ਦਾ ਹਜ਼ਾਰਾਂ ਰੁਪਿਆ ਖਰਚ ਹੋ ਜਾਂਦਾ ਹੈ । ਯੂਨੀਫਾਰਮ ਦੇ ਵਿੱਚ ਸਿਰਫ ਕਲਰ ਚੇਂਜ ਕਰਕੇ ਹੀ ਇੰਨਾ ਕੁਝ ਕਰ ਦਿੰਦੇ ਹਨ ਅਤੇ ਮਾਂ-ਬਾਪ ਨੂੰ ਮਜਬੂਰ ਕਰ ਦਿੰਦੇ ਹਨ ਕਿ ਜਦੋਂ ਬੱਚਾ ਪਹਿਲੇ ਦਿਨ ਉਸ ਯੂਨੀਫਾਰਮ ਤੋਂ ਬਿਨਾਂ ਸਕੂਲ ਵਿੱਚ ਐਂਟਰ ਕਰਦਾ ਹੈ ਤਾਂ ਹਰ ਟੀਚਰ ਉਸ ਨੂੰ ਮਜ਼ਾਕ ਦੀ ਨਜ਼ਰ ਨਾਲ ਵੇਖਦਾ ਹੈ ਤੇ ਕਹਿੰਦੇ ਹਨ ਕਿ ਤੇਰੇ ਮਾਂ-ਬਾਪ ਇੰਨਾ ਵੀ ਨਹੀਂ ਦੇ ਸਕਦੇ। ਇਸ ਕਰਕੇ ਬੱਚੇ ਹਰਾਸ ਹੋ ਰਹੇ ਹਨ । ਅਸੀਂ ਦਿਨ ਪ੍ਰਤੀ ਦਿਨ ਬੱਚਿਆਂ ਦਾ ਪੜ੍ਹਾਈ ਤੋਂ ਧਿਆਨ ਛੁਡਾ ਰਹੇ ਹਾਂ। ਅਸੀਂ ਆਪਣੇ ਸਮਾਜ ਦੀ ਨਵੀਂ ਪਨੀਰੀ ਸਿਰਜਣ ਜਾ ਰਹੇ ਹਾਂ ਜਿਸ ਦੀ ਸ਼ੁਰੂਆਤ ਪ੍ਰਾਈਵੇਟ ਸਕੂਲਾਂ ਦੇ ਸੋਸ਼ਣ ਬੰਦ ਕਰਕੇ ਹੋ ਸਕਦੀ ਹੈ ਤੇ ਅਸੀਂ ਸਰਕਾਰੀ ਸਕੂਲਾਂ ਵਿੱਚ ਵੱਧ ਤੋਂ ਵੱਧ ਬੱਚਿਆਂ ਨੂੰ ਇਨਫ੍ਰਾਸਟ੍ਰਕਚਰ ਅਤੇ ਲੋੜੀਂਦੀਆਂ

[ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ]

ਸਹੂਲਤਾਂ ਦੇਈਏ । ਫਿਰ ਹਰ ਪੇਰੈਂਟ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲ ਵਿੱਚ ਦਾਖਲ ਕਰਵਾਉਣਾ ਚਾਹੇਗਾ । ਸਪੀਕਰ ਸਾਹਿਬ, ਇੱਕ ਗੱਲ ਹੋਰ ਕਹਿਣੀ ਚਾਹੁੰਦੀ ਹਾਂ ਕਿ ਪੰਜਾਬੀ ਭਾਸ਼ਾ ਨੂੰ ਇਗਨੋਰ ਕਰਕੇ ਅਸੀਂ ਪੰਜਾਬ ਵਿੱਚ ਦੂਜੇ ਸਕੂਲਾਂ ਨੂੰ ਪਰਮੋਟ ਕਰਦੇ ਰਹੇ ਤਾਂ ਮੈਂ ਅਖੀਰ ਵਿੱਚ ਇੱਕੋ ਗੱਲ ਕਹਿਣੀ ਚਾਹਾਂਗੀ ਕਿ ਮਾਂ-ਬੋਲੀ ਜੇ ਭੁੱਲ ਜਾਉਗੇ, ਕੱਖਾਂ ਵਾਂਗੂੰ ਰੁਲ ਜਾਉਗੇ, ਕੱਖਾਂ ਵਾਂਗੂੰ ਰੁਲ ਜਾਉਗੇ (ਆਮ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਬੈਠੋ, ਪਲੀਜ਼। ਅੱਜ ਦਾ ਪਾਰਟੀ ਵਾਈਜ਼ ਜਿਹੜਾ ਟਾਈਮ ਹੈ, ਉਹ ਮੈਂ ਦੱਸਣਾ ਚਾਹੁੰਦਾ ਹਾਂ । ਕਾਂਗਰਸ ਪਾਰਟੀ 2 ਘੰਟੇ 9 ਮਿੰਟ, ਆਮ ਆਦਮੀ ਪਾਰਟੀ 29 ਮਿੰਟ, ਸ਼੍ਰੋਮਣੀ ਅਕਾਲੀ ਦਲ 29 ਮਿੰਟ, ਭਾਰਤੀ ਜਨਤਾ ਪਾਰਟੀ 4 ਮਿੰਟ, ਲੋਕ ਇਨਸਾਫ ਪਾਰਟੀ 6 ਮਿੰਟ । ਹਾਂ ਜੀ, ਸੰਧਵਾਂ ਜੀ।

**ਸ਼੍ਰੀ ਐਨ.ਕੇ. ਸ਼ਰਮਾ (ਬੈਠੇ-ਬੈਠੇ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਘੱਟ ਦੇਣਾ।

**ਮਾਨਯੋਗ ਸਪੀਕਰ:** ਤੁਸੀਂ ਨਾ ਕੋਈ ਇਸ ਤਰ੍ਹਾਂ ਦਾ ਕੰਮ ਕਰਿਉ, ਬਾਕੀ ਸਭ ਠੀਕ ਹੈ। ਹਾਂ ਜੀ, ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ। ਤੁਹਾਡੇ ਪੰਜ ਮਿੰਟ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਸਪੀਕਰ ਸਾਹਿਬ, ਗੁਰਬਾਣੀ ਵਿੱਚ ਗੁਰੂ ਸਾਹਿਬ ਨੇ ਕਿਹਾ ਹੈ:

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ।।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ।।

ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਆਗਸਟ ਹਾਊਸ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ । His Excellency ਗਵਰਨਰ ਸਾਹਿਬ ਦੇ ਭਾਸ਼ਣ ਦੇ ਵਿੱਚ ਪੈਰ੍ਹਾ ਨੰ: 3 ਵਿੱਚ ਲਾਅ ਐਂਡ ਆਰਡਰ ਅਤੇ ਗੁਰੂ ਸਾਹਿਬ ਦੀ ਬੇਅਦਬੀ ਬਾਰੇ ਥੋੜ੍ਹਾ ਜਿਹਾ ਜ਼ਿਕਰ ਕੀਤਾ ਗਿਆ ਹੈ ਲੇਕਿਨ ਲਾਅ ਐਂਡ ਆਰਡਰ ਬਹੁਤ ਜ਼ਿਆਦਾ ਪ੍ਰਭਾਵਿਤ ਹੋਇਆ ਸੀ ਜਦੋਂ ਸਾਡੇ ਪੰਜਾਬ ਵਿੱਚ ਪਿਛਲੀ ਸਰਕਾਰ ਮੌਕੇ ਬੇਅਦਬੀਆਂ ਹੋਈਆਂ ਸਨ। ਬੇਅਦਬੀ ਇਕੱਲੇ ਧੰਨ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਨਹੀਂ ਹੋਈ, ਬੇਅਦਬੀ ਪਵਿੱਤਰ ਗੀਤਾ ਦੀ ਵੀ ਕਰਨ ਦੀ ਕੋਸ਼ਿਸ਼ ਕੀਤੀ ਗਈ, ਬੇਅਦਬੀ ਮੁਕੱਦਸ ਕੁਰਾਨ ਸ਼ਰੀਫ ਦੀ ਵੀ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਕੁਰਾਨ ਸ਼ਰੀਫ ਦੀ ਬੇਅਦਬੀ ਦੀ ਰਿਪੋਰਟਿੰਗ ਸਾਡੀ ਹੀ ਇੱਕ ਰਾਜਨੀਤਿਕ ਪਾਰਟੀ ਦੇ ਲੀਡਰ ਦੇ ਪੀ.ਏ. ਵੱਲੋਂ ਹੋਈ ਸੀ। ਇਹ ਗੱਲ ਉਸ ਰਾਜਨੀਤਿਕ ਪਾਰਟੀ ਨੂੰ ਕਟਿਹਰੇ ਵਿੱਚ ਖੜ੍ਹਾ ਕਰਦੀ ਹੈ।(ਆਮ ਆਦਮੀ ਪਾਰਟੀ ਦੇ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਹੋਰ ਹਾਲਾਤ ਅਜਿਹੇ ਹਨ ਕਿ ਜ਼ੋਰਾ

ਸਿੰਘ ਕਮਿਸ਼ਨ ਜਿਹੜਾ ਕਿ ਸਰਕਾਰ ਵੱਲੋਂ ਬਣਾਇਆ ਗਿਆ ਸੀ, ਉਸ ਵੱਲੋਂ ਸਰਕਾਰ, ਪੁਲਿਸ ਅਤੇ ਐਡਮਨਿਸਟ੍ਰੇਸ਼ਨ ਨੂੰ ਕਟਹਿਰੇ ਵਿੱਚ ਖੜ੍ਹਾ ਕੀਤਾ ਗਿਆ ਸੀ। ਬਜਾਏ ਕਿ ਅਸੀਂ ਐਡਮਿਨਿਸਟ੍ਰੇਸ਼ਨ ਅਤੇ ਉਦੋਂ ਦੇ ਜ਼ਿੰਮੇਵਾਰ ਮੰਤਰੀ ਸਾਹਿਬਾਨਾਂ ਦੀ ਜ਼ਿੰਮੇਵਾਰੀ ਫਿਕਸ ਕਰਦੇ, ਹੁਣ ਵਾਲੀ ਸਰਕਾਰ ਨੇ ਇਸ ਸਬੰਧ ਵਿੱਚ ਇੱਕ ਨਵਾਂ ਕਮਿਸ਼ਨ ਕਾਇਮ ਕੀਤਾ ਹੈ, ਕਿਤੇ ਨਵੀਂ ਬੋਤਲ ਅਤੇ ਪੁਰਾਣੀ ਸ਼ਰਾਬ ਵਾਲੀ ਗੱਲ ਤਾਂ ਨਹੀਂ? ਰਾਜਨੀਤਿਕ ਪਰਸਨੈਲਟੀਜ਼ ਸਾਡੇ ਮੁੰਡਿਆਂ ਨੂੰ ਗੁੰਮਰਾਹ ਕਰਦੀਆਂ ਹਨ। ਐਡਮਨਿਸਟ੍ਰੇਸ਼ਨ ਅਤੇ ਪੁਲਿਸ ਧੱਕੇਸ਼ਾਹੀ ਕਰਦੀ ਹੈ ਅਤੇ ਮੁੰਡੇ ਹਥਿਆਰ ਚੁੱਕ ਕੇ ਗੁੰਮਰਾਹ ਹੋ ਜਾਂਦੇ ਹਨ। ਪਿਛਲੀ ਸਰਕਾਰ ਨੇ ਇਹ ਗੱਲ ਸ਼ੁਰੂ ਕੀਤੀ ਸੀ ਅਤੇ ਸਾਡੇ ਮੁੰਡਿਆਂ ਨੂੰ ਮੁਕਾਬਲਿਆਂ ਵਿੱਚ ਮਾਰਿਆ ਗਿਆ ਸੀ। ਅੱਜ ਮੈਂ ਭਾਵੇਂ ਆਪੋਜ਼ੀਸ਼ਨ ਵਿੱਚ ਹਾਂ ਪਰ ਮੈਂ ਕੈਪਟਨ ਅਮਰਿੰਦਰ ਸਿੰਘ ਦਾ ਤੁਹਾਡੇ ਰਾਹੀਂ ਬੜਾ ਸ਼ੁਕਰਗੁਜ਼ਾਰ ਹਾਂ (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਜਿਨ੍ਹਾਂ ਨੇ ਮੰਨਿਆ ਹੈ ਕਿ ਮੈਂ ਕੋਸ਼ਿਸ਼ ਕੀਤੀ ਸੀ ਕਿ 21 ਨੌਜਵਾਨਾਂ ਨੂੰ ਮੁੱਖ ਧਾਰਾ ਵਿੱਚ ਸ਼ਾਮਲ ਕਰਨ ਲਈ ਉਨ੍ਹਾਂ ਦਾ ਆਤਮ ਸਮਰਪਣ ਕਰਵਾਇਆ ਸੀ। ਇੰਨਾ ਵਧੀਆ ਕੰਮ ਹੋਇਆ ਕਿਉਂਕਿ ਤੁਸੀਂ ਪੰਜਾਬ ਨਾਲ ਚੰਗੀ ਤਰ੍ਹਾਂ ਜੁੜੇ ਸੀ, ਤੁਸੀਂ ਰਾਜਨੀਤੀ ਨਹੀਂ ਕਰਨਾ ਚਾਹੁੰਦੇ ਸੀ ਪਰ ਰਾਜਨੀਤੀ ਵਿੱਚ ਆ ਕੇ ਉਨ੍ਹਾਂ ਦਾ ਵੀ ਕਤਲ ਕਰ ਦਿੱਤਾ ਗਿਆ ਸੀ, ਇਹ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ। ਅੱਜ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਤੇ ਕਤਲ ਦਾ ਮੁਕੱਦਮਾ ਦਰਜ ਕੀਤਾ ਜਾਵੇ (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਅੱਤਵਾਦ ਪੀੜਤਾਂ ਦੀ ਤਰਜ਼ ਤੇ ਕਨਸੈਸ਼ਨਲ ਨੌਕਰੀਆਂ ਦਿੱਤੀਆਂ ਜਾਣ ਤਾਂ ਕਿ ਪੰਜਾਬ ਦੇ ਅੱਲ੍ਹੇ ਜ਼ਖਮਾਂ ਤੇ ਮਲ੍ਹਮ ਲਾਇਆ ਜਾਵੇ। ਇਹ ਹੋ ਸਕਦਾ ਹੈ, ਸਾਡੇ ਕੋਲ ਹਰਮਿੰਦਰ ਸਿੰਘ ਗਿੱਲ ਵਰਗੇ ਬੈਠੇ ਹਨ, ਉਸੇ ਤਰਜ਼ ਤੇ ਪੰਜਾਬ...

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਮੇਰੀ ਤੁਹਾਨੂੰ ਪ੍ਰਾਰਥਨਾ ਹੈ ਕਿ ਮੈਂਬਰ ਸਾਹਿਬ ਪਹਿਲੀ ਦਫਾ ਬੋਲ ਰਹੇ ਹਨ, ਉਨ੍ਹਾਂ ਦੀ ਮੇਡਨ ਸਪੀਚ ਹੈ। ਕਿਰਪਾ ਕਰਕੇ ਉਨ੍ਹਾਂ ਨੂੰ ਡਿਸਟਰਬ ਨਾ ਕਰੋ। ਸੰਧਵਾਂ ਜੀ, ਤੁਸੀਂ ਆਪਣੀ ਸਪੀਚ ਜਾਰੀ ਰੱਖੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਪੰਜਾਬ ਦੇ ਕੁਝ ਬੱਚੇ ਗੁੰਮਰਾਹ ਹੋ ਗਏ ਹਨ, ਉਨ੍ਹਾਂ ਨੂੰ ਗੈਂਗਸਟਰ ਦਾ ਨਾਂ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਨੂੰ ਮਾਰਿਆ ਜਾਂਦਾ ਹੈ। ਅਜਿਹਾ ਹੋਣ ਤੋਂ ਪਹਿਲਾਂ ਕੀ ਅਸੀਂ ਉਹ ਸਾਰੇ ਹੀਲੇ ਵਰਤ ਲੈਂਦੇ ਹਾਂ ਕਿ ਉਨ੍ਹਾਂ ਨੂੰ ਮੁੱਖ ਧਾਰਾ ਵਿੱਚ ਸ਼ਾਮਲ ਕੀਤਾ ਜਾਵੇ? ਮੈਂ ਪੰਜਾਬ ਸਰਕਾਰ ਨੂੰ, ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਬਹੁਤ ਵਧੀਆ ਦਿਲ ਦੇ ਬੰਦੇ ਹੋ, ਤੁਸੀਂ ਸਾਬਤ ਕਰੋ ਕਿਉਂਕਿ

[ ਸਰਦਾਰ ਕੁਲਤਾਰ ਸਿੰਘ ਸੰਧਵਾਂ ]

ਹੁਣ ਹੋਮ ਡਿਪਾਰਟਮੈਂਟ ਤੁਹਾਡੇ ਕੋਲ ਹੈ, ਨਹੀਂ ਤਾਂ ਜਦੋਂ ਰੋਜ਼ ਮੁਕਾਬਲੇ ਬਣਦੇ ਹਨ ਤਾਂ ਇਵੇਂ ਲਗਦਾ ਹੈ ਕਿ ਹਾਲੇ ਵੀ ਹੋਮ ਡਿਪਾਰਟਮੈਂਟ ਸਰਦਾਰ ਸੁਖਬੀਰ ਸਿੰਘ ਬਾਦਲ ਕੋਲ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਨ੍ਹਾਂ ਪਰਿਵਾਰਾਂ ਦੇ ਨੌਜਵਾਨ ਗੁੰਮਰਾਹ ਹੋ ਗਏ ਹਨ, ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨਾਲ ਰਾਬਤਾ ਕਾਇਮ ਕਰਕੇ ਉਨ੍ਹਾਂ ਨੌਜਵਾਨਾਂ ਨੂੰ ਮੁੱਖ ਧਾਰਾ ਵਿੱਚ ਸ਼ਾਮਲ ਕੀਤਾ ਜਾਵੇ ਅਤੇ ਉਨ੍ਹਾਂ ਨਾਲ ਹਮਦਰਦੀ ਵਾਲਾ ਵਿਹਾਰ ਕੀਤਾ ਜਾਵੇ। ਬਾਕੀ ਗੱਲ ਇਹ ਹੈ ਕਿ 18 ਵਾਰ ਬੇਅਦਬੀ ਸਰਕਾਰ ਬਣਨ ਤੋਂ ਬਾਅਦ ਵੀ ਹੋ ਗਈ ਹੈ। ਕਿਰਪਾ ਕਰਕੇ ਆਪਾਂ ਇਨ੍ਹਾਂ ਚੀਜ਼ਾਂ ਵੱਲ ਧਿਆਨ ਦੇਈਏ ਕਿਉਂਕਿ ਪੰਜਾਬ ਦਾ ਲਾਅ ਐਂਡ ਆਰਡਰ ਬਹੁਤ ਜ਼ਰੂਰੀ ਹੈ। ਸਪੀਕਰ ਸਾਹਿਬ, ਇਸ ਤੋਂ ਬਾਅਦ ਸਰਕਾਰ ਨੇ 60 ਲੱਖ ਘਰਾਂ ਨੂੰ ਨੌਕਰੀਆਂ ਵੀ ਦੇਣੀਆਂ ਹਨ, ਬੱਚਿਆਂ ਨੂੰ ਮੋਬਾਈਲ ਫੋਨ ਵੀ ਦੇਣੇ ਹਨ, ਬੜਾ ਕੁਝ ਦੇਣਾ ਹੈ ਪਰ ਸਭ ਤੋਂ ਸੀਰੀਅਸ ਅਤੇ ਸਭ ਤੋਂ ਜ਼ਰੂਰੀ ਕੰਮ ਇਹ ਹੈ ਅਤੇ ਇਹ ਤੁਸੀਂ ਕਰ ਸਕਦੇ ਹੋ। ਮੈਂ ਇੰਨੀ ਕੁ ਬੇਨਤੀ ਰੱਖਦਾ ਹੋਇਆ ਤੁਹਾਡਾ ਸਾਰਿਆਂ ਦਾ ਧੰਨਵਾਦ ਕਰਦਾ ਹਾਂ।(ਆਮ ਆਦਮੀ ਪਾਰਟੀ ਵਲੋਂ ਥੰਪਿੰਗ)

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ (ਮਾਨਸਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜੋ ਭਾਸ਼ਣ ਮਾਨਯੋਗ ਗਵਰਨਰ ਸਾਹਿਬ ਜੀ ਨੇ 28 ਮਾਰਚ ਨੂੰ ਪੜ੍ਹਿਆ ਸੀ, ਉਹ ਇਸ ਸਰਕਾਰ ਵੱਲੋਂ ਲਿਖਿਆ ਗਿਆ ਸੀ ਅਤੇ ਮੈਂ ਉਸ ਭਾਸ਼ਣ ਨੂੰ ਸੁਣਿਆ ਵੀ ਸੀ ਅਤੇ ਦੋ-ਤਿੰਨ ਵਾਰ ਪੜ੍ਹਿਆ ਵੀ ਸੀ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਭਾਸ਼ਣ ਦੇ ਵਿੱਚ ਵਾਤਾਵਰਨ ਪ੍ਰਤੀ ਕੋਈ ਭੋਰਾ ਵੀ ਜ਼ਿਕਰ ਨਹੀਂ ਕੀਤਾ ਗਿਆ ਜੋ ਕਿ ਪੰਜਾਬ ਦੀ ਹੀ ਨਹੀਂ ਸਗੋਂ ਸੰਸਾਰ ਦੀ ਵੀ ਬਹੁਤ ਵੱਡੀ ਸਮੱਸਿਆ ਹੈ। ਅਸੀਂ ਦੇਖ ਰਹੇ ਹਾਂ ਕਿ ਵੱਧ ਰਹੇ ਪ੍ਰਦੂਸ਼ਣ ਕਰਕੇ ਕਿਸ ਤਰੀਕੇ ਨਾਲ ਕਾਲਾ ਪੀਲੀਆ, ਕੈਂਸਰ ਅਤੇ ਹੋਰ ਬਿਮਾਰੀਆਂ ਫੈਲ ਰਹੀਆਂ ਹਨ। ਪ੍ਰੰਤੂ ਇਸ ਚੀਜ਼ ਦਾ ਭਾਸ਼ਣ ਵਿੱਚ ਜ਼ਿਕਰ ਨਾ ਹੋਣ ਕਾਰਨ ਮੈਂ ਸਮਝਦਾ ਹਾਂ ਕਿ ਸ਼ਾਇਦ ਜਾਣਬੁੱਝ ਕੇ ਜਾਂ ਅਣਜਾਣੇ ਵਿੱਚ ਸਰਕਾਰ ਵੱਲੋਂ ਇਹ ਵੱਡੀ ਭੁੱਲ ਕੀਤੀ ਗਈ ਹੈ। ਅੱਜ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ 14 ਸ਼ਹਿਰਾਂ ਦੀ ਹਵਾ ਦੀ ਗੁਣਵੱਤਾ ਲਗਾਤਾਰ ਮਾਪੀ ਜਾ ਰਹੀ ਹੈ। ਮੈਂ ਤੁਹਾਡੇ ਸਾਹਮਣੇ ਉਹ ਸਾਰੇ ਰਿਜ਼ਲਟ ਰੱਖਣੇ ਚਾਹੁੰਦਾ ਹਾਂ। ਉਨ੍ਹਾਂ ਰਿਜ਼ਲਟਸ ਮੁਤਾਬਕ 8 ਸ਼ਹਿਰਾਂ ਦੀ ਹਵਾ ਸਾਹ ਲੈਣ ਦੇ ਯੋਗ ਨਹੀਂ ਰਹੀ। ਹਵਾ ਦੀ ਕੁਆਲਿਟੀ ਬਹੁਤ ਡਾਊਨ ਹੋ ਚੁੱਕੀ ਹੈ। ਇਸ ਦੇ ਕਾਰਨ ਵਜੋਂ ਚਾਹੇ ਆਪਾਂ ਕਾਰਖਾਨੇਦਾਰਾਂ ਨੂੰ ਦੋਸ਼ ਦੇਈਏ, ਚਾਹੇ ਕਿਸਾਨਾਂ ਨੂੰ ਦੋਸ਼ ਲਾਈਏ ਕਿ ਉਹ ਪਰਾਲੀ ਨੂੰ ਅਤੇ ਐਗਰੀਕਲਚਰ ਵੇਸਟ ਨੂੰ ਅੱਗ ਲਾਉਂਦੇ ਹਨ। ਪ੍ਰੰਤੂ

ਇਸ ਪਾਸੇ ਵੱਲ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਦੱਸਣਾ ਚਾਹਾਂਗਾ ਕਿ ਵਿਸ਼ਵ ਸਿਹਤ ਸੰਸਥਾ ਨੇ ਸਾਲ 2016 ਵਿੱਚ ਇੱਕ ਰਿਪੋਰਟ ਜਾਰੀ ਕੀਤੀ ਸੀ ਜਿਸ ਵਿਚ ਵਿਸ਼ਵ ਭਰ ਦੇ ਸ਼ਹਿਰਾਂ ਦੀ ਹਵਾ ਦੀ ਪਲੀਤੀ ਦੇ ਪੱਖੋਂ ਜ਼ਿਕਰ ਕੀਤਾ ਗਿਆ ਹੈ। ਜਿਹੜੀ ਸੂਚੀ ਵਿਸ਼ਵ ਪੱਧਰ ਤੇ ਬਣੀ ਹੈ, ਉਸ ਦੇ ਵਿੱਚ ਸਭ ਤੋਂ ਵੱਧ ਪਲੀਤ 20 ਸ਼ਹਿਰਾਂ ਵਿੱਚ ਸਾਡੇ ਲੁਧਿਆਣਾ ਅਤੇ ਖੰਨਾ ਸ਼ਹਿਰ ਵੀ ਸ਼ੁਮਾਰ ਹਨ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਹੋ ਗਿਆ ਹੈ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਰ, ਅਜੇ ਤਾਂ ਮੈਂ ਬਹੁਤ ਬੋਲਣਾ ਹੈ। ਇਹ ਅਹਿਮ ਮਸਲਾ ਹੈ।

**ਮਾਨਯੋਗ ਸਪੀਕਰ:** ਇਹ ਤੁਹਾਡੀ ਪਾਰਟੀ ਦਾ ਟਾਈਮ ਹੈ। ਤੁਸੀਂ ਭਾਵੇਂ ਸਾਰਾ ਟਾਈਮ ਲੈ ਲਵੋ ਪਰ ਬਾਅਦ ਵਿੱਚ ਗਿਲਾ ਨਾ ਕਰਿਓ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਰ, ਮੈਂ ਇੰਨਾ ਹੀ ਕਹਿਣਾ ਹੈ ਕਿ ਜਿਹੜੀ ਰਿਪੋਰਟ ਭਾਰਤ ਸਰਕਾਰ ਨੇ 'ਸਵੱਛ ਭਾਰਤ ਅਭਿਆਨ' ਤਹਿਤ ਕੂੜੇ-ਕਰਕਟ ਅਤੇ ਸੀਵਰ ਦੇ ਐਂਗਲ ਤੋਂ ਸਰਵੇਖਣ ਕਰਕੇ ਬਣਾਈ ਹੈ, ਉਸ ਵਿੱਚ ਵੀ ਸਾਡਾ ਇੱਕ ਪਵਿੱਤਰ ਸ਼ਹਿਰ ਮੁਕਤਸਰ ਸਾਹਿਬ ਅਤੇ ਦੂਜਾ ਅਬੋਹਰ ਸ਼ਾਮਲ ਹੈ ਜਿਹੜੀ ਕਿ ਸਾਡੇ ਲਈ ਸ਼ਰਮ ਦੀ ਗੱਲ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਰ, ਸਿਰਫ ਇੱਕ ਗੱਲ ਹੋਰ ਕਹਿਣੀ ਚਾਹਾਂਗਾ ਕਿ ਜਿਹੜਾ ਕੁਝ ਮੈਂ ਆਪਣੀ ਸਪੀਚ ਲਈ ਤਿਆਰ ਕੀਤਾ ਹੈ, ਉਸ ਨੂੰ ਬੋਲਣ ਵਾਸਤੇ ਮੈਨੂੰ ਘੱਟੋ-ਘੱਟ ਤਿੰਨ ਮਿੰਟ ਤਾਂ ਦੇ ਦਿੱਤੇ ਜਾਣ।

**ਮਾਨਯੋਗ ਸਪੀਕਰ:** ਤੁਹਾਡੇ ਚਾਰ ਮਿੰਟ ਹੋ ਗਏ ਹਨ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਮੈਂ ਸਪੀਕਰ ਸਾਹਿਬ ਦੇ ਰਾਹੀਂ ਧੰਨਵਾਦ ਕਰਦਾ ਹੋਇਆ ਇਹੀ ਕਹਿੰਦਾ ਹਾਂ ਕਿ ਜਿਸ ਮਤੇ ਦਾ ਵਿਰੋਧ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ, ਮੈਂ ਉਸ ਨੂੰ ਇਸ ਗੱਲ ਕਰਕੇ ਮੂਲੋਂ ਰੱਦ ਕਰਦਾ ਹਾਂ ਕਿ ਇਸ ਦੇ ਨਾਲ ਪੰਜਾਬ ਦੀ ਵੱਡੀ ਸਮੱਸਿਆ ਜਿਸ ਵਿੱਚ ਹੱਡਾ ਰੋੜੀ ਦੀ ਸਮੱਸਿਆ, ਅਵਾਜ਼ ਪ੍ਰਦੂਸ਼ਣ, ਸੌਲਿਡ ਵੇਸਟ ਦੀ ਸਮੱਸਿਆ, ਇਸ ਵੇਲੇ ਸਾਡੇ ਸ਼ਹਿਰ ਜੋ ਕੂੜੇ-ਕਰਕਟ ਦਾ ਘਰ ਬਣ ਰਹੇ ਹਨ, ਇਨ੍ਹਾਂ ਸਮੱਸਿਆਵਾਂ ਦਾ ਭੋਰਾ ਮਾਤਰ ਵੀ ਜ਼ਿਕਰ ਨਹੀਂ ਕੀਤਾ ਗਿਆ। ਧੰਨਵਾਦ ਜੀ।

---

** Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ** **

**ਮਾਨਯੋਗ ਸਪੀਕਰ:** ਚਲੋ, ਬੈਠੋ। No Point of Order, please. (ਵਿਘਨ,ਸ਼ੋਰ) ਬੈਠੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਇਸ ਗੱਲ ਦਾ ਧੰਨਵਾਦੀ ਹਾਂ ਕਿ ਤੂੰ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਨੂੰ ਸੰਬੋਧਨ ਕਰਦੇ ਹੋਏ) ਹਾਲੇ ਵੀ ਉਨ੍ਹਾਂ ਨੂੰ ਡਿਪਟੀ ਸੀ.ਐਮ. ਹੀ ਸਮਝੀ ਜਾਂਦਾ ਹੈਂ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਸ਼੍ਰੀ ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ (ਬੁਢਲਾਡਾ)(ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਦੀ ਮੱਦ ਨੰਬਰ 28 ਦੇ ਸਬੰਧ ਵਿੱਚ ਗੱਲ ਕਰਨੀ ਚਾਹੁੰਦਾ ਹਾਂ। ਮਨੁੱਖੀ ਸਰੋਤ ਦੇਸ਼ ਦੀ ਸਭ ਤੋਂ ਵੱਡਮੁੱਲੀ ਪੂੰਜੀ ਹਨ। ਇਸ ਸਬੰਧ ਵਿੱਚ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਖੁਦ ਕੰਨਸਰਨ ਪੈਦਾ ਕੀਤਾ ਹੈ ਕਿ ਸਾਡੇ ਰਾਜ ਦੀ ਅਬਾਦੀ ਦਾ ਵੱਡਾ ਹਿੱਸਾ ਵਧੀਆ ਸਿੱਖਿਆ, ਸਿਹਤ ਸੰਭਾਲ ਅਤੇ ਵਾਤਾਵਰਨ ਤੋਂ ਵਾਂਝਾ ਹੈ। ਇਹ ਖੁਦ ਲਿਖਿਆ ਹੈ ਕਿ ਸਾਡੇ ਕੋਲ ਵੱਡੀ ਗਿਣਤੀ ਵਿੱਚ ਸਕੂਲਾਂ, ਹਸਪਤਾਲਾਂ ਅਤੇ ਡਿਸਪੈਂਸਰੀਆਂ ਦੇ ਰੂਪ ਵਿੱਚ ਵਧੀਆ ਬੁਨਿਆਦੀ ਢਾਂਚਾ ਮੌਜੂਦ ਹੈ ਪਰ ਇਨ੍ਹਾਂ ਵਿੱਚ ਮਿਲਦੀਆਂ ਸੁਵਿਧਾਵਾਂ ਖਾਸ ਤੌਰ ਤੇ ਪੇਂਡੂ ਇਲਾਕਿਆਂ ਅਤੇ ਸ਼ਹਿਰੀ ਝੁੱਗੀਆਂ-ਝੌਂਪੜੀਆਂ ਵਿੱਚ ਮਾੜੀਆਂ ਹਨ। ਇਹੀ ਗੱਲ ਹੈ ਕਿ ਕਿਸੇ ਵੀ ਅਗਾਂਹਵਧੂ ਤੇ ਸਿਹਤਮੰਦ ਸਮਾਜ ਦੇ ਮੁੱਖ ਮੁੱਦੇ ਸਿੱਖਿਆ ਅਤੇ ਸਿਹਤ ਹੁੰਦੇ ਹਨ। ਸਿੱਖਿਆ ਸਾਡਾ ਮੌਲਿਕ ਅਧਿਕਾਰ ਵੀ ਹੈ। ਸਾਡੇ ਦੇਸ਼ ਬਾਰੇ ਪ੍ਰੋਫੈਸਰ ਪੂਰਨ ਸਿੰਘ ਨੇ ਕਿਹਾ ਹੈ ਕਿ ਪੰਜਾਬ ਵਸਦਾ ਗੁਰਾਂ ਦੇ ਨਾਂ ਤੇ। ਸਾਡੇ ਗੁਰੂਆਂ ਨੇ ਗੁਰਬਾਣੀ ਵਿਚ ਕਿਹਾ ਹੈ,

ਵਿਦਿਆ ਵਿਚਾਰੀ ਤਾ ਪਰਉਪਕਾਰੀ।।

ਭਾਵ ਕਿ ਜੇ ਵਿੱਦਿਆ ਦਾ ਵਿਚਾਰ ਕਰਾਂਗੇ ਤਾਂ ਇਹ ਪਰਉਪਕਾਰੀ ਹੋਵੇਗੀ।

ਇਹ ਸੰਦੇਸ਼ ਦਿੱਤਾ ਹੈ:

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ।।

ਸਪੀਕਰ ਸਾਹਿਬ, ਸਾਨੂੰ ਪੜ੍ਹ ਕੇ ਮਾਣ ਸਨਮਾਨ ਮਿਲਦਾ ਹੈ ਪਰ ਦੁੱਖ ਦੀ ਗੱਲ ਹੈ ਕਿ ਸਾਡੇ ਪੰਜਾਬ ਵਿੱਚ ਐਜੂਕੇਸ਼ਨ ਦੀ ਕੁਆਲਟੀ ਦਾ ਬੁਰਾ ਹਾਲ ਹੈ। ਸਾਨੂੰ ਗਿਆਨ ਕਿਤਾਬਾਂ ਤੋਂ ਮਿਲਦਾ ਹੈ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਸਰਕਾਰ ਬਣੀ ਨੂੰ ਤਿੰਨ ਮਹੀਨੇ ਹੋ ਗਏ ਹਨ ਪਰ ਪੰਜਾਬ ਵਿੱਚ ਨਾ ਤਾਂ ਵਿਦਿਆਰਥੀਆਂ ਨੂੰ ਕਿਤਾਬਾਂ ਮਿਲੀਆਂ ਹਨ ਅਤੇ ਨਾ ਹੀ ਅਧਿਆਪਕ ਮਿਲੇ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਵੀ ਮੰਨਦੇ ਹਾਂ ਕਿ ਸੂਬੇ ਦੀ ਵਿੱਤੀ ਹਾਲਤ ਮਾੜੀ ਹੈ ਪਰ ਐਜੂਕੇਸ਼ਨ

ਵਰਗੇ ਅਹਿਮ ਮੁੱਦੇ ਅਤੇ ਵਿਦਿਆਰਥੀਆਂ ਨੂੰ ਕਿਤਾਬਾਂ ਪੂਰੀਆਂ ਨਾ ਦੇਣਾ ਬਹੁਤ ਮਾੜੀ ਗੱਲ ਹੈ। 29 ਹਜ਼ਾਰ ਅਧਿਆਪਕਾਂ ਦੀਆਂ ਪੋਸਟਾਂ ਪੰਜਾਬ ਵਿੱਚ ਖਾਲੀ ਪਈਆਂ ਹਨ। ਮੈਂ ਆਪਣੇ ਜ਼ਿਲ੍ਹੇ ਮਾਨਸਾ ਦੀ ਗੱਲ ਕਰਦਾ ਹਾਂ, ਉਥੇ ਇੱਕ ਸਰਕਾਰੀ ਕਾਲਜ ਹੈ, ਤਿੰਨ ਯੂਨੀਵਰਸਿਟੀਆਂ, ਦੋ ਐਸ.ਜੀ.ਪੀ.ਸੀ. ਦੇ ਕਾਲਜ ਅਤੇ 4 ਪ੍ਰਾਈਵੇਟ ਕਾਲਜ ਹਨ, ਜਿਨ੍ਹਾਂ ਵਿੱਚ ਅਸੀਂ ਵੱਧ ਤੋਂ ਵੱਧ 1000 ਵਿਦਿਆਰਥੀ ਪੜ੍ਹਾ ਸਕਦੇ ਹਾਂ ਜਦੋਂ ਕਿ ਸਾਡੇ ਜ਼ਿਲ੍ਹੇ ਵਿੱਚੋਂ ਹਰ ਸਾਲ 7 ਹਜ਼ਾਰ ਵਿਦਿਆਰਥੀ 12ਵੀਂ ਪਾਸ ਕਰਦੇ ਹਨ। ਸੋ, ਬਾਕੀ ਵਿਦਿਆਰਥੀਆਂ ਨੂੰ ਕਿਥੇ ਪੜ੍ਹਾਵਾਂਗੇ? ਸੋ, ਮੈਂ ਬੇਨਤੀ ਕਰਦਾ ਹਾਂ ਕਿ ਉਥੇ ਸਰਕਾਰੀ ਕਾਲਜ ਹੋਰ ਖੋਲ੍ਹੇ ਜਾਣ। ਸਾਡੇ ਜ਼ਿਲ੍ਹੇ ਵਿੱਚ ਇੱਕੋ ਸਰਕਾਰੀ ਕਾਲਜ ਹੈ ਜਿਥੇ ਅਧਿਆਪਕਾਂ ਦੀਆਂ 26 ਅਸਾਮੀਆਂ ਵਿੱਚੋਂ ਕੇਵਲ ਇੱਕ ਅਸਾਮੀ ਭਰੀ ਹੋਈ ਹੈ।

ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਕੱਲ੍ਹ ਅਧਿਆਪਕਾਂ ਦੀਆਂ ਕੈਟਾਗਿਰੀਆਂ ਬਹੁਤ ਹਨ, ਤੁਸੀਂ ਦੇਖੋ, 3442, 6060, 5178, 7654, ਰਮਸਾ, ਐਸ.ਐਸ.ਏ., ਈ.ਜੀ.ਐਸ., ਐਸ.ਟੀ.ਆਈ, ਸਿੱਖਿਆ ਪ੍ਰੋਵਾਈਡਰ ਇੰਨੀਆਂ ਕਿਸਮਾਂ ਬਣਾ ਦਿੱਤੀਆਂ। ਹੈਰਾਨੀ ਦੀ ਗੱਲ ਹੈ ਕਿ ਈ.ਜੀ.ਐਸ. ਕੈਟਾਗਿਰੀ ਦੇ ਅਧਿਆਪਕਾਂ ਨੂੰ 5000 ਰੁਪਏ ਪ੍ਰਤੀ ਮਹੀਨਾ ਤਨਖਾਹ ਮਿਲਦੀ ਹੈ। ਇੱਕ ਹੋਰ ਵੱਡੀ ਗੱਲ ਇਹ ਹੈ ਕਿ ਰਮਸਾ ਦੇ ਅਧਿਆਪਕਾਂ ਨੂੰ ਜਨਵਰੀ, 2017 ਤੋਂ ਤਨਖਾਹ ਨਹੀਂ ਮਿਲੀ। ਜਦੋਂ ਕਿ ਇਸ ਮਹੀਨੇ ਵਿੱਚ ਬੱਚਿਆਂ ਦੀਆਂ ਫੀਸਾਂ ਭਰਨੀਆਂ ਹੁੰਦੀਆਂ ਹਨ, ਕਿਤਾਬਾਂ ਲੈਣੀਆਂ ਹੁੰਦੀਆਂ ਹਨ ਜਾਂ ਖੁਦ ਆਪ ਕਣਕ ਲੈ ਕੇ ਗੁਜ਼ਾਰਾ ਕਰਨਾ ਹੁੰਦਾ ਹੈ।

**ਮਾਨਯੋਗ ਸਪੀਕਰ:** ਪਲੀਜ਼ ਵਾਈਂਡ ਅੱਪ ਕਰੋ ਜੀ।

**ਸ਼੍ਰੀ ਬੁੱਧ ਰਾਮ:** ਮੇਰੀ ਬੇਨਤੀ ਹੈ ਕਿ ਸਾਡੇ ਐਜੂਕੇਸ਼ਨ ਵਿਭਾਗ ਵਿੱਚ ਇੱਕ ਸਿੱਖਿਆ ਸਭਿਆਚਾਰ ਪੈਦਾ ਕੀਤਾ ਜਾਵੇ ਅਤੇ ਈ.ਜੀ.ਐਸ., ਰਮਸਾ ਆਦਿ ਅਧੀਨ ਕੰਮ ਕਰਦੇ ਸਾਰੇ ਅਧਿਆਪਕਾਂ ਨੂੰ ਰੈਗੂਲਰ ਕਰਕੇ ਪੂਰੀ ਤਨਖਾਹ ਦਿੱਤੀ ਜਾਵੇ ਜੀ। ਧੰਨਵਾਦ।

**ਸ਼੍ਰੀ ਜੈ ਕ੍ਰਿਸ਼ਨ (ਗੜ੍ਹਸ਼ੰਕਰ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਪਹਿਲੀ ਵਾਰ ਬੋਲਣ ਦਾ ਮੌਕਾ ਦਿੱਤਾ ਹੈ। ਸਰਕਾਰ ਨੇ ਬੜਾ ਜ਼ੋਰ ਦਿੱਤਾ ਕਿ ਡਾਈਵਰਸੀਫਿਕੇਸ਼ਨ ਕਰਕੇ ਦੂਜੀਆਂ ਫਸਲਾਂ ਬੀਜੀਆਂ ਜਾਣੀਆਂ ਚਾਹੀਦੀਆਂ ਹਨ ਪਰ ਇਹ ਗੱਲਾਂ ਉਦੋਂ ਤੱਕ ਸਾਰਥਕ ਨਹੀਂ ਹੁੰਦੀਆਂ ਜਦ ਤੱਕ ਐਕਸ਼ਨ ਨਾ ਲਿਆ ਜਾਵੇ। ਅੱਜ ਦੇਖੋ ਕਿ ਪੰਜਾਬ ਵਿੱਚ ਐਗਰੀਕਲਚਰ ਡਿਵੈਲਪਮੈਂਟ ਅਫਸਰ ਦੀਆਂ 934 ਪੋਸਟਾਂ ਵਿੱਚੋਂ 634 ਪੋਸਟਾਂ ਖਾਲੀ ਪਈਆਂ ਹਨ, ਜਿਨ੍ਹਾਂ ਨੇ

[ ਸ਼੍ਰੀ ਜੈ ਕ੍ਰਿਸ਼ਨ]

ਕਿਸਾਨਾਂ ਨੂੰ ਗਾਈਡ ਕਰਨਾ ਹੁੰਦਾ ਹੈ, ਜਿਨ੍ਹਾਂ ਨੇ ਦੱਸਣਾ ਹੈ ਕਿ ਕਿਹੜੀਆਂ ਫਸਲਾਂ ਬੀਜੋ, ਕਿਹੜੀਆਂ ਦਵਾਈਆਂ ਦੀ ਵਰਤੋਂ ਕਰੋ, ਉਹ ਅਹਿਮ ਪੋਸਟਾਂ ਹੀ ਖਾਲੀ ਪਈਆਂ ਹਨ। ਗਵਰਨਰ ਸਾਹਿਬ ਦੇ ਭਾਸ਼ਣ ਦੇ 23 ਨੰਬਰ ਪੈਰ੍ਹਾ ਵਿੱਚ ਕਿਹਾ ਗਿਆ ਹੈ ਕਿ ਪੰਜਾਬ ਫਾਰਮਰ ਕਮਿਸ਼ਨ ਨੂੰ ਅਸੀਂ ਮਜ਼ਬੂਤ ਕਰਨਾ ਹੈ। ਉਸ ਕਮਿਸ਼ਨ ਵਿੱਚ ਸਾਇੰਟਿਸਟ ਬੰਦੇ ਐਪੁਆਇੰਟ ਕਰਨੇ ਹੁੰਦੇ ਹਨ ਪਰ ਸਰਕਾਰ ਨੇ ਉਥੇ ਇੱਕ ਸਿਆਸਤਦਾਨ ਨੂੰ ਐਪੁਆਇੰਟ ਕੀਤਾ ਹੈ। ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਜਿਥੇ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਗਈ ਹੈ, ਉਥੇ ਇਸ ਦੇ ਨਾਲ-ਨਾਲ ਅੱਜ ਕਿਸਾਨਾਂ ਨੇ ਵੀ ਵੱਖ-ਵੱਖ ਫਸਲਾਂ ਬੀਜਣ ਦੀ ਕੋਸ਼ਿਸ਼ ਕੀਤੀ ਹੈ ਪਰ ਅੱਜ ਤੱਕ ਉਨ੍ਹਾਂ ਦਾ ਮੰਡੀਕਰਨ ਸਹੀ ਤਰੀਕੇ ਨਾਲ ਨਹੀਂ ਹੋ ਸਕਿਆ, ਉਨ੍ਹਾਂ ਨੂੰ ਆਪਣੀ ਫਸਲ ਦਾ ਸਹੀ ਮੁੱਲ ਨਹੀਂ ਮਿਲਿਆ। ਅੱਜ ਪੰਜਾਬ ਦਾ ਕਿਸਾਨ ਵੱਡੀ ਮਾਤਰਾ ਵਿੱਚ ਆਲੂ ਬੀਜਦਾ ਹੈ। ਇੱਕ ਕਿੱਲੋ ਆਲੂ ਬੀਜਣ ਤੇ ਲਗਭੱਗ 5 ਰੁਪਏ ਖਰਚ ਆਉਂਦਾ ਹੈ ਪਰ ਪੰਜਾਬ ਦਾ ਕਿਸਾਨ ਅੱਜ ਆਪਣੇ ਆਲੂ ਸੜਕਾਂ ਤੇ ਸੁੱਟਣ ਲਈ ਮਜ਼ਬੂਰ ਹੈ ਕਿਉਂਕਿ ਆਲੂ ਦਾ ਰੇਟ 2 ਰੁਪਏ ਪ੍ਰਤੀ ਕਿੱਲੋ ਹੈ। ਅੱਜ ਜੇਕਰ ਅਸੀਂ ਕਿਸਾਨੀ ਬਾਰੇ ਗੱਲ ਕਰਦੇ ਹਾਂ। ਪੰਜਾਬ ਦੇ ਵਿੱਚ ਕਿਸਾਨੀ ਦੇ ਮਾਹਿਰ ਬੈਠੇ ਹਨ, ਉਨ੍ਹਾਂ ਨੇ ਕਿਸਾਨਾਂ ਨੂੰ ਫਸਲਾਂ ਦੇ ਬਾਰੇ ਜਾ ਕੇ ਗਾਈਡ ਕਰਨਾ ਹੁੰਦਾ ਹੈ। ਉਸ ਦੇ ਵਿੱਚ ਡਿਮਾਂਡ ਬਾਰੇ ਦੱਸਣਾ ਹੁੰਦਾ ਹੈ ਕਿ ਮਾਰਕੀਟ ਦੇ ਵਿੱਚ ਕਿਹੜੀ ਡਿਮਾਂਡ ਹੈ ਪਰ ਜੇਕਰ ਗੱਲ ਕਰੀਏ 1987 ਦੀ ਤਾਂ ਉਦੋਂ ਕਿਸਾਨ ਮੰਡੀ ਐਕਟ ਬਣਿਆ ਸੀ। ਅੱਜ ਤੱਕ ਉਹ ਪੂਰੀ ਤਰ੍ਹਾਂ ਲਾਗੂ ਨਹੀਂ ਹੋ ਸਕਿਆ। ਮੰਡੀ ਦੇ ਵਿੱਚ ਜਿਹੜੀ ਕਿਸਾਨਾਂ ਦੀ ਗੱਲ ਕਰਦੇ ਹਾਂ, ਫਸਲਾਂ ਬੀਜਣ ਤੋਂ ਬਾਅਦ ਵਿੱਚ ਜਦੋਂ ਕਿਸਾਨ ਵੇਚਣ ਜਾਂਦੇ ਹਨ ਤਾਂ ਉਨ੍ਹਾਂ ਨੂੰ ਪਰਾਪਰ ਥਾਂ ਨਹੀਂ ਮਿਲਦੀ। ਅੱਜ ਸਬਜ਼ੀ ਮੰਡੀਆਂ ਦੇ ਕਿਸਾਨ ਜਦੋਂ ਆਪਣੀਆਂ ਟਰਾਲੀਆਂ ਲੈ ਕੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਟਰਾਲੀਆਂ ਖੜ੍ਹੀਆਂ ਕਰਨ ਨੂੰ ਜਗ੍ਹਾ ਨਹੀਂ ਮਿਲਦੀ। ਅੱਜ ਟਰਾਲੀਆਂ ਨੂੰ ਖੜ੍ਹੇ ਕਰਨ ਵਾਸਤੇ ਨਜਾਇਜ਼ ਪੈਸੇ ਦੇਣੇ ਪੈਂਦੇ ਹਨ ਜੋ ਕਿ ਕਿਸਾਨਾਂ ਦੇ ਉਪਰ ਇੱਕ ਬੋਝ ਹੈ। ਅੱਜ ਜੇਕਰ ਗੱਲ ਕਰੀਏ ਗਵਰਨਰ ਸਾਹਿਬ ਦੇ ਭਾਸ਼ਣ ਦੀ ਤਾਂ ਹੁਸ਼ਿਆਰਪੁਰ ਅਤੇ ਅਬੋਹਰ ਜ਼ਿਲ੍ਹੇ ਵਿੱਚ ਜੂਸ ਉਤਪਾਦਕ ਸੁਵਿਧਾਵਾਂ ਦੇ ਆਧੁਨਿਕਰਨ ਬਾਰੇ ਕਿਹਾ ਗਿਆ ਹੈ।

**ਮਾਨਯੋਗ ਸਪੀਕਰ:** ਪਲੀਜ਼, ਵਾਈਂਡ ਅੱਪ ਕਰੋ ਜੀ।

**ਸ਼੍ਰੀ ਜੈ ਕ੍ਰਿਸ਼ਨ:** ਅੱਜ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਿੱਚ 330 ਹੈਕਟੇਅਰ ਜ਼ਮੀਨ ਉਹ ਹੈ ਜਿਥੇ ਕਿਸਾਨਾਂ ਨੇ ਸਿਟਰਸ ਲਗਾਇਆ ਹੋਇਆ ਹੈ ਪਰ ਉਨ੍ਹਾਂ ਲਈ ਮੰਡੀਕਰਨ ਵਾਸਤੇ ਕੋਈ ਪਰਾਪਰ ਹੱਲ ਨਹੀਂ ਹੈ। ਅੱਜ ਅੱਧੇ ਤੋਂ ਵੱਧ ਜਿਹੜੇ ਬਾਗ ਹਨ, ਉਹ ਪੁੱਟੇ ਜਾ ਰਹੇ ਹਨ। ਅੱਜ ਜਦੋਂ ਮੈਂ ਵਿਧਾਨ ਸਭਾ ਵੱਲ ਚਲਿਆ ਤਾਂ ਮੇਰੇ ਹਲਕੇ ਦੇ ਲੋਕਾਂ ਨੇ ਮੈਨੂੰ ਕਿਹਾ ਕਿ ਅੱਜ ਤੋਂ ਪਹਿਲਾਂ ਜਿਹੜੇ ਸਰਕਾਰਾਂ ਵਿੱਚ ਖੜ੍ਹੇ ਹੋ ਕੇ ਵੋਟਾਂ ਲੈਣ ਲਈ

ਗੱਲਾਂ ਕਰਦੇ ਸਨ ਕਿ ਤੁਹਾਡੇ ਬੱਚਿਆਂ ਨੂੰ ਤਰਾਗੜੀਆਂ ਬੰਨਣ ਆਵਾਂਗੇ, ਤੁਹਾਨੂੰ ਇਨੋਵਾ ਲੈ ਕੇ ਆਵਾਂਗੇ, ਤੁਹਾਡੀ ਜਦੋਂ ਕੁੜੀ ਪੜ੍ਹ ਜਾਏਗੀ ਤਾਂ ਸਕੂਟਰੀ ਦੇਵਾਂਗੇ, ਜਦੋਂ ਮੁੰਡਾ ਪੜ੍ਹ ਜਾਏਗਾ ਤਾਂ ਉਸ ਨੂੰ ਮੋਟਰ ਸਾਈਕਲ ਦਿਆਂਗੇ ਪਰ ਉਹ ਹੁਣ ਕਿੱਥੇ ਹਨ। ਮੇਰੇ ਕਿਸਾਨਾਂ ਨੇ ਮੈਨੂੰ ਕਿਹਾ ਕਿ ਸਾਨੂੰ ਸਾਡੀਆਂ ਫਸਲਾਂ ਦੇ ਮੁੱਲ ਹੀ ਸਹੀ ਮਿਲ ਜਾਣ, ਇਹ ਸਾਰੀਆਂ ਚੀਜ਼ਾਂ ਤਾਂ ਅਸੀਂ ਆਪ ਲੈ ਲਵਾਂਗੇ। ਧੰਨਵਾਦ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਪਿਰਮਲ ਸਿੰਘ ਜੀ।

(ਇਸ ਸਮੇਂ ਸ਼੍ਰੀ ਅਮਰਿੰਦਰ ਸਿੰਘ ਰਾਜ ਵੜਿੰਗ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ:** ਰਾਜਾ ਜੀ, ਬੈਠੋ ਪਲੀਜ਼, ਉਹ ਪਹਿਲੀ ਵਾਰ ਬੋਲਣ ਲੱਗੇ ਹਨ। ਇਹ ਸਾਰੇ ਪਹਿਲੀ ਵਾਰ ਬੋਲ ਰਹੇ ਹਨ। ਤੁਸੀਂ ਬੋਲੋ ਜੀ, ਪਿਰਮਲ ਸਿੰਘ ਜੀ।

**ਸਰਦਾਰ ਪਿਰਮਲ ਸਿੰਘ ਧੌਲਾ (ਭਦੌੜ)(ਐਸ.ਸੀ.) :** ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਦਿੱਤੇ ਹੋਏ ਭਾਸ਼ਣ ਦੇ ਪੁਆਇੰਟ ਨੰ. 8 ਤੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਸ ਦੇ ਵਿੱਚ ਪੰਜਾਬ ਦੇ ਬੇਰੁਜ਼ਗਾਰਾਂ ਨੂੰ ਮੁੱਖ ਤੌਰ ਤੇ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਜਿਹੜਾ ਪੰਜਾਬ ਦਾ ਨੌਜਵਾਨ ਹੈ, ਉਹ ਬਿਲਕੁਲ ਨਿਰਾਸ਼ ਹੋ ਚੁੱਕਿਆ ਹੈ, ਹਤਾਸ਼ ਹੋ ਚੁੱਕਿਆ ਹੈ। ਅਸੀਂ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦੇ ਕਿ ਕਿਸੇ ਵੀ ਦੇਸ਼ ਜਾਂ ਸੂਬੇ ਦਾ ਭਵਿੱਖ ਉਥੋਂ ਦੇ ਨੌਜਵਾਨ ਤੇ ਨਿਰਭਰ ਕਰਦਾ ਹੈ ਕਿ ਉਥੋਂ ਦਾ ਨੌਜਵਾਨ ਕਿਸ ਰਾਹ ਤੇ ਚੱਲ ਰਿਹਾ ਹੈ। ਜੇ ਪੰਜਾਬ ਦੀ ਗੱਲ ਕਰੀਏ ਤਾਂ ਪੰਜਾਬ ਦੇ ਨੌਜਵਾਨ ਨੇ ਪਿਛਲੇ 10 ਸਾਲ ਇੱਕ ਕਾਲਾ ਦੌਰ ਆਪਣੇ ਪਿੰਡੇ ਤੇ ਝੱਲਿਆ ਹੈ। ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਦੇ ਵਿੱਚ ਜਿੱਥੇ ਕਿਸਾਨਾਂ ਅਤੇ ਮਜ਼ਦੂਰਾਂ ਨੇ ਖੁਦਕੁਸ਼ੀਆਂ ਕੀਤੀਆਂ, ਉਥੇ ਪੰਜਾਬ ਦੇ ਬੇਰੁਜ਼ਗਾਰਾਂ ਨੇ ਵੀ ਖੁਦਕੁਸ਼ੀਆਂ ਕੀਤੀਆਂ ਹਨ। ਉਹ ਚਾਹੇ ਸਰਬਜੀਤ ਸਿੰਘ, ਤਰਨਤਾਰਨ, ਬੇਰੁਜ਼ਗਾਰ ਲਾਈਨਮੈਨ, ਚਾਹੇ ਰਾਜਕੁਮਾਰ, ਫਾਜ਼ਿਲਕਾ ਹੋਵੇ, ਚਾਹੇ ਕਿਰਨਜੀਤ ਕੌਰ, ਈ.ਜੀ.ਐਸ ਹੋਵੇ, ਚਾਹੇ ਜਸਵਿੰਦਰ ਸਿੰਘ, ਵੈਟਰਨਰੀ ਫਾਰਮਾਸਿਸਟ ਹੋਵੇ। ਇਸੇ ਤਰ੍ਹਾਂ ਬਹੁਤ ਲੰਬੀ ਲਿਸਟ ਹੈ ਜਿਹੜੇ ਨੌਜੁਆਨਾਂ ਨੇ ਰੁਜ਼ਗਾਰ ਦੇ ਲਈ ਖੁਦਕੁਸ਼ੀਆਂ ਕੀਤੀਆਂ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨਾਂ ਨੂੰ ਅਤੇ ਮਜ਼ਦੂਰਾਂ ਨੂੰ ਮੁਆਵਜ਼ਾ ਦੇਣ ਦੀ ਗੱਲ ਕੀਤੀ ਜਾਂਦੀ ਹੈ, ਨੌਕਰੀਆਂ ਦੇਣ ਦੀ ਗੱਲ ਕੀਤੀ ਜਾਂਦੀ ਹੈ, ਉਥੇ ਇਨ੍ਹਾਂ ਬੇਰੁਜ਼ਗਾਰਾਂ ਦੇ ਪਰਿਵਾਰਾਂ ਨੂੰ ਵੀ ਆਰਥਿਕ ਮਦਦ ਦਿੱਤੀ ਜਾਵੇ। ਉਨ੍ਹਾਂ ਨੂੰ ਵੀ ਨੌਕਰੀਆਂ ਦਿੱਤੀਆਂ ਜਾਣ। ਸੋ, ਜੇ ਮੈਂ ਗੱਲ ਕਰਾਂ ਰਾਜਪਾਲ ਜੀ ਦੇ ਭਾਸ਼ਣ ਦੀ ਜਿਸ ਦੇ ਵਿੱਚ ਬੇਰੁਜ਼ਗਾਰੀ ਦੀ ਗੱਲ ਕੀਤੀ ਗਈ ਹੈ, ਠੀਕ ਹੈ, ਸਰਕਾਰ ਬਣੀ ਹੈ ਅਤੇ ਬਜਟ ਦੇ ਵਿੱਚ ਰੁਜ਼ਗਾਰ ਦੇ ਲਈ ਵੀ ਕੁਝ ਨਾ ਕੁਝ ਜ਼ਰੂਰ ਰੱਖਿਆ ਹੋਵੇਗਾ, ਉਥੇ ਮੈਂ

[ ਸਰਦਾਰ ਪਿਰਮਲ ਸਿੰਘ ਧੌਲਾ ]

ਬੇਨਤੀ ਕਰਦਾ ਹਾਂ ਕਿ ਨੌਕਰੀਆਂ ਤੋਂ ਪਹਿਲਾਂ ਜਿਹੜਾ ਮੌਜੂਦਾ ਸੱਤਾਧਾਰੀ ਸਰਕਾਰ ਨੇ ਨੌਜੁਆਨਾਂ ਦੇ ਨਾਲ ਵਾਅਦਾ ਕੀਤਾ ਸੀ ਕਿ ਅਸੀਂ 2500 ਰੁਪਿਆ ਬੇਰੁਜ਼ਗਾਰੀ ਭੱਤਾ ਦੇਆਂਗੇ, ਬਕਾਇਦਾ ਕਾਰਡ ਬਣਾਏ ਗਏ ਹਨ, ਨੰਬਰ ਦਿੱਤੇ ਗਏ ਹਨ, ਉਨ੍ਹਾਂ ਨੂੰ ਤੁਰੰਤ 2500 ਰੁਪਿਆ ਪ੍ਰਤੀ ਮਹੀਨਾ ਬੇਰੁਜ਼ਗਾਰੀ ਭੱਤਾ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਧੰਨਵਾਦ, ਪਲੀਜ਼ ਬੈਠੋ ਜੀ।

**ਸਰਦਾਰ ਪਿਰਮਲ ਸਿੰਘ ਧੌਲਾ :** ਮੈਂ ਨਾਲ ਹੀ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਪੰਜਾਬ ਕਾਫੀ ਲੰਮਾ ਸਮਾਂ ਕਾਲੇ ਦੌਰ ਵਿੱਚੋਂ ਗੁਜ਼ਰਿਆ ਹੈ ਜਿਸ ਕਾਰਨ ਬਹੁਤ ਸਾਰੇ ਨੌਜਵਾਨ ਨੌਕਰੀਆਂ ਲਈ ਓਵਰ ਏਜ ਹੋ ਚੁੱਕੇ ਹਨ। ਸੋ, ਉਨ੍ਹਾਂ ਨੌਜਵਾਨਾਂ ਨੂੰ ਇੱਕ ਮੌਕਾ ਦੇਣ ਲਈ, ਜਿਸ ਤਰ੍ਹਾਂ ਹਰਿਆਣਾ ਦੀ ਸਰਕਾਰ ਨੇ ਉਮਰ ਹੱਦ ਵਧਾ ਕੇ 42 ਸਾਲ ਕੀਤੀ ਹੈ, ਉਸੇ ਤਰ੍ਹਾਂ ਪੰਜਾਬ ਦੀ ਸਰਕਾਰ ਦੁਆਰਾ ਵੀ ਉਨ੍ਹਾਂ ਬੇਰੁਜ਼ਗਾਰਾਂ ਲਈ ਨੌਕਰੀਆਂ ਵਿੱਚ ਭਰਤੀ ਦੀ ਉਮਰ ਹੱਦ 42 ਸਾਲ ਕੀਤੀ ਜਾਵੇ। ਧੰਨਵਾਦ।

(ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਧੰਨਵਾਦ ਜੀ। ਸਰਦਾਰ ਬਿਕਰਮ ਸਿੰਘ ਮਜੀਠੀਆ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਹ ਜਿਹੜੀ ਇਲੈਕਸ਼ਨ ਹੋ ਕੇ ਹਟੀ ਹੈ, ਇਹ ਪਿਛਲੀਆਂ ਸਾਰੀਆਂ ਇਲੈਕਸ਼ਨਾਂ ਤੋਂ ਵੱਖਰੀ ਇਲੈਕਸ਼ਨ ਸੀ। ਬੜੇ ਜ਼ੋਰਾਂ ਨਾਲ ਪ੍ਰਚਾਰ ਵੀ ਹੋਇਆ ਅਤੇ ਬੜੇ ਜ਼ੋਰਾਂ ਨਾਲ ਵੱਖ-ਵੱਖ ਪਾਰਟੀਆਂ ਨੇ ਆਪਣੀ ਗੱਲ ਵੀ ਰੱਖੀ। ਇਹ ਗਵਰਨਰ ਐਡਰੈਸ ਤਾਂ 20 ਪੇਜਾਂ ਦਾ ਹੈ ਪਰ ਇਸ ਦਾ ਅਸਲ ਓਰੀਜਿਨ ਮੈਂ ਸਮਝਦਾ ਹਾਂ ਕਿ ਇਸ ਕਾਗਜ਼ ਤੋਂ ਹੋਇਆ (ਕੋਈ ਬੁੱਕਲੈੱਟ ਦਿਖਾਉਂਦੇ ਹੋਏ) ਜਿਸ ਨੂੰ ਬਣਾਉਣ ਵਾਲੇ ਵੀ ਇੱਥੇ ਬੈਠੇ ਹਨ। ਮੈਂ ਸਮਝਦਾ ਹਾਂ ਕਿ ਪੌਣੇ ਤਿੰਨ ਕਰੋੜ ਆਬਾਦੀ ਲੋਕਾਂ ਨੇ, ਭਾਵੇਂ ਉਹ ਲੱਖਾਂ ਕਿਸਾਨ ਭਰਾ ਸਨ, ਭਾਵੇਂ ਉਹ ਲੱਖਾਂ ਨੌਜਵਾਨ ਵੀਰ ਸਨ, ਭਾਵੇਂ ਦਲਿਤ ਭਰਾ ਸਨ, ਭਾਵੇਂ ਸਾਰੇ ਓਲਡਏਜ਼ ਬਜ਼ੁਰਗ ਸਨ, ਬੀਬੀਆਂ, ਧੀਆਂ-ਮਾਵਾਂ ਸਨ, ਮੈਂ ਸਮਝਦਾ ਹਾਂ ਕਿ ਹਰ ਇੱਕ ਨੇ ਸਾਰੀਆਂ ਪਾਰਟੀਆਂ ਦੇ ਵਿਚਾਰ ਸੁਣਦੇ ਸੁਣਦੇ, ਅਖੀਰ ਵਿੱਚ ਇੱਕ ਫੈਸਲਾ ਕੀਤਾ। ਬੜੇ ਚਿਰ ਮਗਰੋਂ ਇੱਕ ਤਿਕੋਣੀ ਲੜਾਈ ਇਸ ਇਲੈਕਸ਼ਨ ਵਿੱਚ ਵੇਖਣ ਨੂੰ ਮਿਲੀ। ਅੱਜ ਤਾਂ ਇੱਥੇ ਆ ਕੇ ਬੜੇ ਮੇਜ਼ ਥਪਥਪਾਉਂਦੇ ਹਨ ਕਿ ਜਿੱਤ ਕੇ ਆ ਗਏ। ਮੈਂ ਇਲੈਕਸ਼ਨ ਤੋਂ ਪਹਿਲਾਂ ਵੀ ਮਿਲਦਾ ਰਿਹਾ ਹਾਂ। ਮੇਰੀ ਗੱਲ ਹੋਈ ਸੀ। ਮਿੱਤਰ ਪਿਆਰੇ ਇੱਥੇ ਬੈਠੇ ਹਨ, ਗੱਲ ਹੁੰਦੀ ਰਹਿੰਦੀ ਸੀ। ਕਿਸੇ ਨੂੰ ਪਤਾ ਨਹੀਂ ਸੀ ਕਿ ਚੋਣਾਂ ਤੋਂ ਬਾਅਦ ਕੀ ਬਣੂੰ। ਕਿਉਂਕਿ ਇੱਥੇ ਉਹ ਵੀ ਵੀਰ ਬੈਠੇ ਹਨ, ਜਿਹੜੇ ਕਹਿੰਦੇ ਸਨ ਕਿ 100 ਸੀਟਾਂ ਆਉਣੀਆਂ ਹਨ, ਉਨ੍ਹਾਂ

ਦੀਆਂ ਤਾਂ 20 ਕੁ ਆ ਗਈਆਂ। ਇਸ ਲਈ ਮੈਂ ਉਨ੍ਹਾਂ ਦੀ ਕੀ ਗੱਲ ਕਰਾਂ?

**ਇੱਕ ਆਵਾਜ਼ :** 15 ਤੋਂ ਵੱਧ ਹੁੰਦੀਆਂ ਹਨ 20

**ਸਰਦਾਰ ਬਿਕਰਮ ਸਿੰਘ ਮਜੀਠੀਆ :** ਤੁਸੀਂ ਗੱਲ ਦਿਲ ਨੂੰ ਨਾ ਲਾਉ। ਦਿਲ ਨੂੰ ਨਹੀਂ ਲਾਈਦੀ। ਤੁਸੀਂ ਕਿੰਨਾ ਕੁਝ ਕਹਿ ਦਿੰਦੇ ਹੋ। ਫਿਰ ਦਿਲ ਨੂੰ ਲਾ ਲੈਂਦੇ ਹੋ। ਸੁਣ ਲਉ, ਹੌਂਸਲੇ ਨਾਲ। ਇਸ ਲਈ, ਸਪੀਕਰ ਸਾਹਿਬ, ਮੈਂ ਤਾਂ ਆਨ ਰਿਕਾਰਡ ਧੰਨਵਾਦ ਕਰਨਾ ਚਾਹੁੰਦਾ ਹਾਂ, ਇੱਕ ਤਾਂ ਇਨ੍ਹਾਂ ਦੀ ਪਾਰਟੀ ਦੇ ਲੀਡਰ ਦਾ, ਉਹ ਜਿਹੜਾ ** ** ਜਿਹਾ ਦਿੱਲੀ ਤੋਂ ਆਉਂਦਾ ਸੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਮੇਰੀ ਗੱਲ ਸੁਣੋ। (ਸ਼ੋਰ) ਪਲੀਜ਼, ਬੈਠੋ। (ਵਿਘਨ) (ਸ਼ੋਰ) ਇਹ ਜੋ ਕੁਝ ਵੀ ਕਿਹਾ ਗਿਆ ਹੈ, ਇਸ ਨੂੰ ਐਕਸਪੰਜ ਕੀਤਾ ਜਾਵੇ। (ਵਿਘਨ) (ਸ਼ੋਰ) **** ਸ਼ਬਦ ਐਕਸਪੰਜ ਕੀਤਾ ਜਾਵੇ। **** ਐਕਸਪੰਜ ਕੀਤਾ ਗਿਆ ਹੈ। ਤੁਸੀਂ ਬੈਠੋ। (ਵਿਘਨ) (ਸ਼ੋਰ) ਮਜੀਠੀਆ ਸਾਹਿਬ, ਜਿਹੜੇ ਸਦਨ ਵਿੱਚ ਹਾਜ਼ਰ ਨਹੀਂ, ਉਨ੍ਹਾਂ ਨੂੰ ਰੈਫਰ ਨਾ ਕੀਤਾ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਜਨਾਬ ਕੀ ਮੈਂ ਕਿਸੇ ਦਾ ਨਾਂ ਲਿਆ ਹੈ? ਇਨ੍ਹਾਂ ਨੂੰ ਪਤਾ ਨਹੀਂ ਕਾਹਦਾ ਡਰ ਪੈ ਗਿਆ। (ਵਿਘਨ) (ਸ਼ੋਰ)

**ਸ਼੍ਰੀ ਅਮਨ ਅਰੋੜਾ :** ਫਿਰ ਇਹ ਚਿੱਟੇ ਤੇ ਕਿਉਂ ਰੌਲਾ ਪਾਉਂਦੇ ਹਨ, ਨਾਂ ਤਾਂ ਅਸੀਂ ਵੀ ਨਹੀਂ ਲੈਂਦੇ? (ਵਿਘਨ) (ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੇਰੇ ਵੀਰ ਐਕਸਪੰਜ ਹੋ ਗਿਆ। (ਵਿਘਨ) (ਸ਼ੋਰ) ਭਰਾ, ਮੈਂ ਤਾਂ ਧੰਨਵਾਦ ਕਰਦਾ ਹਾਂ। ਮੈਂ ਕਹਿ ਰਿਹਾ ਹਾਂ ਕਿ ਮੇਰੇ ਵੱਲੋਂ ਧੰਨਵਾਦ....

**ਮਾਨਯੋਗ ਸਪੀਕਰ :** ਅਮਨ ਜੀ..... (ਵਿਘਨ) (ਸ਼ੋਰ) ਮਜੀਠੀਆ ਸਾਹਿਬ.......

**ਸਥਾਨਕ ਸਰਕਾਰ ਮੰਤਰੀ :** ਜਿਹੜੇ ** ** ਦੀ ਇਹ ਗੱਲ ਕਰਦਾ, ਉਸ ਦੀਆਂ ਇਨ੍ਹਾਂ ਨਾਲੋਂ ਵੱਧ ਸੀਟਾਂ ਆਈਆਂ ਹਨ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ।)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਸੀਂ ਬੈਠੋ। (ਵਿਘਨ) (ਸ਼ੋਰ) ਮੈਂ ਸਾਰੇ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਬਹੁਤ ਅੱਛਾ ਡਿਬੇਟ ਚੱਲ ਰਿਹਾ ਹੈ। ਅਮਨ ਜੀ, ਜਿੰਨਾ ਚਿਰ ਤੁਹਾਡੇ ਮੈਂਬਰ ਸਾਹਿਬਾਨ ਬੋਲੇ ਹਨ, ਕਿਸੇ ਨੇ ਕੋਈ ਦਖ਼ਲ ਨਹੀਂ ਦਿੱਤਾ। ਹੁਣ ਥੋੜ੍ਹਾ ਜਿਹਾ ਸੁਣ ਲਓ। ਤੁਸੀਂ ਜੋ ਕਿਹਾ ਹੈ, ਅਸੀਂ ਕਿਸੇ ਨੂੰ ਹਦਾਇਤ ਨਹੀਂ ਦਿੱਤੀ, ਅਗਰ ਕੋਈ ਇਤਰਾਜ਼ਯੋਗ ਸ਼ਬਦ ਸੀ ਤਾਂ ਉਹ ਅਸੀਂ ਐਕਸਪੰਜ ਕਰ ਦਿੱਤੇ ਹਨ।

---

** Expunged as ordered by the Chair.

ਲੇਕਿਨ ਕ੍ਰਿਪਾ ਕਰਕੇ ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਜਿਸ ਤਰੀਕੇ ਨਾਲ ਡਿਬੇਟ ਚੱਲ ਰਹੀ ਹੈ, ਉਸ ਤਰੀਕੇ ਨਾਲ ਚੱਲਣ ਦਿਓ। ਇਹ ਰਨਿੰਗ ਕੁਮੈਂਟਰੀ ਨਾ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇਹ ਮੇਰੇ ਬਾਰੇ ਵਿੱਚ ਤਾਂ ਕਿੰਨਾ ਕੁਝ ਬੋਲਦੇ ਹਨ ਮੈਨੂੰ ਤਾਂ ਨਹੀਂ ਕਦੇ ਇੰਨਾ ਦਰਦ ਹੋਇਆ, ਇਨ੍ਹਾਂ ਦੀਆਂ ਤਾਂ ਪਹਿਲੀ ਵਾਰੀ ਵਿੱਚ ਹੀ ਚੀਕਾਂ ਨਿਕਲ ਗਈਆਂ।

**ਮਾਨਯੋਗ ਸਪੀਕਰ:** ਮਜੀਠੀਆ ਜੀ, ਤੁਸੀਂ ਮੇਰੇ ਨਾਲ ਗੱਲ ਕਰੋ ਜੀ। (ਵਿਘਨ)......

**ਸਰਦਾਰ ਬਿਕਰਮ ਸਿੰਘ ਮਜੀਠੀਆ:** ਅਰੋੜਾ ਸਾਹਿਬ, ਮੇਰੇ ਵੱਲੋਂ ਧੰਨਵਾਦ ਜ਼ਰੂਰ ਕਰ ਦਈਂ ਭਾਊ, ਉਹ ** ** ਦਾ। ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਬੜਾ ਧੰਨਵਾਦੀ ਹਾਂ ਕਿ ਐਤਕੀਂ ਇਲੈਕਸ਼ਨ ਹੋਈ ਤੇ ਕਈ ਲੋਕ ਖੜ੍ਹੇ ਹੋਏ ਲਵਲੀ, ਬੰਟੀ, ਨੰਟੀ, ** **, ** **। ਸਾਡੇ ਬਟਾਲੇ ਦੇ ਲੋਕਾਂ ਨੇ ਇਨ੍ਹਾਂ ਦੀ ** ** ਵੀ ਉਡਾ ਦਿੱਤੀ। ਤੁਸੀਂ ਇਸ ਗੱਲ ਨੂੰ ਦਿਲ ਨੂੰ ਨਾ ਲਗਾਉਣਾ ਜੀ। ਮੈਂ ਕੋਈ ਮਾੜੀ ਗੱਲ ਨਹੀਂ ਕਰ ਰਿਹਾ। ਮੈਂ ਤਾਂ ਸਤਿਕਾਰ ਕਰਦਾ ਹਾਂ, ਮੇਰਾ ਤਾਂ ਛੋਟਾ ਵੀਰ ਹੈ। ਸਾਡਾ ਤਾਂ ਭਰਾਵਾਂ ਵਾਂਗੂੰ ਰਿਸ਼ਤਾ ਹੈ। ਤਾਂ ਹੀ ਤਾਂ ਉਹ ਮੇਰੀ ਇਲੈਕਸ਼ਨ ਵਿੱਚ ਨਹੀਂ ਆਇਆ। ਤੁਸੀਂ ਸਮਝਿਆ ਕਰੋ। ਤੁਸੀਂ ਅੰਦਰਲੀ ਗੱਲ ਨੂੰ ਸਮਝ ਸਕਦੇ ਹੋ। (ਵਿਘਨ, ਸ਼ੋਰ) ਮੈਨੂੰ ਬੋਲ ਲੈਣ ਦਿਓ ਜੀ। ਮੈਂ ਇਸ ਗੱਲ ਦਾ ਵੀ ਬੜਾ ਧੰਨਵਾਦੀ ਹਾਂ। ਅਰੋੜਾ ਸਾਹਿਬ, ਤੁਹਾਨੂੰ ਈਰਖਾ ਵੀ ਹੋਣੀ ਹੈ। ਮੇਰਾ ਖਿਆਲ ਹੈ, ਮੈਨੂੰ ਨਹੀਂ ਲੱਗਦਾ ਦਿੱਲੀ ਦੇ ਮੁੱਖ ਮੰਤਰੀ ਨੇ ਤੁਹਾਡੇ ਕੋਲ ਦੋ ਕੁ ਦਿਨ ਲਾਏ ਹੋਣੇ ਪਰ ਉਹ ਮੇਰੇ ਕੋਲ ਛੇ ਦਿਨ ਲਾ ਕੇ ਗਏ।

**ਮਾਨਯੋਗ ਸਪੀਕਰ:** ਪਲੀਜ਼, ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੇਰੇ ਕੋਲ ਜਨਾਬ ਉਹ ਛੇ ਦਿਨ ਰਹਿ ਕੇ ਗਏ। ਰੋਜ਼ ਦੂਜੇ-ਤੀਜੇ ਦਿਨ ਉਹ ਦਾਸ ਦੇ ਹਲਕੇ ਵਿੱਚ ਪਹੁੰਚ ਜਾਂਦੇ ਸੀ। ਸਪੀਕਰ ਸਾਹਿਬ, ਉਨ੍ਹਾਂ ਨਾਲ ਬਣੀ ਕੀ ਕਿ ਉਨ੍ਹਾਂ ਨੇ ਮੇਰੇ ਖਿਲਾਫ ** ** ਤਾਂ ਖੜ੍ਹੀ ਨਹੀਂ, ** ** ਖੜ੍ਹਾ ਦਿੱਤਾ। ਸਪੀਕਰ ਸਾਹਿਬ, ਉਹ ਬਹੁਤ ਬੋਲਦਾ ਸੀ, ਬਹੁਤ ਆਕੜਦਾ ਸੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ, ਪ੍ਰੋਫੈਸਰ ਬਲਜਿੰਦਰ ਕੌਰ, ਮਿਸ ਰੁਪਿੰਦਰ ਕੌਰ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਸੁਣ ਲਓ। ਜਿੰਨਾ ਚਿਰ ਤੁਸੀਂ ਬੋਲੇ ਹੋ, ਕੋਈ ਨਹੀਂ

---

** Expunged as ordered by the Chair.

ਬੋਲਿਆ। ਤੁਸੀਂ ਪਲੀਜ਼ ਬੈਠੋ, ਸੁਣ ਲਓ ਪਲੀਜ਼। (ਵਿਘਨ, ਸ਼ੋਰ) ਪ੍ਰੋਫੈਸਰ ਬਲਜਿੰਦਰ ਕੌਰ ਜੀ, ਇੱਧਰ ਗੱਲ ਕਰੋ। ਰੁਪਿੰਦਰ ਜੀ, ਪਲੀਜ਼ ਬੈਠੋ। ਪ੍ਰੋ. ਬਲਜਿੰਦਰ ਜੀ, ਬੈਠੋ ਪਲੀਜ਼।

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **।

**ਮਾਨਯੋਗ ਸਪੀਕਰ:** ਇਹ ਵੀ ਐਕਸਪੰਜ ਕੀਤਾ ਜਾਵੇ। ਮਜੀਠੀਆ ਜੀ, ਸਿਰਫ ਇੱਧਰ ਐਡਰੈਸ ਕਰੋ।

**ਸਥਾਨਕ ਸਰਕਾਰ ਮੰਤਰੀ:** ** ** ।

**ਮਾਨਯੋਗ ਸਪੀਕਰ:** ਪਲੀਜ਼, ਬੈਠੋ। ਸਿੱਧੂ ਸਾਹਿਬ, ਤੁਸੀਂ ਪਲੀਜ਼ ਬੈਠੋ। (ਵਿਘਨ, ਸ਼ੋਰ) ਮਜੀਠੀਆ ਜੀ, ਚੇਅਰ ਨੂੰ ਐਡਰੈਸ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ** ** ।

**ਮਾਨਯੋਗ ਸਪੀਕਰ:** ਇਹ ਐਕਸਪੰਜ ਕੀਤਾ ਜਾਵੇ। ** ** ਸ਼ਬਦ ਐਕਸਪੰਜ ਕੀਤਾ ਜਾਵੇ। ਮਜੀਠੀਆ ਜੀ, ਤੁਸੀਂ ਗਵਰਨਰ ਐਡਰੈਸ ਤੇ ਆਓ। (ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਅਤੇ ਸ਼੍ਰੀ ਕੰਵਰ ਸੰਧੂ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਦੱਸੋ, ਕਮਾਲ ਹੀ ਹੋ ਗਈ। ਤੁਸੀਂ ਤਾਂ ਇਕੱਲੇ 20 ਪੇਜ ਪੜ੍ਹੇ ਹਨ, ਮੈਂ ਤਾਂ 118 ਪੇਜ਼ ਪੜ੍ਹਨੇ ਹਨ। ਮੈਂ ਤਾਂ ਤੁਹਾਡੀ ਗੱਲ ਹੀ ਨਹੀਂ ਕਰ ਰਿਹਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਆਗਿਆ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।) (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਇੱਧਰ ਗੱਲ ਕਰੋ ਜਿਹੜੀ ਕਰਨੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਜਾਂ ਤਾਂ ਮੈਨੂੰ ਗੱਲ ਕਰ ਲੈਣ ਦਿਓ ਜੀ। ਜੇ ਇਨ੍ਹਾਂ ਨੇ ਟਾਈਮ ਖਰਾਬ ਕਰਨਾ ਹੈ, ਫਿਰ ਕਿਵੇਂ ਗੱਲ ਹੋਵੇਗੀ?

**ਮਾਨਯੋਗ ਸਪੀਕਰ:** ਤੁਸੀਂ ਚੇਅਰ ਨਾਲ ਗੱਲ ਕਰੋ। ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ please bring it on record. I want to thank Aam Aadmi Party Chief and I want to thank ਕਾਂਗਰਸ ਪਾਰਟੀ ਦੇ ਮੀਤ ਪ੍ਰਧਾਨ ਸਾਹਿਬ। ਜਿਹੜੇ ਸਾਰੇ ਮਾਝੇ ਦੇ 25 ਹਲਕਿਆਂ ਨੂੰ ਛੱਡ ਕੇ ਇਕੱਲੇ ਮਜੀਠੇ ਵਿੱਚ ਰਹੇ ਹਨ ਤੇ ਰਿਜ਼ਲਟ ਕੀ ਨਿਕਲਿਆ? ਇੱਥੇ ਤਾਂ ਜ਼ਮਾਨਤ ਹੀ ਜ਼ਬਤ ਹੋ ਗਈ। 10,000 ਵੋਟਾਂ ਤੇ ਹੀ ਕੰਮ

---

** Expunged as ordered by the Chair.

ਨਿਬੜ ਗਿਆ। ਇੱਕ ਪਾਸੇ ਇੱਕ ਲੱਖ 23 ਹਜ਼ਾਰ ਵੋਟਾਂ ਤੇ ਜਿਹੜਾ ਦੂਜਾ ਇਨ੍ਹਾਂ ਨੇ ਜਿਸ ਨੂੰ ਖਲ੍ਹਾਰਿਆ ਸੀ, ਜਿਸ ਬਾਰੇ ** ** ਨੂੰ ਇੰਨਾ ਕਸ਼ਟ ਦਿੱਤਾ, ਸਭ ਕੁਝ ਕੀਤਾ ਹੈ, ਚਲੋ, ਉਨ੍ਹਾਂ ਦਾ ਧੰਨਵਾਦ ਹੈ, ਮੈਂ ਨਾਂ ਨਹੀਂ ਲੈਣਾ ਚਾਹੁੰਦਾ ।

**ਮਾਨਯੋਗ ਸਪੀਕਰ :** ਤੁਸੀਂ ਨਾਂ ਲੈ ਨਹੀਂ ਸਕਦੇ ਜੀ । ਐਕਸਪੰਜ ਕੀਤਾ ਜਾਵੇ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚਲੋ, ਮੈਂ ਮੀਤ ਪ੍ਰਧਾਨ ਸਾਹਿਬ ਕਹਿ ਦਿੰਦਾ ਹਾਂ । (ਵਿਘਨ) ਜਿਨ੍ਹਾਂ ਤੇ ਇੰਨਾ ਜ਼ੋਰ ਦਿੱਤਾ ਗਿਆ, ਉਹ ਵੀ ਰਿਜ਼ਲਟ ਆ ਗਿਆ । ਚਲੋ, ਇਹ ਗੱਲ ਛੱਡੋ । ਮੇਰੇ ਕਹਿਣ ਦਾ ਭਾਵ ਸੀ ਕਿ ਬੜਾ ਅਲੱਗ ਅਲੱਗ ਕਿਸਮ ਦਾ ਪ੍ਰਚਾਰ ਹੋਇਆ, ਬੜਾ ਲੋਅ ਲੈਵਲ ਦਾ ਪ੍ਰਚਾਰ ਹੋਇਆ ਪਰ ਮਗਰ ਲੋਕਾਂ ਨੇ ਸਾਡੇ ਹੱਕ ਵਿੱਚ ਫੈਸਲਾ ਕਿਉਂ ਕੀਤਾ ? ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਪਾਜ਼ੇਟਿਵ ਏਜੰਡੇ ਨੂੰ ...... (ਵਿਘਨ) ਬਾਜਵਾ ਸਾਹਿਬ, ਮੈਂ ਤੁਹਾਡੀ ਰਫਤਾਰ ਨਾਲ ਤਾਂ ਨਹੀਂ ਭੱਜ ਸਕਦਾ । ਤੁਸੀਂ ਕਦੀ ਇਸ ਤਰ੍ਹਾਂ ਤੇ ਕਦੀ ਉਸ ਤਰ੍ਹਾਂ ਚੱਲਦੇ ਰਹੇ। ਮੈਂ ਆਪਣੀ ਰਫਤਾਰ ਨਾਲ ਚੱਲਣ ਵਾਲਾ ਬੰਦਾ ਹਾਂ । ਆਪਣੀਆਂ ਗੱਲਾਂ ਤਾਂ ਹੁੰਦੀਆਂ ਰਹਿੰਦੀਆਂ ਹਨ, ਮਿੱਠੀਆਂ ਮਿੱਠੀਆਂ ਵਜਦੀਆਂ ਰਹਿੰਦੀਆਂ ਹਨ । ਆਪਾਂ ਨੂੰ ਪਤਾ ਹੈ ਕਿ ਪਹਿਲਾਂ ਕੀ ਕਰਦੇ ਸੀ । ਚਲੋ, ਛੱਡੋ । (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ ਜੀ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਹ ਹਟਦੇ ਹੀ ਨਹੀਂ ।

**ਮਾਨਯੋਗ ਸਪੀਕਰ :** ਤੁਸੀਂ ਵੀ ਨਹੀਂ ਹਟਦੇ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਤਾਂ ਤੁਹਾਡਾ ਆਪਣਾ ਬੱਚਾ ਹਾਂ । ਸਰ, ਮੈਨੂੰ ਤਾਂ ਜਦੋਂ ਮਰਜ਼ੀ ਹਟਾ ਦਿਓ । ਸਪੀਕਰ ਸਾਹਿਬ, ਦੂਜੀ ਗੱਲ ਦੇਖੋ, ਬੜੇ ਵੱਡੇ-ਵੱਡੇ ਵਾਅਦੇ ਕੀਤੇ ਗਏ । ਕਿਤੇ ਨਾ ਕਿਤੇ ਲੋਕਾਂ ਨੇ ਬੜਾ ਵੱਡਾ ਮੇਨਡੇਟ ਦਿੱਤਾ । ਇਹ ਠੀਕ ਹੈ ਕਿ ਜੇ ਵੋਟ ਪਰਸੈਂਟੇਜ ਦੇਖਿਆ ਜਾਵੇ ਤਾਂ ਜਿੱਤਣ ਵਾਲੀ ਪਾਰਟੀ ਨੂੰ ਸ਼ਾਇਦ 38 ਫੀਸਦੀ ਵੋਟ ਪਏ, ਸ਼੍ਰੋਮਣੀ ਅਕਾਲੀ ਦਲ-ਭਾਜਪਾ ਨੂੰ 31% ਵੋਟ ਪਏ ਤੇ ਆਮ ਆਦਮੀ ਪਾਰਟੀ ਨੂੰ 23% ਵੋਟ ਪਏ ਹਨ। ਕਿਤੇ ਨਾ ਕਿਤੇ ਲੋਕਾਂ ਦੇ ਜਿਹੜੇ ਫਾਰਮ ਭਰੇ ਗਏ ਸਨ, ਜਿਸ ਵਿੱਚ ਉਹ ਤੁਹਾਡਾ ਤਕੀਆ ਕਲਾਮ ਸੀ, 'ਕਰਜ਼ਾ ਕੁਰਕੀ ਖਤਮ, ਫਸਲ ਦੀ ਪੂਰੀ ਰਕਮ' ........ (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਬੈਠੋ । ਤੁਸੀਂ ਬੋਲਣਾ ਹੈ । ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ । ਤੁਸੀਂ ਬੈਠੋ। (ਵਿਘਨ) (ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਗੱਲ ਸਮਝ ਨਹੀਂ ਆਉਂਦੀ । ਮੈਂ ਤਾਂ ਸਿਫਤ ਕਰ ਰਿਹਾ ਹਾਂ । ਤੁਸੀਂ ਫਾਰਮ ਭਰਵਾਏ । ਤੁਸੀਂ ਆਪ ਜਾ ਜਾ ਕੇ ਭਰਵਾਏ । ਚੰਗੀ ਗੱਲ ਕੀਤੀ । ਲੱਖਾਂ ਫਾਰਮ ਭਰੇ ਗਏ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਕਰਜ਼ਾ ਕੁਰਕੀ ਖਤਮ, ਚਾਚੂ ਦਿਊਗਾ ਫਸਲ ਦੀ ਪੂਰੀ ਰਕਮ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਜਿਵੇਂ ਤੁਸੀਂ ਕਹਿੰਦੇ ਹੋ, ਰਾਜਾ ਜੀ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਰਾਜਾ ਜੀ, ਬੈਠੋ ਪਲੀਜ਼।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸੌ ਪਰਸੈਂਟ, ਚਾਚੂ ਦਿਊਗਾ ਫਸਲ ਦੀ ਪੂਰੀ ਰਕਮ । ਮਗਰ ਮੈਂ ਇਹ ਵੀ ਕਹਾਂਗਾ ਕਿ ਚਾਚੂ ਤੈਨੂੰ ਵੀ ਦੇ ਦੇਵੇ ਤੇਰਾ ਹੱਕ, ਨਹੀਂ ਤਾਂ ਬੰਟੀ-ਬਬਲੀ ਦੋਵੇਂ ਹੀ ਤੁਹਾਡੇ ਕਈਆਂ ਦਾ ਹੱਕ ਮਾਰ ਗਏ । ਲੋਕ ਅੱਜ ਪੁੱਛਦੇ ਹਨ ਕਿ ਸਰਕਾਰ ਕੈਪਟਨ ਸਾਹਿਬ ਦੀ ਬਣੀ ਹੈ ਜਾਂ ਬੰਟੀ-ਬਬਲੀ ਦੀ ਬਣੀ ਹੈ ਕਿਉਂਕਿ ........... । (ਵਿਘਨ)

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਚੇਅਰ ਨੂੰ ਐਡਰੈਸ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਨੂੰ ਖੁਸ਼ੀ ਹੋਈ ਕਿ ਇੱਕ ਗੱਲ ਦੀ ਕਿ ਵੇਖੋ, ਵਫਾਦਾਰੀ ਦਾ ਕਿੰਨਾ ਵਧੀਆ ਮੁੱਲ ਪਿਆ। ਕੈਪਟਨ ਸਾਹਿਬ, ਮੈਂ ਸਮਝਦਾ ਹਾਂ ਕਿ ਜਿੰਨੇ ਪਿੱਛੋਂ ਭੁੜਕ-ਭੁੜਕ ਪੈ ਰਹੇ ਹਨ, ਇਹ ਇਕੱਲਾ ਮਜੀਠੀਏ ਨੂੰ ਨਹੀਂ ਪੈ ਰਹੇ, ਇਹ ਜਿਹੜੀ ਝੰਡੀ ਮਾੜੀ ਜਿਹੀ ਹਿਲਦੀ ਹੈ, ਉਸ ਦੇ ਕਰਕੇ ਭੁੜਕਦੇ ਹਨ, ਸ਼ਾਇਦ ਸਾਡੀ ਹਾਜ਼ਰੀ ਲੱਗ ਜਾਵੇ । (ਵਿਘਨ) (ਸ਼ੋਰ) ਲੱਗ ਗਈ, ਭਾਊ, ਹਾਜ਼ਰੀ ਲੱਗ ਗਈ।

**ਸਥਾਨਕ ਸਰਕਾਰ ਮੰਤਰੀ :** ਸਰਕਾਰ ਸਾਡੀ ਹੈ (ਵਿਘਨ), ** **

**ਮਾਨਯੋਗ ਸਪੀਕਰ :** ਪਲੀਜ਼ ਮਜੀਠੀਆ ਜੀ, ਇਸ ਤਰ੍ਹਾਂ ਨਾ ਕਰੋ ।

**ਸਥਾਨਕ ਸਰਕਾਰ ਮੰਤਰੀ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠੋ, ਬੈਠੋ ।

**ਸਥਾਨਕ ਸਰਕਾਰ ਮੰਤਰੀ :** ** **

**ਮਾਨਯੋਗ ਸਪੀਕਰ :** ਝੰਡੀ ਵਾਲੀ ਗੱਲ ਇੱਧਰ ਛੱਡ ਦਿਓ, ਤੁਸੀਂ ਆਪਣੀ ਗੱਲ ਕਰੋ । ਗਵਰਨਰ ਐਡਰੈਸ ਤੇ ਗੱਲ ਕਰੋ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਵੇਖੋ, ਕਿਹੋ ਜਿਹੇ ਦਿਨ ਆ ਗਏ ਹਨ ? (ਵਿਘਨ)

**ਮਾਨਯੋਗ ਸਪੀਕਰ :** ਚੰਨੀ ਜੀ, ਬੈਠੋ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਕਿੰਨਾ ਕਲਯੁੱਗ ਆ

** Expunged as ordered by the Chair.

ਗਿਆ ਹੈ। ਮੈਂ ਭਰਾਵਾਂ ਦਾ ਭਲਾ ਮੰਗਦਾ ਹਾਂ ਤੇ ਇਹ ਭੁੜਕ-ਭੁੜਕ ਪੈਂਦੇ ਹਨ । ਕਲਯੁੱਗ ਦਾ ਜ਼ਮਾਨਾ ਆ ਗਿਆ ਹੈ । ਸਪੀਕਰ ਸਾਹਿਬ, ਚਲੋ ਛੱਡੋ। ਸਪੀਕਰ ਸਾਹਿਬ, ਇਨ੍ਹਾਂ ਨੇ ਵਾਅਦਾ ਕੀ ਕੀਤਾ? ਇਨ੍ਹਾਂ ਦਾ ਨਾਅਰਾ ਸੀ, 'ਕਰਜ਼ਾ ਕੁਰਕੀ ਖਤਮ, ਫਸਲ ਦੀ ਪੂਰੀ ਰਕਮ' ....(ਵਿਘਨ).... ਸਰ, ਇਸ ਤਰ੍ਹਾਂ ਫਿਰ ਗੱਲ ਤਾਂ ਬਣਨੀ ਨੀ। ਫਿਰ ਸਪੀਕਰ ਸਾਹਿਬ, ਮੈਂ ਗੱਲ ਕੀ ਰੱਖਣੀ ਹੈ? ਜੋ ਇਨ੍ਹਾਂ ਦਾ ਚੋਣ ਮੈਨੀਫੈਸਟੋ ਹੈ, ਇਹ ਗਵਰਨਰ ਐਡਰੈਸ ਹੈ, ਜੋ ਇਨ੍ਹਾਂ ਵਿੱਚ ਲਫਜ਼ ਲਿਖੇ ਹਨ, ਉਹ ਪੜ੍ਹ ਰਿਹਾ ਹਾਂ। ਇੱਕ ਲਫਜ਼ ਵੀ ਉਸ ਤੋਂ ਬਾਹਰ ਨਹੀਂ ਪੜ੍ਹ ਰਿਹਾ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਬੋਲਣਗੇ। ਸੀ.ਐਮ. ਸਾਹਿਬ ਨੇ ਜਵਾਬ ਦੇਣਾ ਹੈ, ਤੁਸੀਂ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਅੱਜ ਇਹ ਪੁੱਛਣਾ ਚਾਹੁੰਦਾ ਹਾਂ। ਦੇਖੋ, ਮੈਨੂੰ ਬੰਟੀ-ਬਬਲੀ ਦਾ ਤਾਂ ਪਤਾ ਨਹੀਂ, ਤੁਸੀਂ ਦੱਸ ਦਿਓ ....

**ਮਾਨਯੋਗ ਸਪੀਕਰ :** ਇਹ ਗੱਲਾਂ ਨਾ ਕਰੋ, ਇਨ੍ਹਾਂ ਦਾ ਕੋਈ ਫਾਇਦਾ ਨਹੀਂ ....(ਵਿਘਨ)... ਇਨ੍ਹਾਂ ਦਾ ਕੋਈ ਫਾਇਦਾ ਨਹੀਂ। ਤੁਸੀਂ ਗਵਰਨਰ ਐਡਰੈਸ ਤੇ ਆਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚਲੋ, ਤੁਸੀਂ ਹਟਾ ਲਓ ਜੀ। ਕੀ ਬੰਟੀ-ਬਬਲੀ ਮਾੜੇ ਹਨ ਜੀ? ਦੱਸੋ ਤੁਸੀਂ .....(ਵਿਘਨ)....

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ** ** .....(ਵਿਘਨ)....

**ਸਰਦਾਰ ਬਿਕਰਮ ਸਿੰਘ ਮਜੀਠੀਆ :** ਉਹ ਭਾਊ .....(ਵਿਘਨ...ਸ਼ੋਰ)..... ਸਪੀਕਰ ਸਾਹਿਬ, ਇਹ ਵੀ ਮਾਝੇ ਆਏ ਸੀ ਅਤੇ ਕਹਿੰਦੇ ਸੀ ** ** ....(ਵਿਘਨ).....

**ਸਥਾਨਕ ਸਰਕਾਰ ਮੰਤਰੀ :** ** ** ....(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਗੱਲ ਕਰ ਲਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਗਵਰਨਰ ਐਡਰੈਸ ਤੇ ਆ ਰਿਹਾ ਹਾਂ......(ਵਿਘਨ).....

**ਮਾਨਯੋਗ ਸਪੀਕਰ :** ਗਵਰਨਰ ਐਡਰੈਸ ਤੇ ਗੱਲ ਕਰੋ, ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਨ੍ਹਾਂ ਨੂੰ ਵੀ ਚੁੱਪ ਕਰਵਾ ਦੇਵੋ, ਸ਼ਾਂਤ ਕਰਵਾ ਦੇਵੋ। ਗੱਲ ਤਾਂ ਕਰਨ ਦਿਓ। ਜਨਾਬ, 77 ਬੰਦੇ ਜਿੱਤ ਕੇ ਆ ਗਏ ਹੋ, ਦਸਾਂ ਸਾਲਾਂ ਬਾਅਦ ਜਿੱਤ ਕੇ ਆ ਗਏ ਹੋ, ਵਧਾਈ ਹੈ ਮਗਰ ਗੱਲ ਤਾਂ

---

**Expunged as ordered by the Chair.

ਕਰ ਲੈਣ ਦਿਓ, ਗਲ਼ ਥੋੜ੍ਹਾ ਘੁੱਟ ਦਿਓਗੇ? ਜੇ ਘੁੱਟਣਾ ਚਾਹੁੰਦੇ ਹੋ ਤਾਂ ਦੱਸ ਦਿਓ। ਚਲੋ, ਅੱਗੇ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਜੇ ਕਿਸੇ ਕਿਸਾਨ ਦੀ ਡੈੱਥ ਹੁੰਦੀ ਹੈ, ਸਿਊਸਾਈਡ ਹੁੰਦਾ ਹੈ, ਅਸੀਂ 10 ਲੱਖ ਰੁਪਿਆ ਉਸ ਨੂੰ ਮੁਆਵਜ਼ੇ ਦੇ ਤੌਰ ਤੇ ਦੇਵਾਂਗੇ।

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਜਿਨ੍ਹਾਂ ਦੇ ਡਰੱਗਜ਼ ਨਾਲ ਮਰੇ ਹਨ, ਉਨ੍ਹਾਂ ਨੂੰ ਕੀ ਦਿਓਗੇ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ, ਫਿਰ ਇਨ੍ਹਾਂ ਨੇ ਇਹ ਗੱਲ ਵੀ ਕਹੀ ਕਿ ਜਿਹੜਾ ਕਿਸਾਨ ਖੁਦਕੁਸ਼ੀ ਕਰ ਜਾਵੇਗਾ, ਅਸੀਂ ਉਸ ਦੇ ਵਾਰਸ ਨੂੰ ਵੀ ਨੌਕਰੀ ਦੇਵਾਂਗੇ। ਫਿਰ ਇਨ੍ਹਾਂ ਨੇ ਇਹ ਗੱਲ ਵੀ ਕਹੀ ਕਿ ਫਸਲ ਖਰਾਬ ਹੋਣ ਦੀ ਸੂਰਤ ਵਿੱਚ ਅਸੀਂ 20,000 ਰੁਪਿਆ ਪਰ ਏਕੜ ਕਿਸਾਨ ਨੂੰ ਕੰਪਨਸੇਸ਼ਨ ਦੇਵਾਂਗੇ। ਕਰਾਪ ਇਨਸ਼ੋਰੈਂਸ ਦੇਵਾਂਗੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਕਾਂਗਰਸ ਦੇ ਮੈਨੀਫੈਸਟੋ ਦਾ ਪੇਜ ਨੰਬਰ 34 ਤੇ ਪੁਆਇੰਟ ਨੰ: 2 ਅਤੇ ਜਿਹੜਾ ਇਨ੍ਹਾਂ ਦਾ ਗਵਰਨਰ ਐਡਰੈਸ ਹੈ, ਉਸ ਦਾ ਪੇਜ ਨੰਬਰ 8 ਅਤੇ ਪੁਆਇੰਟ ਨੰਬਰ 19 ਪੜ੍ਹ ਰਿਹਾ ਹਾਂ। ਇਹ ਸਾਰਾ ਹੀ ਮਾਮਲਾ ਕਿਸਾਨੀ ਦੇ ਨਾਲ ਤਾਅਲੁੱਕ ਰੱਖਦਾ ਹੈ। ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹਿ ਰਿਹਾ ਸੀ, ਲੋਕਾਂ ਨੇ ਜਦੋਂ ਫਾਰਮ ਭਰੇ ਤਾਂ ਉਨ੍ਹਾਂ ਨੇ ਵਿਸ਼ਵਾਸ ਵੀ ਕੀਤਾ ਕਿ ਤੁਸੀਂ ਜੇ ਫਾਰਮ ਭਰਾ ਰਹੇ ਹੋ .... ਕਿਉਂਕਿ ਅੱਜ ਤੱਕ ਕਿਸੇ ਨੇ ਇਸ ਤਰ੍ਹਾਂ ਫਾਰਮ ਨਹੀਂ ਭਰਵਾਏ। ਇਹ ਵੀ ਪਹਿਲੀ ਵਾਰੀ ਹੋਇਆ ਹੈ। ਲੋਕਾਂ ਨੇ ਵਿਸ਼ਵਾਸ ਕੀਤਾ ਕਿ ਜੇ ਫਾਰਮ ਭਰੇ ਜਾ ਰਹੇ ਹਨ ਤਾਂ ਇਹ ਚੀਜ਼ਾਂ ਸਾਨੂੰ ਮਿਲਣਗੀਆਂ, ਮੈਂ ਹੈਰਾਨ ਹੋ ਜਾਂਦਾ ਹਾਂ ਕਿ ....

**ਸੰਸਦੀ ਮਾਮਲੇ ਮੰਤਰੀ :** ਸਰ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਮਜੀਠੀਆ ਜੀ, ਇੱਕ ਸੈਕਿੰਡ। ਸ਼੍ਰੀ ਬ੍ਰਹਮ ਮਹਿੰਦਰਾ ਜੀ ਖੜ੍ਹੇ ਹਨ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਤੁਹਾਡੇ ਰਾਹੀਂ ਆਪਣੇ ਦੋਸਤਾਂ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਹ ਕਿਸੇ ਬਹਾਨੇ ਵੀ ਵਾਕ-ਆਊਟ ਕਰਕੇ ਨਾ ਜਾਣ। ਸੀ.ਐਮ. ਸਾਹਿਬ ਨੂੰ ਸੁਣ ਕੇ ਜਾਣ, ਸਾਰੇ ਜਵਾਬ ਇਨ੍ਹਾਂ ਨੂੰ ਮਿਲ ਜਾਣਗੇ। ਧੰਨਵਾਦ ਜੀ। (ਥੰਪਿੰਗ)

**ਸਥਾਨਕ ਸਰਕਾਰ ਮੰਤਰੀ :** ਤੁਹਾਡਾ ਮੈਨੀਫੈਸਟੋ ਵੀ ਚੀਫ ਮਨਿਸਟਰ ਸਾਹਿਬ ਕੋਲ ਪਿਆ ਹੈ, ਉਹ ਵੀ ਸੁਣਕੇ ਜਾਇਓ, ਹੁਣ ਭੱਜੀਂ ਨਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਜਿਸ ਨੇ ਚਾਰ ਥਾਈਂ ਸੌਦੇ ਕੀਤੇ ਅਤੇ ਮੁਨਾਫੇ ਵਾਲੇ ਪਾਸੇ ਦੇਖਿਆ। ਭਾਵੇਂ ਵਾਅਦਾ ਤਾਂ ਡਿਪਟੀ ਸੀ.ਐਮ.

ਦਾ ਸੀ ਪਰ ਮੂੰਹ ਦੀ ਖਾਣੀ ਪੈ ਗਈ। ਚਲੋ ਕੋਈ ਨਾ ਦੇ ਦੇਣਗੇ, ਕੁਝ ਤਾਂ ਦੇ ਦੇਣਗੇ। ਸੀ.ਐਮ. ਸਾਹਿਬ ਬਹੁਤ ਵੱਡੇ ਦਰਿਆ ਦਿਲ ਵਾਲੇ ਲਗਦੇ ਹਨ। ਚਲੋ, ਮੈਂ ਅੱਗੇ ਆਉਂਦਾ ਹਾਂ। ਸਪੀਕਰ ਸਾਹਿਬ, ਬੜੀ ਹੈਰਾਨਗੀ ਦੀ ਗੱਲ ਹੁੰਦੀ ਹੈ ਕਿ ਤੁਸੀਂ ਕਿਸਾਨੀ ਤੇ ਇੰਨੀ ਗੰਭੀਰਤਾ ਦਿਖਾਈ, ਚੰਗੀ ਗੱਲ ਹੈ। ਕਿਸਾਨਾਂ ਨੇ ਕਿਤੇ ਨਾ ਕਿਤੇ ਤੁਹਾਡੀ ਗੱਲ ਤੇ ਬਹੁਤ ਵਿਸ਼ਵਾਸ ਵੀ ਕੀਤਾ ਹੈ। ਕਿਉਂਕਿ ਮੈਂ ਸਮਝਦਾ ਹਾਂ ਕਿ ਜਿੰਨੇ ਇਹ ਇੱਥੇ ਬੈਠੇ ਹਨ, ਉਨ੍ਹਾਂ ਵਿੱਚ ਕੈਪਟਨ ਸਾਹਿਬ ਦੀ ਸ਼ਖਸੀਅਤ ਆਈ ਹੈ। ਆਪਾਂ ਡਿਨਾਈ ਕਰੀਏ, ਉਹ ਗੱਲ ਚੰਗੀ ਨਹੀਂ। ਲੋਕ ਉਨ੍ਹਾਂ ਦੀ ਗੱਲ ਤੇ ਵਿਸ਼ਵਾਸ ਕਰਦੇ ਹਨ ਅਤੇ ਕਿਤੇ ਨਾ ਕਿਤੇ ਉਹ ਫਾਰਮ ਭਰ ਕੇ ਉਨ੍ਹਾਂ ਨੇ ਵਿਸ਼ਵਾਸ ਵੀ ਕਰ ਲਿਆ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਚੋਣ ਮੈਨੀਫੈਸਟੋ ਕਮੇਟੀ ਬਣੀ ਸੀ। ਅੱਜ ਤਾਂ ਸੋਢੀ ਸਾਹਿਬ ਕਹਿ ਰਹੇ ਸੀ ਕਿ ਉਸ ਸਮੇਂ ਦੇ ਪ੍ਰਧਾਨ ਮੰਤਰੀ ਸਾਹਿਬ (ਡਾਕਟਰ ਮਨਮੋਹਨ ਸਿੰਘ) ਦਾ ਜ਼ਿਕਰ ਹੋਵੇ ਕਿਉਂਕਿ ਉਦੋਂ ਉਨ੍ਹਾਂ ਨੇ ਚੋਣ ਮੈਨੀਫੈਸਟੋ ਰਿਲੀਜ਼ ਕੀਤਾ ਸੀ। ਉਹ ਬਹੁਤ ਇੱਜ਼ਤ ਵਾਲੇ ਇਨਸਾਨ ਹਨ। ਮੈਂ ਉਨ੍ਹਾਂ ਦੀ ਬਹੁਤ ਕਦਰ ਕਰਦਾ ਹਾਂ, ਮੇਰੇ ਦਾਦਾ ਜੀ ਨਾਲ ਉਨ੍ਹਾਂ ਦੀ ਬੜੀ ਲਿਹਾਜ਼ ਸੀ। ਮਗਰ ਮੈਂ ਹੈਰਾਨ ਹੋ ਜਾਂਦਾ ਹਾਂ ਕਿ ਜਿਹੜੇ ਅੱਜ ਇਥੇ ਸਾਡੇ ਦੋ ਸੱਜਣ ਬੈਠੇ ਹਨ, ਉਨ੍ਹਾਂ ਵਿਚੋਂ ਇੱਕ ਸੱਜਣ ਨੇ ਉਨ੍ਹਾਂ ਦੇ ਬਾਰੇ ਕਿਹਾ ਸੀ ਕਿ ਉਨ੍ਹਾਂ ਨੂੰ ਸਰਦਾਰ ਕਹਿਣਾ ਪਾਪ ਹੈ, ਇਹ ਤਾਂ ਅਸਰਦਾਰ ਵੀ ਨਹੀਂ ਹੈ। ਇਹ ਅਰਥ ਸ਼ਾਸ਼ਤਰੀ ਨਹੀਂ, ਇਹ ਵਿਅਰਥ ਸ਼ਾਸਤਰੀ ਹੈ। ਸਪੀਕਰ ਸਾਹਿਬ, ਉਨ੍ਹਾਂ ਬਾਰੇ ਇਹ ਲਫਜ਼ ਕਿਸੇ ਹੋਰ ਨੇ ਨਹੀਂ ਵਰਤੇ ਬਲਕਿ ਜੋ ਤੁਹਾਡੀ ਪਾਰਟੀ ਵਿੱਚ ਬੈਠੇ ਹਨ, ਚਲੋ ਮੈਂ ਕਹਿੰਦਾ ਨਹੀਂ ਇਹ ਦਿਲ ਨੂੰ ਲਗਾ ਲੈਣਗੇ, ਸ਼ੁਕਰ ਹੈ ਕਿ ਇਨ੍ਹਾਂ ਦੇ ਨਾਲ ਹਾਲੇ ਹੈਲਥ ਮਨਿਸਟਰ ਸਾਹਿਬ ਬੈਠੇ ਹਨ, ਜੇ ਕੋਈ ਦਿਲ ਉਤੇ ਅਸਰ ਹੋ ਗਿਆ ਤਾਂ ਨਾਲ ਦੀ ਨਾਲ (ਵਿਘਨ) ਖੁਦ ਕੁਝ ਕਰਕੇ ਇੱਥੇ ਰੋਕ ਲੈਣਗੇ.....

**ਸਥਾਨਕ ਸਰਕਾਰ ਮੰਤਰੀ :** ** **

**ਸਰਦਾਰ ਬਿਕਰਮ ਸਿੰਘ ਮਜੀਠੀਆ:** ਇਨ੍ਹਾਂ ਨੇ ਫਿਰ ਇੱਕ ਹੋਰ ਗੱਲ ਕਹੀ ਸੀ। ਪਿਛਲੇ ਸਮੇਂ ਦੌਰਾਨ ਜਿਹੜੇ 6 ਕਿਸਾਨ ਮਰੇ, ਬੜੇ ਦੁੱਖ ਦੀ ਗੱਲ ਹੈ। ਉਨ੍ਹਾਂ ਦਾ ਅਫਸੋਸ ਕੀਤਾ, ਇਹ ਬਹੁਤ ਚੰਗੀ ਗੱਲ ਹੈ, ਮੈਂ ਉਸ ਗੱਲ ਨਾਲ ਸਹਿਮਤ ਹਾਂ । ਮਗਰ ਇਨ੍ਹਾਂ ਦੀ ਪਾਰਟੀ ਦੇ ਮੀਤ ਪ੍ਰਧਾਨ ਅੰਮ੍ਰਿਤਸਰ ਆਏ ਤੇ ਇੱਥੇ 80 ਕਿਸਾਨ ਮਰ ਗਏ ਹਨ, ਕੀ ਹੁਣ ਤੁਹਾਡੇ ਮੀਤ ਪ੍ਰਧਾਨ ਸਾਹਿਬ ਨੂੰ ਦਰਦ ਨਹੀਂ ਆਇਆ? ਉਹ ਕਿਤੇ ਵੀ ਪਤਾ ਲੈ ਕੇ ਜਾਂਦੇ, ਸਰਕਾਰ ਤੁਹਾਡੀ ਸੀ, ਮਰਨ ਵਾਲੇ ਕਿਸਾਨਾਂ ਦੇ ਇਕੱਲੇ-ਇਕੱਲੇ ਬੱਚੇ ਨੂੰ, ਉਨ੍ਹਾਂ ਦੇ ਨਿਆਣੇ ਨੂੰ ਨੌਕਰੀ ਦੇ ਕੇ ਜਾਂਦੇ । ਦਸ-ਦਸ ਲੱਖ ਰੁਪਿਆ ਦੇਣ ਦਾ ਜਿਹੜਾ ਵਾਅਦਾ ਕੀਤਾ ਸੀ, ਉਹ ਦੇ ਕੇ ਜਾਂਦੇ, ਮੈਂ ਸਮਝਦਾ ਹਾਂ ਕਿ ਸਾਰੇ ਪਰਿਵਾਰਾਂ ਨੂੰ ਮਿਲਣਾ ਚਾਹੀਦਾ ਸੀ (ਵਿਘਨ) ਹੁਣ ਇਹ ਬਾਜਵਾ ਸਾਹਿਬ ਪਤਾ ਨਹੀਂ ਕੀ ਦਿਲ

**Expunged as ordered by the Chair.

ਨੂੰ ਲਗਾਈ ਜਾਂਦੇ ਹਨ? (ਵਿਘਨ) ਭਰਾ, ਤੂੰ ਇਧਰ ਹੈ ਜਾਂ ਉਧਰ ਹੈਂ? (ਵਿਘਨ) ਚਲੋ, ਟਿਕਿਆ ਰਹੁ।

**ਸਥਾਨਕ ਸਰਕਾਰ ਮੰਤਰੀ (ਬਿਨਾਂ ਆਗਿਆ ਤੋਂ ):** ਭੱਜੀਂ ਨਾ।

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ 20 ਮਿੰਟ ਹੋ ਗਏ ਹਨ, ਵਾਈਂਡ ਅੱਪ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਲੋਕਾਂ ਦਾ ਦੱਸਾਂ ਕਿ ਕੀ ਕਹਿੰਦੇ ਹਨ? ਉਹ ਕਹਿੰਦੇ ਹਨ, "ਨਾ ਕਰਜ਼ਾ ਖਤਮ, ਨਾ ਕੁਰਕੀ ਖਤਮ, ਕੇਵਲ ਕਾਂਗਰਸੀਆਂ ਦੀ ਖੁਸ਼ਕੀ ਖਤਮ।" ਅੱਜ ਹਾਲਾਤ ਇਹ ਬਣੇ ਹਨ। ਸਪੀਕਰ ਸਾਹਿਬ, ਇੱਥੇ ਵੇਖੋ ਵੱਡੇ-ਵੱਡੇ ਪ੍ਰੋਗਰਾਮ ਇਨ੍ਹਾਂ ਨੇ ਚਲਾਏ ਸਨ, ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਐਕਟ ਲੈ ਕੇ ਆਏ ਹਾਂ ਤੇ ਅਸੀਂ ਐਕਟ ਦੀ ਧਾਰਾ-67 ਏ ਅਬਾਲਿਸ਼ ਕਰ ਦਿਆਂਗੇ। ਬਹੁਤ ਚੰਗੀ ਗੱਲ ਹੈ । ਮਗਰ ਕੀ ਤੁਸੀਂ ਇਹ ਵੀ ਸਦਨ ਨੂੰ ਦੱਸਣਾ ਵਾਜਬ ਸਮਝੋਗੇ ਕਿ ਕੀ 1986 ਤੋਂ ਬਾਅਦ ਇਸ ਧਾਰਾ-67 ਏ ਦੀ ਵਰਤੋਂ ਨਹੀਂ ਹੋਈ? ਕਿਸਾਨ ਜਥੇਬੰਦੀਆਂ ਲਗਾਤਾਰ ਵਾਰ-ਵਾਰ ਇਹ ਕਹਿੰਦੀਆਂ ਰਹੀਆਂ ਹਨ, ਅਖਬਾਰਾਂ ਵਿੱਚ ਆਇਆ, ਹਿੰਦੁਸਤਾਨ ਟਾਈਮਜ਼ ਅਖਬਾਰ ਵਿੱਚ ਵੀ ਇਹ ਗੱਲ ਆਈ ਸੀ ਕਿ ਮੁਕਤਸਰ ਵਿੱਚ ਕਿਸਾਨਾਂ ਦੀ ਕੁਰਕੀ ਹੋ ਗਈ । ਮੈਂ ਤਾਂ ਚਾਹਾਂਗਾ ਕਿ ਸੀ.ਐਮ.ਸਾਹਿਬ ਤੁਸੀਂ ਬੜੇ ਦਰਿਆ ਦਿਲ ਇਨਸਾਨ ਹੋ, ਅੱਜ ਜਦੋਂ ਇਸ ਮੁੱਦੇ ਦੇ ਉਤੇ ਬੋਲੋਗੇ ਤਾਂ ਤੁਸੀਂ ਇਹ ਗੱਲ ਕਹਿ ਦਿਉ, ਕਿਉਂਕਿ ਐਵੇਂ ਕਹਿ ਦੇਵਾਂ, ਖਜ਼ਾਨਾ ਮੰਤਰੀ ਜੀ ਇਜ਼ਤਦਾਰ ਹਨ, ਸਾਡਾ ਰਿਸ਼ਤੇਦਾਰ ਹੈ, ਸਭ ਕੁਝ ਹੈ ਮਗਰ ਖਜ਼ਾਨਾ ਮੰਤਰੀ ਸਾਹਿਬ ਜੇ 'ਸ਼੍ਰੀ ਭਗਤ ਸਿੰਘ ਰੋਜ਼ਗਾਰ ਯੋਜਨਾ' ਸਕੀਮ ਦਾ ਨਾਂ ਰੱਖ ਸਕਦੇ ਹਨ ਤੇ ਰੋਜ਼ਗਾਰ ਮਿਲਿਆ ਕਿਸ ਨੂੰ? ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਮੇਰੇ ਸਾਹਮਣੇ ਬੈਠੇ ਭਰਾ (ਸਰਦਾਰ ਗੁਰਕੀਰਤ ਸਿੰਘ ਕੋਟਲੀ ਵੱਲ ਇਸ਼ਾਰਾ) ਦੇ ਭਰਾ ਨੂੰ ਨੌਕਰੀ ਮਿਲੀ ਹੈ, ਇਹ ਦਿਲ ਨੂੰ ਲਗਾ ਲੈਂਦੇ ਹਨ, ਮੇਰੀ ਹਰ ਗੱਲ ਦਿਲ ਨੂੰ ਲਗਾ ਲੈਂਦੇ ਹਨ। (ਵਿਘਨ) ਮੈਂ ਕਹਿੰਦਾ ਹਾਂ ਕਿ ਸਾਰੇ ਟੱਬਰ ਵਾਲਿਆਂ ਨੂੰ ਜਿਹੜੇ ਅਗਾਂਹ ਵੀ ਜੰਮਣ ਵਾਲੇ ਹਨ, ਉਨ੍ਹਾਂ ਨੂੰ ਵੀ ਨੌਕਰੀ ਦੇਣੀ ਚਾਹੀਦੀ ਸੀ । (ਵਿਘਨ) ਮੈਂ ਇਨ੍ਹਾਂ ਦੇ ਨਾਲ ਹਾਂ । ਵੇਖੋ, ਸਕਿੱਲ ਡਿਵੈਲਪਮੈਂਟ ਦੀ ਗੱਲ ਹੋਈ ....(ਵਿਘਨ)....

**ਸਥਾਨਕ ਸਰਕਾਰ ਮੰਤਰੀ:** ਮਜੀਠੀਆ ਸਾਹਿਬ, ਅਸੀਂ ਤੇਰੇ ਵਰਗੇ ਨਹੀਂ ਕਿ ਕੈਲੀਫੋਰਨੀਆ ਭੱਜ ਗਏ ਸੀ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਉਹ ਮੇਰੇ ਵੀਰ ਮੇਰੀ ਬੇਨਤੀ ਸੁਣ (ਵਿਘਨ) ਸਪੀਕਰ ਸਾਹਿਬ, ਚਲੋ ਮੈਂ ਤੁਹਾਨੂੰ ਬੇਨਤੀ ਕਰ ਦਿਆਂ। (ਵਿਘਨ) ਮੈਂ ਤੁਹਾਡੇ ਰਾਹੀਂ ਕਹਿ ਦਿੰਦਾ ਹਾਂ, ਇਧਰ ਗੱਲ ਕਰ ਦਿਉ।

**ਸਥਾਨਕ ਸਰਕਾਰ ਮੰਤਰੀ :** ** ** (ਵਿਘਨ) ** **

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਜੇ ਤਾਂ ਇਨ੍ਹਾਂ ਨੇ ਮੈਨੂੰ ਬੋਲਣ ਦੇਣਾ ਹੈ ਤਾਂ ਠੀਕ ਹੈ, ਨਹੀਂ ਤਾਂ ਮੈਂ ਚੁੱਪ ਕਰ ਜਾਂਦਾ ਹਾਂ..(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਇਧਰ ਗੱਲ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਤੁਸੀਂ ਇਧਰੋਂ ਇਨ੍ਹਾਂ ਨੂੰ ਇੰਟਰਪਟ ਕਰਨੋਂ ਹਟਾ ਦਿਉ।

**ਮਾਨਯੋਗ ਸਪੀਕਰ:** ਤੁਸੀਂ ਉਧਰ ਗੱਲ ਨਾ ਕਰੋ । ਤੁਸੀਂ ਇਧਰ ਗੱਲ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਤੁਹਾਡੇ ਤਾਂ ਆਖੇ ਲਗਦੇ ਹਨ, ਤੁਸੀਂ ਹਟਾ ਦਿਉ।

**ਮਾਨਯੋਗ ਸਪੀਕਰ:** ਤੁਸੀਂ ਬੈਠੋ। ਸੀ.ਐਮ.ਸਾਹਿਬ ਨੇ ਬੋਲਣਾ ਹੈ, ਇਨ੍ਹਾਂ ਸਾਰੀਆਂ ਗੱਲਾਂ ਦਾ ਸੀ.ਐਮ.ਸਾਹਿਬ ਜਵਾਬ ਦੇਣਗੇ । ਪਲੀਜ਼ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਚਲੋ, ਮੈਂ ਇਹ ਫਾਰਮ ਵੀ ਲੈ ਕੇ ਆਇਆ ਸੀ, ਜਿਸ ਵਿੱਚ ਇਹ ਫਾਰਮ ਸ਼ਾਇਦ ਤੁਸੀਂ ਭਰਵਾਏ ਸੀ, ਇਹ ਮੇਰੇ ਤਾਂ ਹੈ ਨਹੀਂ, ਇਹ ਤੁਹਾਡੀ ਵੈਬਸਾਈਟ ਤੋਂ ਨਿਕਲੇ ਹਨ ਨਾਲੇ ਉਹ ਜਿਹੜਾ ਸਾਡੇ ਖਿਲਾਫ ਕੈਂਡੀਡੇਟ ਸੀ, ਉਹ ਵੀ ਬੜਾ ਹਿੰਮਤੀ ਹੈ । ਉਸ ਨੇ ਆਪ ਹੀ ਫਿਰ ਕਈ ਘੁੱਗੀਆਂ-ਘਾਗੀਆਂ ਮਰਵਾਈਆਂ ਤੇ ਫਿਰ ਮੈਨੂੰ ਆ ਕੇ ਪਿਆਰ ਵਿੱਚ ਕਹਿੰਦੇ ਕਿ ਘੁੱਗੀ ਉਧਰ ਮਾਰ ਦਿੱਤੀ ਵੋਟਾਂ ਤੈਨੂੰ ਪਾ ਦਿੱਤੀਆਂ ਮਗਰ ਇਹ ਫਾਰਮ ਸੀ । ਹੁਣ ਪਤਾ ਲੈ ਲਈਏ ਕਿ ਸਾਨੂੰ ਇਸ ਦੇ ਪੈਸੇ ਮਿਲਣੇ ਹਨ ਜਾਂ ਨਹੀਂ ਮਿਲਣੇ, ਸਾਡਾ ਕਰਜ਼ਾ ਮੁਆਫ ਹੋਣਾ ਹੈ। ਸਪੀਕਰ ਸਾਹਿਬ, ਮੇਰੀ ਤਾਂ ਸਿੱਧੀ ਜਿਹੀ ਇੰਨੀ ਹੀ ਬੇਨਤੀ ਹੈ ਕਿ ਹੁਣ ਚੋਰ ਮੋਰੀ ਰਾਹੀਂ ਨਾ ਗੱਡੀ ਕੱਢ ਦੇਣ । ਸਿੱਧੀ ਗੱਲ ਕਰਨਾ ਕਿ ਭਾਵੇਂ 90,000 ਕਰੋੜ ਰੁਪਿਆ ਕਰਜ਼ਾ ਹੈ, ਜੋ ਇੱਥੇ ਤੁਸੀਂ ਗੱਲ ਕੀਤੀ ਹੈ, All farm debt including that of agricultural labourers will be waived off. ਫਿਰ ਤੁਸੀਂ ਗੱਲ ਕੀਤੀ ਹੈ, 'As many recommendations of Swaminathan Commission Report will be implemented as possible.' ਸਰ, ਅੱਜ ਕੋਈ ਉਸ ਵਿੱਚ ਚੋਰ ਮੋਰੀ ਰਾਹੀਂ ਇਹ ਕੰਮ ਨਾ ਹੋਵੇ ਕਿ ਉਤਲਿਆਂ ਨੂੰ ਮਾਫ ਕਰ ਦਿਉ, ਥੱਲੜਿਆਂ ਨੂੰ ਛੱਡ ਦਿਉ.....

**ਮਾਨਯੋਗ ਸਪੀਕਰ:** ਪਲੀਜ਼, ਵਾਈਂਡ ਅੱਪ ਕਰੋ। ਪੰਜ ਮਿੰਟ ਬਾਕੀ ਹਨ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਧਾਰਾ-67 ਏ ਤਾਂ ਤੁਸੀਂ ਹਟਾ ਦਿੱਤੀ, ਰਾਜੇਵਾਲ ਸਾਹਿਬ ਤੇ ਹੋਰ ਜਥੇਬੰਦੀਆਂ ਕਹਿੰਦੀਆਂ ਹਨ ਕਿ ਧਾਰਾ-63 'ਬੀ' ਤੇ 'ਸੀ' ਅਜੇ

---

**Expunged as ordered by the Chair.

ਲਾਗੂ ਹੈ, ਉਸ ਨਾਲ ਵੀ ਕਿਸਾਨਾਂ ਦੀ ਕੁਰਕੀ ਹੋ ਸਕਦੀ ਹੈ । ਇੱਕ Sarfaesis Act ਵੀ ਬਣਿਆ ਹੈ ਜਿਸ ਵਿੱਚ ਕੋਆਪਰੇਟਿਵ ਬੈਂਕ ਆਉਂਦੇ ਹਨ, ਉਸ ਤਹਿਤ ਅੱਜ ਵੀ ਕੁਰਕੀਆਂ ਦੇ ਆਰਡਰ ਨਿਕਲ ਰਹੇ ਹਨ । ਇਸ ਲਈ ਜੇ ਗਵਰਨਰ ਸਾਹਿਬ ਦੇ ਮੂੰਹੋਂ ਇਹ ਕੁਝ ਕਢਵਾਉਣਾ ਸੀ ਤਾਂ ਮੈਂ ਚਾਹੁੰਦਾ ਹਾਂ ਕਿ ਸੱਚ ਤਾਂ ਕਢਵਾ ਦੇਣ । ਅੱਜ ਕਮੇਟੀ ਬਣਾ ਦਿੱਤੀ, when you do not want to commit yourself, ਜਦੋਂ ਆਪ ਕੋਈ ਵਾਅਦਾ ਪੂਰਾ ਨਾ ਕਰਨਾ ਹੋਵੇ ਫੇਰ ਇਹ ਹੁੰਦਾ ਹੈ ਕਿ ਕਮੇਟੀਆਂ ਬਣਾ ਦਿਓ ਅਤੇ ਕੰਮ ਠੰਢੇ ਬਸਤੇ ਪਾ ਦਿਓ। ਮੈਂ ਤਾਂ ਇਹ ਬੇਨਤੀ ਕਰਾਂਗਾ ਕਿ ਇਹ ਹਿੰਮਤ ਕਰਨ, ਮਾਰਨ ਘੁੱਗੀ, ਹਾਂ ਜੇ ਤੁਹਾਡੇ ਤੋਂ ਨਹੀਂ ਵੱਜਦੀ, ਮੈਂ ਇੱਕ-ਦੋ ਕੇਸਾਂ ਵਿੱਚ ਦੇਖਿਆ ਹੈ, ਸਿੱਧੂ ਸਾਹਿਬ ਨੇ ਬੜੀ ਫੁਰਤੀ ਵਿਖਾਈ ਹੈ। ਭਾਵੇਂ ਉਹ ਔਲਖ ਸਾਹਿਬ ਦਾ ਕੇਸ ਸੀ, ਭਾਵੇਂ ਸਰਕਾਰੀਆ ਸਾਹਿਬ ਦੇ ਹਲਕੇ ਦੇ ਕਿਸਾਨਾਂ ਦਾ ਕੇਸ ਸੀ, ਜਿੱਥੇ ਜਾ ਕੇ ਇਹ ਚੈੱਕ ਵਗੈਰਾ ਦੇ ਕੇ ਆਏ ਹਨ। ਜਨਾਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਸ਼ਾਇਦ ਖਜ਼ਾਨਾ ਮੰਤਰੀ ਸਾਹਿਬ ਥੋੜ੍ਹੀ ਤੰਗਦਿਲੀ ਰੱਖਦੇ ਹਨ, ਇਨ੍ਹਾਂ ਨੂੰ (ਸਰਦਾਰ ਨਵਜੋਤ ਸਿੰਘ ਸਿੱਧੂ, ਸਥਾਨਕ ਸਰਕਾਰ ਮੰਤਰੀ ਵੱਲ ਇਸ਼ਾਰਾ) ਇਹ ਮਹਿਕਮਾ ਦੇ ਦਿਓ, ਇਹ ਘੁੱਗੀਆਂ ਮਾਰਨਗੇ ਤੇ ਜਿਹੜਾ ਕਿਸੇ ਨੂੰ ਦੇਣਾ ਹੈ, ਦੇ ਦੇਣਗੇ। ਜਿਹੜਾ ਵਾਅਦਾ ਤੁਸੀਂ ਕੀਤਾ ਹੈ, ਉਸ ਵਿੱਚ ਪਿੱਛੇ ਹਟਣ ਦੀ ਕੋਈ ਲੋੜ ਨਹੀਂ।

**ਸਥਾਨਕ ਸਰਕਾਰ ਮੰਤਰੀ :** ** **

**Mr. Speaker :** Please address the Chair. ਮਜੀਠੀਆ ਜੀ, ਸਿਰਫ ਤਿੰਨ ਮਿੰਟ ਰਹਿ ਗਏ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਤਿੰਨ ਮਿੰਟ ਵਿੱਚ ਗੱਲ ਤਾਂ ਮੁੱਕਣੀ ਨਹੀਂ, ਮੈਂ ਨੇੜੇ ਲਾ ਦਿੰਦਾ ਹਾਂ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਤਿੰਨ ਮਿੰਟ ਵਿੱਚ ਨੇੜੇ ਲਾ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਨ੍ਹਾਂ ਦੇ ਸਾਥੀ ਇੱਥੇ ਬੈਠੇ ਹਨ, ਜੇ ਨਾਂ ਲਿਆ ਤਾਂ ਇਨ੍ਹਾਂ ਨੇ ਭੁੜਕ ਪੈਣਾ ਹੈ ਪਰ ਜਿਵੇਂ ਕਹਾਵਤ ਹੈ ਕਿ ਜੇ ਝੂਠ ਆਖਾਂ ਤਾਂ ਕੁਝ ਬਚਦਾ ਹੈ, ਜੇ ਸੱਚ ਆਖਾਂ ਤਾਂ ਭਾਂਬੜ ਮੱਚਦਾ ਹੈ.....

**ਸਥਾਨਕ ਸਰਕਾਰ ਮੰਤਰੀ :** ** **

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਜਿਹੜਾ ** ** ਪੈ ਰਿਹਾ ਹੈ, ਇਨ੍ਹਾਂ ਨੇ ਇੱਕ ਭਾਸ਼ਣ ਦਿੱਤਾ ਸੀ ਕਿ ਕਾਂਗਰਸ ** ** ਨਾਲੋਂ ਬਦਨਾਮ ਹੈ। ਇਸ ਨੂੰ ਪੁੱਛੋ, ਬਿਆਨ ਦਿੱਤਾ ਸੀ ਕਿ ਨਹੀਂ?

**ਸਥਾਨਕ ਸਰਕਾਰ ਮੰਤਰੀ :** ** **

**Mr. Speaker :** Please address the Chair. ਇਹ ਸ਼ਬਦ ਜਿਹੜੇ ਕਹੇ ਜਾ ਰਹੇ

**Expunged as ordered by the Chair.

ਹਨ, ਇਹ ਐਕਸਪੰਜ ਕੀਤੇ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**ਸਥਾਨਕ ਸਰਕਾਰ ਮੰਤਰੀ :** ** **

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਨ੍ਹਾਂ ਨੇ ਜਿਹੜਾ ਭਾਸ਼ਣ ਦਿੱਤਾ ਸੀ, ਮੈਂ ਉਸ ਦੀ ਤਰੀਕ ਦੱਸ ਦਿੰਦਾ ਹਾਂ ਅਤੇ ਭਾਸ਼ਣ ਵਾਟਸਐਪ ਕਰ ਦਿੰਦਾ ਹਾਂ। ਜਿੱਥੇ ਇਨ੍ਹਾਂ ਨੇ ਕਿਹਾ ਸੀ ਕਿ ਕਾਂਗਰਸ ** ** ਨਾਲੋਂ ਵੱਧ ਬਦਨਾਮ ਹੈ।

**ਸਥਾਨਕ ਸਰਕਾਰ ਮੰਤਰੀ :** ** **

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਤੁਹਾਡੇ ਦੋ ਮਿੰਟ ਬਾਕੀ ਹਨ। ਆਪਣੀ ਗੱਲ ਖਤਮ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਹਟਣਗੇ ਤਾਂ ਮੈਂ ਦੋ ਮਿੰਟ ਲਵਾਂਗਾ।

**ਮਾਨਯੋਗ ਸਪੀਕਰ :** ਇਹ ਹਟਣਗੇ, ਜੇ ਤੁਸੀਂ ਚੇਅਰ ਨੂੰ ਐਡਰੈਸ ਕਰੋਗੇ।

**ਸਥਾਨਕ ਸਰਕਾਰ ਮੰਤਰੀ :** ** **

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਜਿਵੇਂ ਤੁਹਾਡੇ ਮੀਤ ਪ੍ਰਧਾਨ ** **

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੋਂ ਕਾਫੀ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਦੇ ਸ਼ਬਦ ਐਕਸਪੰਜ ਕਰਨ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਐਕਸਪੰਜ ਹੋ ਗਿਆ ਹੈ।(ਵਿਘਨ, ਸ਼ੋਰ) ਮਜੀਠੀਆ ਜੀ, ਤੁਸੀਂ ਬੈਠੋ, ਤੁਹਾਡਾ ਟਾਈਮ ਹੋ ਗਿਆ ਹੈ। ਇੱਕ ਮਿੰਟ ਬਾਕੀ ਹੈ, ਜਿਹੜੀ ਗੱਲ ਕਹਿਣੀ ਹੈ, ਉਹ ਕਹਿ ਲਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਕਹਿੰਦੇ ਸੀ ਕਿ ਹਿੰਦੁਸਤਾਨ ਦੇ ਲੋਕਾਂ ਨੂੰ ** ** ਫੜ੍ਹਾ ਦਿੱਤਾ। ਸਪੀਕਰ ਸਾਹਿਬ, ਮੈਨੂੰ ਲਗਦਾ ਹੈ ਕਿ ਇਹ ** ** ਜਦੋਂ ਦੇ ਇਹ ਗੱਦੀਨਸ਼ੀਨ ਹੋਏ ਹਨ, ਪੰਜਾਬ ਦੇ ਮਜ਼ਦੂਰਾਂ ਨੂੰ, ਪੰਜਾਬ ਦੇ ਬੇਰੁਜ਼ਗਾਰਾਂ ਨੂੰ ਇਨ੍ਹਾਂ ਨੇ ਫੜ੍ਹਾ ਦਿੱਤਾ ਹੈ।

**ਸਥਾਨਕ ਸਰਕਾਰ ਮੰਤਰੀ :** ** **

**ਮਾਨਯੋਗ ਸਪੀਕਰ :** ਮਜੀਠੀਆ ਜੀ, ਤੁਸੀਂ ਬੈਠੋ। ਤੁਹਾਡਾ ਟਾਈਮ ਹੋ ਗਿਆ ਹੈ, ਪਲੀਜ਼ ਬੈਠੋ। ਸਰਦਾਰ ਬਲਵਿੰਦਰ ਸਿੰਘ ਬੈਂਸ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਣੇ ਬੋਲਣ ਦੇ ਤਿੰਨ ਮਿੰਟ ਦੇ ਸਮੇਂ ਦੀ ਮੰਗ ਕਰ ਰਹੇ

---

**Expunged as ordered by the Chair.

ਸਨ ਅਤੇ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਬੈਠ ਜਾਓ। ਪਲੀਜ਼, ਸਾਰੇ ਬੈਠ ਜਾਓ। ਸੀ.ਐਮ. ਸਾਹਿਬ ਬੋਲਣਾ ਚਾਹੁੰਦੇ ਹਨ। (ਵਿਘਨ,ਸ਼ੋਰ) ਬੈਠੋ ਜੀ। ਆਪਸ ਵਿੱਚ ਉਧਰ ਸਿੱਧੀ ਗੱਲ ਨਾ ਕਰੋ। ਇਧਰ ਚੇਅਰ ਨਾਲ ਗੱਲ ਕਰੋ, ਉਧਰ ਨਾ ਕਰੋ। (ਵਿਘਨ,ਸ਼ੋਰ) ਮਜੀਠੀਆ ਜੀ, ਤੁਹਾਡੀ ਗੱਲ ਹੋ ਗਈ ਹੈ ਜੀ। ਤੁਹਾਡਾ ਟਾਈਮ ਹੋ ਗਿਆ ਹੈ। ਬੈਂਸ ਸਾਹਿਬ, ਤੁਸੀਂ ਬੋਲਣਾ ਸ਼ੁਰੂ ਕਰੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ...........(ਵਿਘਨ,ਸ਼ੋਰ)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ ਬੋਲੋ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਥਾਨਕ ਸਰਕਾਰ ਮੰਤਰੀ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਇੱਕ ਦੂਜੇ ਦੇ ਖਿਲਾਫ ਉੱਚੀ-ਉੱਚੀ ਬੋਲ ਕੇ ਦੋਸ਼ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਬੈਠੋ। ਬੈਂਸ ਜੀ, ਬੋਲੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਮੈਂ ਧੰਨਵਾਦ ਕਰਦਾ ਹਾਂ....(ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਥਾਨਕ ਸਰਕਾਰ ਮੰਤਰੀ ਵੱਲੋਂ ਵਿਘਨ)

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਬੈਠੋ। ਤੁਹਾਡਾ ਟਾਈਮ ਹੋ ਗਿਆ ਹੈ। ਬੈਂਸ ਸਾਹਿਬ, ਬੋਲੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। (ਵਿਘਨ,ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਥਾਨਕ ਸਰਕਾਰ ਮੰਤਰੀ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਇੱਕ ਦੂਜੇ ਦੇ ਖਿਲਾਫ ਦੋਸ਼ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਇੱਕ ਸੈਕਿੰਡ ਜੀ। ਸਰਦਾਰ ਸੁਖਬੀਰ ਸਿੰਘ ਬਾਦਲ ਬੋਲਣ ਲਈ ਖੜ੍ਹੇ ਹਨ। ਹਾਂ ਜੀ, ਤੁਸੀਂ ਦੱਸੋ, ਸਰਦਾਰ ਸੁਖਬੀਰ ਸਿੰਘ ਜੀ।

**ਸਰਦਾਰ ਸੁਖਬੀਰ ਸਿੰਘ ਬਾਦਲ:** ਸਪੀਕਰ ਸਾਹਿਬ, ਅਸੀਂ ਦੋ ਦਿਨ ਇਸ ਹਾਊਸ ਵਿੱਚ ਨਹੀਂ ਸੀ ਪਰ ਜਦੋਂ ਮੇਰੇ ਖਿਲਾਫ, ਸਾਡੇ ਖਿਲਾਫ ਇਸੇ ਹਾਊਸ ਵਿੱਚ ਉਸ ਸਾਈਡ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੇ ਬੈਠੇ ਲੋਕਾਂ ਨੇ ਜੋ ਕੀਤਾ, ਉਦੋਂ ਕੋਈ ਪੁਆਇੰਟ ਆਫ ਆਰਡਰ ਨਹੀਂ ਹੋਇਆ। ਕੋਈ ਰੌਲਾ ਨਹੀਂ ਸੀ। ਇਨ੍ਹਾਂ ਦੀ ਸੁਣਨ ਦੀ ਹਿੰਮਤ ਹੋਣੀ ਚਾਹੀਦੀ ਹੈ। (ਵਿਘਨ,ਸ਼ੋਰ) ਜੇਕਰ ਇਹ ਇਸੇ ਤਰ੍ਹਾਂ ਡਿਸਟਰਬ

ਕਰਦੇ ਰਹਿਣਗੇ ਤਾਂ ਅਸੀਂ ਵੀ ਕਰਾਂਗੇ (ਵਿਘਨ,ਸ਼ੋਰ) ਅਸੀਂ ਅੱਗੇ ਪੀਸਫੁੱਲੀ ਬੈਠੇ ਰਹੇ ਹਾਂ ਪਰ ਇਹ ਡਿਸਟਰਬ ਕਰ ਰਹੇ ਹਨ। ਇਨ੍ਹਾਂ ਦਾ ਸੁਣਨ ਵਾਸਤੇ ਦਿਲ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਪਲੀਜ਼, ਬੈਠੋ। ਬੈਂਸ ਸਾਹਿਬ, ਬੋਲੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਮਜੀਠੀਆ ਜੀ, ਬੈਠੋ। ਤੁਹਾਡਾ ਟਾਈਮ ਹੋ ਗਿਆ ਹੈ। ਪਲੀਜ਼, ਬੈਠੋ। (ਵਿਘਨ,ਸ਼ੋਰ) ਬੈਂਸ ਸਾਹਿਬ ਨੂੰ ਬੋਲਣ ਦਿਉ। ਬੈਂਸ ਸਾਹਿਬ, ਬੋਲੋ ਜੀ। (ਵਿਘਨ,ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.....(ਵਿਘਨ,ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਥਾਨਕ ਸਰਕਾਰ ਮੰਤਰੀ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਸੁਖਬੀਰ ਸਿੰਘ ਬਾਦਲ:** ਸਪੀਕਰ ਸਾਹਿਬ, ਜਿੰਨਾ ਟਾਈਮ ਇਨ੍ਹਾਂ ਨੇ (ਸਥਾਨਕ ਸਰਕਾਰ ਮੰਤਰੀ ਵੱਲ ਇਸ਼ਾਰਾ) ਸਾਡਾ ਡਿਸਟਰਬ ਕੀਤਾ ਹੈ, ਉਹ ਐਡ ਕਰਨਾ ਪੈਣਾ ਹੈ। (ਵਿਘਨ,ਸ਼ੋਰ) ਅੱਧਾ ਟਾਈਮ ਤਾਂ ਇਹ ਲੈ ਗਏ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਤੁਸੀਂ ਤਾਂ ਗੱਲ ਹੀ ਨਹੀਂ ਸੁਣਨਾ ਚਾਹੁੰਦੇ। ਇਨ੍ਹਾਂ ਵਿੱਚ ਸੁਣਨ ਦੀ ਹਿੰਮਤ ਹੋਣੀ ਚਾਹੀਦੀ ਹੈ। (ਵਿਘਨ,ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਆਪਣੀ ਗੱਲ ਕਹਿ ਲਈ ਹੈ। ਪਲੀਜ਼, ਹੁਣ ਬੈਠੋ। ਬੈਂਸ ਸਾਹਿਬ, ਬੋਲੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਇੰਨਾ ਰੌਲਾ ਹੈ...(ਵਿਘਨ) (ਸ਼ੋਰ) ਕੀ ਇਹ ਬੋਲਣ ਵਾਲੀ ਹਾਲਤ ਹੈ ਜੀ? (ਵਿਘਨ,ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ.....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਨੇ ਆਪਣੀ ਸੀਟ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾਉਣੇ ਸ਼ੁਰੂ ਕਰ ਦਿੱਤੇ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।

---

**Not recorded as ordered by the Chair.

ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵੀ ਕਈ ਮੈਂਬਰ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਥਾਨਕ ਸਰਕਾਰ ਮੰਤਰੀ 'ਸਰਦਾਰ ਨਵਜੋਤ ਸਿੰਘ ਸਿੱਧੂ' ਸਰਦਾਰ ਬਿਕਰਮ ਸਿੰਘ ਮਜੀਠੀਆ ਖਿਲਾਫ ** **ਨਾਅਰੇ ਲਗਾਉਣ ਲੱਗ ਪਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** **ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਥਾਨਕ ਸਰਕਾਰ ਮੰਤਰੀ:** ** **

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਛੱਡ ਕੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਅਰੇ ਲਗਾਉਣ ਲੱਗ ਪਏ।)

**ਮਾਨਯੋਗ ਸਪੀਕਰ:** **ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, .......।(ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ ਬੈਠੋ ਜੀ। ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ, ਬੋਲੋ।

**ਸਥਾਨਕ ਸਰਕਾਰ ਮੰਤਰੀ:** ** **

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **

**ਮਾਨਯੋਗ ਸਪੀਕਰ:** ਰੰਧਾਵਾ ਜੀ, ਬੋਲੋ। ਬਾਕੀ ਸਾਰੇ ਬੈਠੋ। (ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਡੇਰਾ ਬਾਬਾ ਨਾਨਕ):** (ਵਿਘਨ, ਸ਼ੋਰ) ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਕੈਪਟਨ ਸਾਹਿਬ ਨੇ ਪੰਜਾਬ ਵਿੱਚ ਸਰਕਾਰ ਬਣਾਈ ਹੈ। ਲੋਕਾਂ ਦੇ ਦਿਲਾਂ ਵਿੱਚ ਕੈਪਟਨ ਸਾਹਿਬ ਨੇ ਵਿਸ਼ਵਾਸ ਪੈਦਾ ਕੀਤਾ ਹੈ। ਤਿੰਨ ਚੀਜ਼ਾਂ ਕਾਰਨ ਕੈਪਟਨ ਸਾਹਿਬ ਦੀ ਸਰਕਾਰ ਬਣੀ ਹੈ। ਸਭ ਤੋਂ ਪਹਿਲੀ ਗੱਲ ਹੈ ਕਿ ਪੰਜਾਬ ਵਿੱਚ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਈ, ਬਰਗਾੜੀ ਕਾਂਡ ਹੋਇਆ, ਉਸੇ ਕਾਰਨ ਲੋਕਾਂ ਨੇ ਅਕਾਲੀ ਦਲ ਦੇ ਖਿਲਾਫ ਫਤਵਾ ਦਿੱਤਾ ਹੈ। ਦੂਜੀ ਗੱਲ, ਜਿਹੜਾ ਪੰਜਾਬ ਵਿੱਚ ਚਿੱਟਾ ਵੇਚ ਕੇ ਇਨ੍ਹਾਂ ਨੇ ਨੌਜਵਾਨੀ ਨਸ਼ਿਆਂ ਵਿੱਚ ਬਰਬਾਦ ਕੀਤੀ, ਉਸ ਦੇ ਖਿਲਾਫ ਲੋਕਾਂ ਦਾ ਫਤਵਾ ਆਇਆ। ਤੀਸਰੀ ਗੱਲ, ਜਿਹੜੀ ਪੰਜਾਬ ਵਿੱਚ ਲਾਅ ਐਂਡ ਆਰਡਰ

**Not recorded as ordered by the Chair.

[ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ]

ਦੀ ਸਥਿਤੀ ਵਿਗੜੀ, ਉਸ ਵੇਲੇ ਦੇ ਡੀ.ਜੀ.ਪੀ. ਨੇ ਆਪ ਕਿਹਾ ਸੀ ਕਿ ਪੰਜਾਬ ਵਿੱਚ 57 ਗੈਂਗਜ਼ ਹਨ, ਉਸ ਖਿਲਾਫ ਲੋਕਾਂ ਨੇ ਫਤਵਾ ਦਿੱਤਾ ਹੈ। ਇਨ੍ਹਾਂ ਹਾਲਤਾਂ ਕਾਰਨ ਹੀ ਕਾਂਗਰਸ ਹਾਈਕਮਾਂਡ ਨੇ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਪੰਜਾਬ ਕਾਂਗਰਸ ਦਾ ਪ੍ਰਧਾਨ ਬਣਾਇਆ ਅਤੇ ਇਨ੍ਹਾਂ ਦੀ ਅਗਵਾਈ ਵਿੱਚ ਜਿਹੜੀ ਬਠਿੰਡਾ ਵਿੱਚ ਪਹਿਲੀ ਰੈਲੀ ਹੋਈ ਸੀ, ਉਸ ਰੈਲੀ ਵਿੱਚ ਇਨ੍ਹਾਂ ਨੇ ਗੁਟਕਾ ਸਾਹਿਬ ਹੱਥ ਵਿੱਚ ਫੜ੍ਹ ਕੇ ਕਸਮ ਖਾਧੀ ਕਿ ਮੈਂ ਪੰਜਾਬ ਵਿੱਚ ਨਸ਼ਾ ਖਤਮ ਕਰਾਂਗਾ, ਕਿਸਾਨ ਖੁਦਕੁਸ਼ੀਆਂ ਨੂੰ ਖਤਮ ਕਰਾਂਗਾ ਅਤੇ ਉਸੇ ਦਿਨ ਲੋਕਾਂ ਨੇ ਕੈਪਟਨ ਸਾਹਿਬ ਦੇ ਹੱਕ ਵਿਚ ਫਤਵਾ ਦੇ ਦਿੱਤਾ ਸੀ। ਇਹ ਜਿਹੜੇ ਹੁਣ ਇੱਥੇ ਨਾਅਰੇ ਲਗਾ ਰਹੇ ਹਨ, ਇਹ ਆਪਣੀਆਂ ਕਾਲੀਆਂ ਕਰਤੂਤਾਂ ਕਰਕੇ ਇੱਧਰ ਬੈਠੇ ਹਨ। ਇੱਥੇ ਬਿਕਰਮ ਮਜੀਠੀਆ ਨਾਅਰੇ ਲਗਾ ਰਿਹਾ ਹੈ। ਲੋਕਾਂ ਨੇ ਕਿਹਾ ਸੀ ਕਿ ਪੰਜਾਬ ਵਿੱਚ ਜੇਕਰ ਕੋਈ ** ** ਹੈ, ਅਕਾਲੀ ਦਲ ਵਾਲਿਓ ਜੇਕਰ ਹਿੰਮਤ ਹੈ ਤਾਂ ਬੈਠ ਕੇ ਸੁਣੋ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ** ** ਜੇਕਰ ਕੈਪਟਨ ਅਮਰਿੰਦਰ ਸਿੰਘ ਨੇ ਸਰਕਾਰ ਬਣਨ ਦੇ ਪਹਿਲੇ ਹੀ ਦਿਨ ਇਸ ਨੂੰ ਅੰਦਰ ਦਿੱਤਾ ਹੁੰਦਾ ਤਾਂ ਪੰਜਾਬ ਵਿੱਚੋਂ ਨਸ਼ਾ ਖਤਮ ਹੋਇਆ ਹੋਣਾ ਸੀ।(ਟਰੇਜ਼ਰੀ ਬੈਂਚਿੰਜ਼ ਵਲੋਂ ਥੰਪਿੰਗ) ਇਹ ਹੁਣ ਨਾਅਰੇ ਲਗਾ ਰਹੇ ਹਨ। ਪੰਜਾਬ ਦੀ ਜਵਾਨੀ ਨੂੰ ਖਤਮ ਕਰਨ ਵਾਲਾ ਬਾਦਲ ਮਜੀਠੀਆ ਪਰਿਵਾਰ ਹੈ। ਇਹ ਜਿਹੜੇ ਚਾਰ-ਪੰਜ ਇਨ੍ਹਾਂ ਦੇ ਪਿੱਛੇ ਤੁਰੀ ਫਿਰਦੇ ਹਨ, ਇਨ੍ਹਾਂ ਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਹ ਕਿਹੜੇ ਹਨ। ਜਿਵੇਂ ਇਹ ਕਹਿੰਦੇ ਹਨ ਕਿ ** **, ਕੋਈ ਹੋਰ ਦੌੜ ਗਿਆ। ਇਨ੍ਹਾਂ ਦੇ ਨਾਲ ਕੋਈ ** ** ਕੋਈ ** ** ਹੈ, ਜਿਨ੍ਹਾਂ ਨੇ ਪੰਜਾਬ ਵੇਚ ਕੇ ਖਾ ਲਿਆ। ਨਸ਼ੇ ਦੇ ਖਾਤਮੇ ਲਈ ਕੈਪਟਨ ਸਾਹਿਬ ਨੇ ਜਿਹੜੀ ਐਸ.ਟੀ.ਐਫ ਬਣਾਈ ਹੈ, ਮੈਂ ਇਸ ਗੱਲ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਪੰਜਾਬ ਦੇ ਵਿੱਚ ਨਸ਼ੇ ਨੂੰ ਖਤਮ ਕਰਨ ਲਈ ਪੁਲਿਸ ਅਫਸਰਾਂ ਲਈ ਬਹੁਤ ਵੱਡੀ ਚੁਣੌਤੀ ਹੈ। ਉਨ੍ਹਾਂ ਦੇ ਰਾਹਾਂ ਵਿੱਚ ਬਹੁਤ ਕੰਡੇ ਹਨ ਪਰ ਜਿਸ ਹਿਸਾਬ ਨਾਲ ਕੈਪਟਨ ਸਾਹਿਬ ਨੇ ਉਨ੍ਹਾਂ ਨੂੰ ਪਾਵਰਾਂ ਦਿੱਤੀਆਂ ਹਨ, ਮੇਰਾ ਖਿਆਲ ਹੈ ਕਿ ਉਹ ਦਿਨ ਦੂਰ ਨਹੀਂ ਜਿਸ ਦਿਨ ਇਹ ਜਿਹੜਾ ਸਾਹਮਣੇ ** ** ਇਸ ਨੂੰ ਫੜ੍ਹ ਕੇ ਅੰਦਰ ਦਿੱਤਾ ਜਾਵੇਗਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਰਦਾਰ ਬਿਕਰਮ ਸਿੰਘ ਮਜੀਠੀਆ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਨੇ ਮਾਨਯੋਗ ਸਪੀਕਰ ਸਾਹਿਬ ਦੀ ਚੇਅਰ ਵੱਲ ਕਾਗਜ਼ਾਂ ਦਾ ਬੰਡਲ ਸੁੱਟਿਆ।)

(ਵਿਘਨ,ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਇਹ ਮੇਰੇ ਸਾਹਮਣੇ ਇੱਕ ਇੰਸਪੈਕਟਰ ਦੀ ਫੋਟੋ ਹੈ। ਇਹ 'ਪੰਜਾਬੀ ਟ੍ਰਿਬਿਊਨ' ਅਖਬਾਰ ਦੀ ਖ਼ਬਰ ਹੈ। ਇਸ ਵਿੱਚ ਲਿਖਿਆ

**Expunged/Not recorded as ordered by the Hon'ble Speaker

ਹੈ ਕਿ ਮਜੀਠੀਆ ਦਾ ਕਰੀਬੀ ਇੰਦਰਜੀਤ ਸਿੰਘ ਹੈ। ਇਸ ਵਿੱਚ ਕਿਹਾ ਗਿਆ ਹੈ ਕਿ ਇਹ ਜਿੰਨੀ ਵਾਰ ਪੋਸਟਿਡ ਹੋਇਆ ਹੈ। (ਵਿਘਨ....ਸ਼ੋਰ) (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਆਪਣੀ ਕਾਰਵਾਈ ਸੁਣ ਲਓ, ਜੇਕਰ ਤੁਹਾਡੇ ਵਿਚ ਥੋੜ੍ਹੀ ਜਿਹੀ ਵੀ ਜੁਰਅਤ ਹੈ ਤਾਂ ਬੈਠ ਕੇ ਸੁਣੋ, ਜੇਕਰ ਥੋੜ੍ਹੀ ਜਿਹੀ ਵੀ ਗੈਰਤ ਹੈ ਤਾਂ ਸੁਣੋ। ਖ਼ਬਰ ਵਿੱਚ ਕਿਹਾ ਗਿਆ ਕਿ ਸੂਤਰਾਂ ਅਨੁਸਾਰ ਇੰਦਰਜੀਤ ਸਿੰਘ ਸਾਬਕਾ ਉੱਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਸਾਬਕਾ ਮਾਲ ਮੰਤਰੀ ਬਿਕਰਮ ਮਜੀਠੀਆ ਦੇ ਚਹੇਤੇ ਪੁਲਿਸ ਅਫਸਰਾਂ ਵਿੱਚੋਂ ਇੱਕ ਸੀ। ਇਹ ਵੀ ਪਤਾ ਲੱਗਿਆ ਹੈ ਕਿ ਇੰਦਰਜੀਤ ਪੰਜਾਬ ਪੁਲਿਸ ਦੇ ਕੁਝ ਸੀਨੀਅਰ ਅਫਸਰਾਂ ਦਾ ਵੀ ਖਾਸ ਸੀ। ਮੈਂ ਤੁਹਾਨੂੰ ਇੱਕ ਬੇਨਤੀ ਕਰਦਾ ਹਾਂ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

ਮੈਂ ਤੁਹਾਨੂੰ ਇੱਕ ਬੇਨਤੀ ਕਰਦਾ ਹਾਂ ਕਿ ਐਸ.ਟੀ.ਐਫ ਨੇ ਇੰਦਰਜੀਤ ਬਾਰੇ ਜੋ ਹੁਣ ਤੱਕ ਇਨਕੁਆਰੀ ਕੀਤੀ ਹੈ, ਮੈਂ ਉਹ ਦੱਸ ਰਿਹਾ ਹਾਂ। ਸਾਨੂੰ ਦਲੇਰੀ ਕਰਨੀ ਚਾਹੀਦੀ ਹੈ। ਉਸ ਦਾ ਫਰਜ਼ੀ ਭਰਾ ਅਕਾਲੀ ਦਲ ਦਾ ਕਾਊਂਸਲਰ ਹੈ, ਜਿਸ ਨੂੰ ਬਿਕਰਮ ਸਿੰਘ ਮਜੀਠੀਏ ਦੀ ਸਰਪ੍ਰਸਤੀ ਹੈ। ਪੰਜਾਬ ਵਿੱਚ ਨਸ਼ਾ ਵੇਚਣ ਵਾਲਾ ਜੋ ਸਭ ਤੋਂ ** **

**ਸਥਾਨਕ ਸਰਕਾਰ ਮੰਤਰੀ :** ** ** (ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਜੇ ਆਪਾਂ ਦੂਸਰੀ ਗੱਲ ਕਰੀਏ ਤਾਂ ਸਭ ਤੋਂ ਪਹਿਲਾਂ ਮੈਂ ਇਨ੍ਹਾਂ ਦੇ ਗਰੈਂਡ ਫਾਦਰ ਦੀ ਗੱਲ ਕਰਾਂਗਾ ਜੋ ਦੋ ਵਾਰ ਕਾਂਗਰਸ ਦੇ ਐਮ.ਪੀ. ਰਹੇ। ਜਿਸ ਇੰਦਰਾ ਗਾਂਧੀ ਨੂੰ ਇਹ ਗਾਲ੍ਹਾਂ ਕੱਢਦੇ ਹਨ, ਉਹ ਉਸੇ ਇੰਦਰਾ ਗਾਂਧੀ ਦੇ ਨਾਲ ਡਿਪਟੀ ਡਿਫੈਂਸ ਮਨਿਸਟਰ ਆਫ ਇੰਡੀਆ ਬਣੇ। ਉਦੋਂ ਕਿਉਂ ਨਹੀਂ ਇਨ੍ਹਾਂ ਨੇ ਕਿਹਾ ਕਿ ਕਾਂਗਰਸੀ ** ** ਹਨ। ** ** ਤਾਂ ਬਿਕਰਮ ਸਿੰਘ ਮਜੀਠੀਆ ਵਿੱਚ ਹੈ। ਜਿਹੜਾ ਪਹਿਲਾਂ ਕਾਂਗਰਸੀ ਸੀ, ਹੁਣ ਅਕਾਲੀ ਦਲ ਵਿੱਚ ਚਲਾ ਗਿਆ।

**ਸਥਾਨਕ ਸਰਕਾਰ ਮੰਤਰੀ :** ** **

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਜੇ ਇਨ੍ਹਾਂ ਦੀ ਹਿਸਟਰੀ ਦੇਖੀਏ ਤਾਂ ਜਦੋਂ ਅੰਮ੍ਰਿਤਸਰ ਵਿੱਚ ** **

-----

**Expunged as ordered by the Hon'ble Speaker

## SHORT ADJOURNMENT OF THE HOUSE.

**Mr. Speaker:** I adjourn the House for 15 minutes.

*6:01 ਵਜੇ ਸ਼ਾਮ (*ਇਸ ਸਮੇਂ ਸਦਨ 15 ਮਿੰਟ ਲਈ ਸਥਗਿਤ ਹੋ ਗਿਆ)

*6:16 ਵਜੇ ਸ਼ਾਮ (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮਾਨਯੋਗ ਸਪੀਕਰ :** ਸੁਖਜਿੰਦਰ ਸਿੰਘ ਰੰਧਾਵਾ ਜੀ, ਤੁਸੀਂ ਕੁਝ ਬੋਲਣਾ ਹੈ?

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਸਭ ਦੇ ਸਾਹਮਣੇ ਹੈ, ਪਹਿਲਾਂ ਹੀ ਉਨ੍ਹਾਂ ਦਾ ਮਨ ਸੀ ਕਿ ਇੱਥੋਂ ਭੱਜਣਾ ਹੈ। ਕਿਉਂਕਿ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਨੂੰ ਇਹੋ ਜਿਹਾ ਭਜਾਇਆ ਕਿ ਅੱਜ ਕਿਸ ਮੂੰਹ ਨਾਲ ਬੈਠ ਕੇ, ਜਿਨ੍ਹਾਂ ਨੇ ਲੋਕਾਂ ਵਿੱਚ ਵਿਸ਼ਵਾਸ ਪੈਦਾ ਕੀਤਾ, ਉਨ੍ਹਾਂ ਦਾ ਜਵਾਬ ਦੇ ਸਕਦੇ। ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਕਿ ਮੈਂ ਕਿਸਾਨਾਂ ਦਾ ਕਰਜ਼ਾ ਵੀ ਮੁਆਫ ਕਰਾਂਗਾ ਅਤੇ ਕਿਸਾਨਾਂ ਦੀ ਫਸਲ ਵੀ ਟਾਈਮ ਨਾਲ ਅਤੇ ਪੂਰੀ ਕੀਮਤ ਨਾਲ ਚੁੱਕਾਂਗਾ। ਪੰਜਾਬ ਵਿੱਚ ਜਦੋਂ ਪੁਰਾਣੇ ਜ਼ਮਾਨੇ ਵਿੱਚ ਕਿਤੇ ਵਿਆਹ ਹੋਣੇ, ਕਿਸੇ ਕੁੜੀ ਨੇ ਦਾਜ ਵਿੱਚ ਮੱਝ ਲੈ ਕੇ ਆਉਣੀ, ਕਿਸੇ ਨੇ ਘਰ ਦਾ ਕੋਈ ਫਰਨੀਚਰ ਲੈ ਕੇ ਆਉਣਾ ਅਤੇ ਸਾਰੇ ਪਿੰਡ ਨੇ ਦੇਖਣਾ ਕਿ ਬਹੁਤ ਚੰਗੇ ਘਰ ਤੋਂ ਲੜਕੀ ਆਈ ਹੈ ਭਾਵੇਂ ਹੁਣ ਤਾਂ ਇਹ ਚੀਜ਼ਾਂ ਬੰਦ ਹੋ ਗਈਆਂ ਹਨ। ਇਨ੍ਹਾਂ ਦੇ ਕਾਕਾ ਜੀ ਜਦੋਂ ਵਿਆਹੇ ਤਾਂ ਇਹ ਆਪਣੇ ਨਾਲ ਦਾਜ ਵਿੱਚ ਕਾਕੇ ਮਜੀਠੀਏ ਨੂੰ ਲੈ ਗਏ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਸ ਦਿਨ ਤੋਂ ਇਹ ਇੱਥੇ ਬੈਠੇ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਸਰਦਾਰ ਪਰਕਾਸ਼ ਸਿੰਘ ਬਾਦਲ ਆਪ ਹਾਊਸ ਵਿੱਚ ਆਉਣ ਤੋਂ ਹਟ ਗਏ ਹਨ। ਜਿਸ ਸਾਲ 2007 ਤੋਂ ਬਿਕਰਮ ਸਿੰਘ ਮਜੀਠੀਆ ਪੰਜਾਬ ਵਿੱਚ ਆਇਆ, ਉਸ ਦਿਨ ਤੋਂ ਪੰਜਾਬ ਵਿੱਚ ** ** । ਨਸ਼ਾ, ਬਦਮਾਸ਼ੀ, ਗੁੰਡਾਗਰਦੀ, ਰੇਤਾ, ਇਸ ਬੰਦੇ ਨੇ ਸਟਾਰਟ ਕੀਤੀ। ਅੱਜ ਪੰਜਾਬ ਵਿੱਚ ਜੇ ਕੋਈ ਕਿਸੇ ਦੀ ਨਜ਼ਰ ਵਿੱਚ ਰੜਕਦਾ ਹੈ, ਤਾਂ ਉਹ ਸਭ ਤੋਂ ਪਹਿਲਾਂ ਬਿਕਰਮ ਮਜੀਠੀਆ, ਪੰਜਾਬ ਦਾ ** ** ** ** ਜੇ ਪੰਜਾਬ ਵਿੱਚ ਹੈ ਤਾਂ ਬਿਕਰਮ ਮਜੀਠੀਆ। ਇੱਥੇ ਇਸੇ ਹੀ ਹਾਊਸ ਵਿੱਚ ਬੋਲਦਿਆਂ ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਕਿਹਾ ਸੀ। ਉਥੇ (ਇਸ਼ਾਰਾ ਕਰਦੇ ਹੋਏ) ਜਾਖੜ ਸਾਹਿਬ ਬੈਠਦੇ ਸਨ ਅਤੇ ਮੈਂ ਉਨ੍ਹਾਂ ਦੇ ਪਿੱਛੇ ਬੈਠਦਾ ਹੁੰਦਾ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਪਿੱਛੇ ਮਜੀਠੀਆ ਹੁੰਦਾ ਸੀ। ਮੈਂ ਕਿਹਾ ਬਾਦਲ ਸਾਹਿਬ, ਜੇ ਪੰਜਾਬ

---

**Expunged as ordered by the Chair.

ਵਿੱਚ ਨਸ਼ਾ ਖਤਮ ਕਰਨਾ ਚਾਹੁੰਦੇ ਹੋ, ਜੇ ਗੁੰਡਾਗਰਦੀ ਖਤਮ ਕਰਨਾ ਚਾਹੁੰਦੇ ਹੋ ਤਾਂ ਆਉ ਉਠੋ, ਚੱਲੀਏ ਦਰਬਾਰ ਸਾਹਿਬ ਕਸਮ ਖਾ ਕੇ ਆਈਏ ਕਿ ਪੰਜਾਬ ਵਿੱਚ ਨਸ਼ਾ ਨਹੀਂ ਵੇਚਣ ਦੇਣਾ, ਪੰਜਾਬ ਵਿੱਚ ਨਸ਼ਾ ਨਹੀਂ ਵੇਚਣਾ, ਪੰਜਾਬ ਵਿੱਚ ਗੁੰਡਾਗਰਦੀ ਨਹੀਂ ਹੋਣ ਦੇਣੀ। ਉਸ ਵੇਲੇ ਉਹ ਬਜ਼ੁਰਗ ਉਠਿਆ ਨਹੀਂ। ਅੱਜ ਜਿਹੜੇ ਪੰਜਾਬ ਦੇ ਹਾਲਾਤ ਚੱਲ ਰਹੇ ਹਨ, ਕੈਪਟਨ ਸਾਹਿਬ ਨੇ ਪ੍ਰਧਾਨਗੀ ਸੰਭਾਲੀ, ਕੈਪਟਨ ਸਾਹਿਬ ਤੁਹਾਨੂੰ ਯਾਦ ਹੋਣਾ ਹੈ ਜਿਸ ਵੇਲੇ ਆਪਾਂ ਰਾਤ ਨੂੰ ਬਰਗਾੜੀ ਗਏ ਹਾਂ। ਅਸੀਂ ਜੋ ਤੁਹਾਡੇ ਨਾਲ ਬੈਠੇ ਹਾਂ, ਅਸੀਂ ਇੱਥੋਂ ਸਵੇਰੇ 4 ਵਜੇ ਚੱਲੇ ਸੀ, 8 ਘੰਟੇ ਵਿੱਚ ਬਰਗਾੜੀ ਪਹੁੰਚੇ ਸੀ। ਲੋਕੀਂ ਰਸਤਿਆਂ ਵਿੱਚ ਸਿਆਪਾ ਕਰ ਰਹੇ ਸਨ ਅਤੇ ਕਹਿ ਰਹੇ ਸਨ ਕਿ ਕੈਪਟਨ ਸਾਹਿਬ ਤੁਸੀਂ ਆਉ, ਜਿਨ੍ਹਾਂ ਨੇ ਗੁਰੂ ਸਾਹਿਬ ਦੀ ਬੇਅਦਬੀ ਕੀਤੀ ਹੈ, ਉਨ੍ਹਾਂ ਨੂੰ ਇੱਥੇ ਨੰਗਿਆਂ ਕਰੋ। ਲੋਕਾਂ ਨੇ ਤਾਂ ਇਹ ਨੰਗੇ ਕਰਕੇ ਖੜ੍ਹੇ ਕਰ ਦਿੱਤੇ। ਅੱਜ ਲੋਕ ਤੁਹਾਡੇ ਵੱਲ ਵੇਖ ਰਹੇ ਹਨ ਕਿ ਪੰਜਾਬ ਵਿੱਚ ਜਿਨ੍ਹਾਂ ਨੇ ਗੁਰੂ ਦੀ ਬੇਅਦਬੀ ਕੀਤੀ ਹੈ, ਉਨ੍ਹਾਂ ਨੂੰ ਕਟਹਿਰੇ ਵਿੱਚ ਖੜ੍ਹਾ ਕਰੋ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਦੂਸਰੀ ਚੀਜ਼, ਸੀ.ਐਮ. ਸਾਹਿਬ ਤੁਸੀਂ ਪੰਜਾਬ ਵਿੱਚ ਨੌਜਵਾਨਾਂ ਨੂੰ ਰੁਜ਼ਗਾਰ ਦੇਣ ਦਾ ਵਾਅਦਾ ਕੀਤਾ ਸੀ। ਕੀ ਇਸ ਬਿਕਰਮ ਮਜੀਠੀਏ ਨੇ ਰੁਜ਼ਗਾਰ ਦਿੱਤਾ? ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਮੁੱਖ ਮੰਤਰੀ ਬਣੇ, ਉਨ੍ਹਾਂ ਨੇ ਪੰਜਾਬ ਵਿੱਚ ਚਿੱਟਾ ਇਨਕਲਾਬ ਲਿਆਂਦਾ ਤੇ ਪੂਰੇ ਪੰਜਾਬ ਨੂੰ ਬਾਗੋ-ਬਾਗ ਕਰ ਦਿੱਤਾ। ਪੰਜਾਬ ਵਿੱਚ ਚਿੱਟੇ ਇਨਕਲਾਬ ਦਾ ਮਤਲਬ ਪੰਜਾਬ ਵਿੱਚ ਦੁੱਧ ਦਾ ਇਨਕਲਾਬ ਲੈ ਕੇ ਆਏ, ਦੁੱਧ ਦੀਆਂ ਨਦੀਆਂ ਵਹਿ ਗਈਆਂ। ਪਰ ਦੂਜਾ ਚਿੱਟਾ ਇਨਕਲਾਬ ਮਾਝੇ ਵਿੱਚ ਉਠਿਆ ਜੋ ** ** ਲੈ ਕੇ ਆਏ। ਉਹ ਚਿੱਟਾ ਜਿਸ ਨੂੰ ਨਸ਼ਾ ਕਿਹਾ ਜਾਂਦਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਨ੍ਹਾਂ ਨੇ ਨਸ਼ਾ ਵੇਚਿਆ ਤੇ ਇਸ ਦੀ ਕੋਈ ਇਨਕੁਆਰੀ ਨਹੀਂ ਹੋਈ। ** ** ਨੇ ਆਪ ਕਿਹਾ ਕਿ ਕੈਪਟਨ ਸਾਹਿਬ ਤੁਹਾਡੇ ਵਿਸ਼ਵਾਸ ਤੇ ਲੋਕਾਂ ਨੇ ਵੋਟਾਂ ਪਾਈਆਂ ਹਨ। ਉਸ ਨੇ ਆਪ ਮੰਨਿਆ ਕਿ ਕੈਪਟਨ ਸਾਹਿਬ ਲੋਕਾਂ ਨੇ ਮੇਰੇ ਕਰਕੇ ਤੁਹਾਨੂੰ ਵੋਟਾਂ ਪਾਈਆਂ ਕਿ ਇਸ ** ** ਨੂੰ ਫੜ੍ਹ ਕੇ ਅੰਦਰ ਭੇਜੋ ਜਿਸ ਨੇ ਪੰਜਾਬ ਦੀ ਜਵਾਨੀ ਨੂੰ ਖਤਮ ਕਰ ਦਿੱਤਾ। (ਥੰਪਿੰਗ)। ਅੱਜ ਪੰਜਾਬ ਵਿੱਚ ਲੋਕ ਇਸ ਪਾਸੇ ਤੁਰ ਪਏ ਹਨ। ਬੱਚੇ ਕੀ ਕਰਨਗੇ ? ਐਸ.ਟੀ.ਐਫ. ਵੀ ਬਣਾ ਦਿੱਤੀ ਹੈ। ਇਨ੍ਹਾਂ ਨੂੰ ਪੁੱਛੋ ਕਿ ਜਿਹੜਾ ** ** ਸੀ, ਇਸੇ ਹਾਊਸ ਵਿੱਚ ਉਸ ਵੇਲੇ ਦੇ ਡਿਪਟੀ ਸੀ.ਐਮ. ਜੋ ਕਿ ਗ੍ਰਹਿ ਮੰਤਰੀ ਵੀ ਸੀ, ਉਸ ਨੇ ਕਿਹਾ ਸੀ ਕਿ 6000 ਕਰੋੜ ਦੀ ਡਰੱਗ ** ** ਤੋਂ ਫੜ੍ਹੀ। ਉਹ 6000 ਕਰੋੜ ਕਿੱਥੇ ਗਿਆ? ਉਹ ** ** ** ਖਾ ਗਿਆ, ** ** ਖਾ ਗਿਆ ਤੇ ਇਹ ਅੱਜ ਕਿਸਾਨਾਂ ਦੀਆਂ ਖੁਦਕੁਸ਼ੀਆਂ ਦੀਆਂ ਗੱਲਾਂ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਤੋਤਾ ਕਦੇ ਅੰਬ ਖਾਂਦਾ ਹੈ, ਤੋਤਾ ਅਮਰੂਦ ਖਾਂਦਾ ਹੈ, ਤੋਤਾ ਕਦੇ ਜ਼ਿਆਦਾ ਖੁਸ਼

**Expunged as ordered by the Chair.

ਹੋ ਜਾਵੇ ਤਾਂ ਮਿਰਚਾਂ ਖਾਣ ਲੱਗ ਜਾਂਦਾ ਹੈ ਤੇ ਇਨ੍ਹਾਂ ਦਾ ਤੋਤਾ ਤਾਂ ਦਵਾਈਆਂ ਵੀ ਪੀ ਗਿਆ। ਉਹ ਸੀਮੈਂਟ ਵੀ ਖਾ ਗਿਆ, ਸਰੀਆ ਵੀ ਖਾ ਗਿਆ, ਸਭ ਕੁਝ ਖਾ ਗਿਆ। ਇਨ੍ਹਾਂ ਨੇ ਉਸ ਨੂੰ ਕੁਝ ਨਹੀਂ ਕਿਹਾ ਤੇ ਅੱਜ ਪੰਜਾਬ ਵਿੱਚ ਜੇ ਕਿਸਾਨੀ ਸੁਖੀ ਹੈ ਤਾਂ ਕੈਪਟਨ ਸਾਹਿਬ ਤੁਸੀਂ ਵਧਾਈ ਦੇ ਪਾਤਰ ਹੋ। (ਥੰਪਿੰਗ) ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਕਿਸਾਨਾਂ ਦੀ ਕਣਕ ਦੀ ਫਸਲ ਸਮੇਂ ਸਿਰ ਚੁੱਕੀ ਗਈ ਹੈ, ਮੇਰੀ ਬੇਨਤੀ ਹੈ ਕਿ ਝੋਨੇ ਵੇਲੇ ਵੀ ਇਸੇ ਤਰ੍ਹਾਂ ਕੀਤਾ ਜਾਵੇ ਤੇ ਬਿਜਲੀ ਵੀ ਉਸੇ ਤਰ੍ਹਾਂ ਹੀ ਆਏ। ਸੀ.ਐਮ. ਸਾਹਿਬ ਜਿਵੇਂ ਤੁਸੀਂ ਕਿਹਾ ਹੈ ਕਿ ਬਰਗਾੜੀ ਕਾਂਡ ਦੀ ਜਾਂਚ ਸੀ.ਬੀ.ਆਈ ਨੂੰ ਮਾਰਕ ਹੋ ਗਈ ਹੈ ਪਰ ਪੰਜਾਬ ਪੁਲਿਸ ਤੇ ਤਾਂ ਕੋਈ ਰੋਕ ਨਹੀਂ, ਪੰਜਾਬ ਪੁਲਿਸ ਵੀ ਤਾਂ ਬਰਗਾੜੀ ਕਾਂਡ ਦੀ ਇਨਕੁਆਰੀ ਕਰ ਸਕਦੀ ਹੈ। ਸੀ.ਬੀ.ਆਈ ਹੈ ** ** ਦੀ, ਸੀ.ਬੀ.ਆਈ ਹੈ ** ** ਦੀ ਤੇ ਉਸ ਨੇ ਕੁਝ ਨਹੀਂ ਕਰਨਾ। ਜੇ ਆਪਣੀ ਪੰਜਾਬ ਪੁਲਿਸ ਅੱਤਵਾਦ ਖਤਮ ਕਰ ਸਕਦੀ ਹੈ ਤਾਂ ਉਹ ਬਰਗਾੜੀ ਕਾਂਡ ਦੇ ਦੋਸ਼ੀਆਂ ਨੂੰ ਵੀ ਕੱਢ ਕੇ ਬਾਹਰ ਰੱਖ ਸਕਦੀ ਹੈ। (ਥੰਪਿੰਗ) ਤੇ ** ** ਦੀ ਗੱਲ ਤੇ ਜੇ ਆਈਏ, ** ** ਜਿਸ ਵੇਲੇ ਫੜ੍ਹਿਆ ਤੁਹਾਨੂੰ ਵੀ ਪਤਾ ਹੈ............

**ਮਾਨਯੋਗ ਸਪੀਕਰ:** ਰੰਧਾਵਾ ਜੀ, ਜਿਹੜੇ ਵਿਅਕਤੀ ਸਦਨ ਵਿੱਚ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਂ ਨਾ ਲਓ।

**ਸਥਾਨਕ ਸਰਕਾਰ ਮੰਤਰੀ :** ਸਰ, ਉਹ ਤਾਂ ਭੱਜ ਗਏ।

**ਮਾਨਯੋਗ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦਿਓ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਉਨ੍ਹਾਂ ਨੇ ਜਿਸ ਵੇਲੇ ਉਸ ** ** ਬਾਰੇ ਗੱਲ ਕੀਤੀ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਸੱਤੇ ਨਾਂ ਦਾ ਬੰਦਾ ਹੈ। ਉਸ ਬੰਦੇ ਦਾ ਨਾਂ ** ** ਨੇ ਲਿਆ ਤੇ ** ** ਦਾ ਬੰਦਾ ਹੈ। ਈ.ਡੀ. ਦੀ ਜਿਹੜੀ ਸਟੇਟਮੈਂਟ ਬਿੱਟੂ ਔਲਖ ਦੀ ਹੋਈ ਹੈ, ਉਸ ਵਿੱਚ ਉਨ੍ਹਾਂ ਨੇ ਕਿਹਾ ਕਿ ਸੱਤਾ ਸਾਨੂੰ ਉਸ ਦੇ ਘਰੇ ਮਿਲਿਆ ਕਿਉਂਕਿ ਸਾਲ 2007 ਵਿੱਚ ਇਸੇ ਹੀ ਸਾਬਕਾ ਮੰਤਰੀ ਦਾ ਉਹ ਇਲੈਕਸ਼ਨ ਏਜੰਟ ਸੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਹੀ ਜਿਹੜੇ ਬਾਹਰੋਂ ਐਨ.ਆਰ.ਆਈ ਸੀ, ਉਹ ਪੀ.ਓ. ਡਿਕਲੇਅਰ ਕਰ ਦਿੱਤੇ ਤੇ ਸੱਤੇ ਨਾਲ ਇਨ੍ਹਾਂ ਦੀ ਕੀ ਰਿਸ਼ਤੇਦਾਰੀ ਸੀ ਜੋ ਉਸ ਨੂੰ ਪੀ.ਓ. ਡਿਕਲੇਅਰ ਨਹੀਂ ਕੀਤਾ? ਪੁਲਿਸ ਨੇ ਟਾਈਮ ਕਿਉਂ ਲਾਇਆ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਇੱਕ ਚੀਜ਼ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਹ ਕਹਿੰਦਾ ਹੈ ਕਿ ਮੈਂ ਨਸ਼ਾ ਨਹੀਂ ਵੇਚਦਾ, ਇਸ ਨੂੰ ਸੀ.ਐਮ. ਸਾਹਿਬ ਕਹੋ ਕਿ ਸੱਤੇ ਨੂੰ ਵਾਪਸ ਲੈ ਕੇ

**Expunged as ordered by the Chair.

ਆ, ਤੇ ਆ ਕੇ ਉਸ ਨੂੰ ਅਰੈਸਟ ਨਾ ਕਰੋ ਤੇ ਉਸ ਦੀ ਸਟੇਟਮੈਂਟ ਲੈ ਲਓ ਕਿ ਕੀ ਇਹ ਵਪਾਰੀ ਹੈ ਜਾਂ ਉਹ ਵਪਾਰੀ ਹੈ। (ਥੰਪਿੰਗ) ਇਸ ਨੂੰ ਕਲੀਨ ਚਿੱਟ ਉਦੋਂ ਹੀ ਮਿਲੇ ਜਦੋਂ ਸੱਤਾ ਆ ਕੇ ਪੂਰੀ ਗੱਲ ਦੱਸੇ। ਜਿਨ੍ਹਾਂ ਦੇ ਬੱਚੇ ਇਨ੍ਹਾਂ ਨੇ ਨਸ਼ਿਆਂ ਵਿੱਚ ਮਾਰ ਦਿੱਤੇ, ਉਨ੍ਹਾਂ ਨੂੰ ਉਸ ਦਿਨ ਚੈਨ ਆਏਗੀ, ਜਿਸ ਦਿਨ ** ** ਜੇਲ੍ਹ ਦੇ ਅੰਦਰ ਸੀਖਾਂ ਵਿੱਚ ਹੋਵੇਗਾ। ਮੈਂ ਇੱਕ ਚੀਜ਼ ਹੋਰ ਕਹਿਣੀ ਚਾਹੁੰਦਾ ਹਾਂ ਕਿ ਟਰਾਂਸਪੋਰਟ, ਰੇਤਾ, ਕੇਬਲ ਸਾਰਾ ਕੁਝ ਇਨ੍ਹਾਂ ਦੇ ਅੰਡਰ ਆ ਗਿਆ । ਇੱਕ ਜਿਹੜਾ ਸਾਹਮਣੇ ਸੁਖ ਵਿਲਾਸ ਵਿਲਾ ਬਣਿਆ ਹੈ, ਉਸ ਸੁਖ ਵਿਲਾਸ ਵਿਲਾ ਤੱਕ ਇੱਕ ਰੋਡ ਬਣਾਈ ਗਈ, ਜਿਸ ਕਾਰਨ ਉੱਥੇ ਇੱਕ ਵਿਅਕਤੀ ਡਿਪਲੋਮਾ ਹੋਲਡਰ ਤੋਂ ਚੀਫ ਇੰਜੀਨੀਅਰ ਬਣਿਆ, ਜਿਸ ਨੂੰ ਕਾਰਜਕਾਰੀ ਇੰਜੀਨੀਅਰ ਤੋਂ ਉੱਪਰ ਕੋਈ ਵੀ ਤਰੱਕੀ ਨਹੀਂ ਮਿਲ ਸਕਦੀ ਸੀ, ਉਹ ਮੰਡੀ ਬੋਰਡ ਦਾ ਮੁਲਾਜ਼ਮ ਸੀ ਤੇ ਉਸ ਦੇ ਨਾਲ ਦਾ ਇੱਕ ਕੋਈ ਐਸ.ਈ. ਪ੍ਰਮੋਟ ਹੋ ਗਿਆ ਤਾਂ ਹਾਈਕੋਰਟ ਨੇ ਉਸ ਨੂੰ ਡਿਮੋਟ ਕਰਕੇ ਭੇਜ ਦਿੱਤਾ ਕਿ ਤੂੰ ਡਿਪਲੋਮਾ ਹੋਲਡਰ ਹੈਂ ਜਿਸ ਕਾਰਨ ਤੈਨੂੰ ਇਹ ਤਰੱਕੀ ਨਹੀਂ ਮਿਲ ਸਕਦੀ ਪਰ ਉਸ ਬੰਦੇ ਨੂੰ ਐਗਰੀਕਲਚਰ ਡਿਪਾਰਟਮੈਂਟ ਵਿੱਚ ਐਸ. ਈ. ਪਰਮੋਟ ਕੀਤਾ ਗਿਆ ਤੇ ਬਾਅਦ ਵਿੱਚ ਡੈਪੂਟੇਸ਼ਨ ਤੇ ਉਸ ਨੂੰ ਗਮਾਡਾ ਵਿੱਚ ਲੈ ਕੇ ਆ ਗਏ ਤੇ ਗਮਾਡਾ ਵਿੱਚ ਉਸ ਨੂੰ ਚੀਫ ਇੰਜੀਨੀਅਰ ਬਣਾਇਆ ਗਿਆ। ਜਿਹੜਾ ਅਧਿਕਾਰੀ ਡੈਪੂਟੇਸ਼ਨ ਤੇ ਆਉਂਦਾ ਹੈ, ਉਸ ਕੋਲ ਟੈਂਡਰ ਐਗਜ਼ੀਕਿਊਟ ਕਰਨ ਦੀ ਪਾਵਰ ਨਹੀਂ ਹੁੰਦੀ। ਉਹ ਟੈਂਡਰ ਲਗਾ ਸਕਦਾ ਹੈ ਪਰ ਟੈਂਡਰ ਐਗਜ਼ੀਕਿਊਟ ਨਹੀਂ ਕਰ ਸਕਦਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰਾਂ ਨੇ ਇਸ ਤਰੀਕੇ ਨਾਲ ਤਰੱਕੀ ਕੀਤੀ ਹੈ, ਜਿਨ੍ਹਾਂ ਨੇ ਟੈਂਡਰਾਂ ਨੂੰ ਮਨਜ਼ੂਰ ਕੀਤਾ ਹੈ, ਉਨ੍ਹਾਂ ਤੇ ਬਰਾਬਰ ਦਾ ਕੇਸ ਬਣਾਇਆ ਜਾਵੇ ਤੇ ਉਨ੍ਹਾਂ ਦੀ ਰਿਸਪਾਂਸੀਬਿਲਟੀ ਫਿਕਸ ਕੀਤੀ ਜਾਵੇ ਅਤੇ ਪੱਲਣਪੁਰ ਦੇ ਇੱਕ ਘਰ ਨੂੰ ਜਾਂ ਰਿਜ਼ਾਰਟ ਨੂੰ ਸੜਕ ਦਿੱਤੀ ਹੈ, ਉਸ ਦਾ ਸਾਰਾ ਖਰਚਾ ਸੁਖਬੀਰ ਬਾਦਲ ਅਤੇ ਜਿਹੜੇ ਅਫਸਰਾਂ ਨੇ ਅਜਿਹਾ ਕੰਮ ਕੀਤਾ ਹੈ, ਉਨ੍ਹਾਂ ਦੇ ਖਾਤੇ ਵਿੱਚੋਂ ਲਿਆ ਜਾਵੇ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇ ਗਾ, ਤੁਸੀਂ ਇੱਥੇ ਬੈਠੇ ਸੀ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੇ ਪਰਕਾਸ਼ ਸਿੰਘ ਬਾਦਲ ਉਥੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਬੈਠੇ ਸੀ । ਇਹ ਸਾਲ 2002 ਦੀ ਗੱਲ ਹੈ । ਉਨ੍ਹਾਂ ਨੇ ਕਿਹਾ ਕਿ ਕੈਪਟਨ ਸਾਹਿਬ, ਇਨ੍ਹਾਂ ਅਫਸਰਾਂ ਤੇ ਬਹੁਤਾ ਧਿਆਨ ਨਾ ਦੇਣਾ । ਮੇਰਾ ਕੋਈ ਸਪੈਸ਼ਲ ਸੈਕਟਰੀ ਹੁੰਦਾ ਸੀ । ਮੈਂ ਜਦੋਂ ਬਾਥਰੂਮ ਵਿੱਚ ਡਿੱਗਾ, ਉਸ ਨੇ ਡਾਕਟਰ ਨੂੰ ਫੋਨ ਨਹੀਂ ਕੀਤਾ, ਉਸ ਨੇ ਤੁਹਾਨੂੰ ਸਭ ਤੋਂ ਪਹਿਲਾਂ ਫੋਨ ਕੀਤਾ ਕਿ ਬਾਦਲ ਡਿੱਗ ਗਿਆ ਹੈ ਤੇ ਤੁਹਾਡੀ ਗੱਲ ਬਣ ਗਈ ਹੈ। ਇਹੀ ਕਿਹਾ ਸੀ । ਜਦੋਂ ਸਰਕਾਰ ਬਣੀ, ਪਹਿਲਾਂ ਉਸ ਨੂੰ ਪਰਕਾਸ਼ ਸਿੰਘ ਬਾਦਲ ਨੇ ਇਰੀਗੇਸ਼ਨ ਸੈਕਟਰੀ ਲਗਾਇਆ । ਉਧਰ ਲੁੱਟ ਮਚਾਈ ਤੇ ਉਸੀ ਅਫਸਰ ਨੂੰ ਬਾਅਦ ਵਿੱਚ ਪੰਜਾਬ ਦਾ

**Expunged as ordered by the Chair.

[ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ]

ਚੀਫ ਸੈਕਟਰੀ ਬਣਾਇਆ ਗਿਆ । ਕਿੱਥੋਂ ਚੋਰੀ ਰੁਕੇਗੀ ? ਇਸ ਲਈ ਜਿਨ੍ਹਾਂ ਨੇ ਫਾਈਲਾਂ ਤੇ ਗਲਤ ਸਾਈਨ ਕੀਤੇ, ਉਨ੍ਹਾਂ ਦੀ ਰਿਸਪਾਂਸੀਬਿਲਟੀ ਫਿਕਸ ਕੀਤੀ ਜਾਵੇ ਤੇ ਜਿਵੇਂ ਪਾਲੇਟੀਸ਼ੀਅਨ ਜਾਂ ਕਿਸੇ ਹੋਰ ਨੂੰ ਫਿਕਸ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਉਨ੍ਹਾਂ ਦੀ ਵੀ ਰਿਸਪਾਂਸੀਬਿਲਟੀ ਫਿਕਸ ਕੀਤੀ ਜਾਵੇ । (ਥੰਪਿੰਗ)

ਸਪੀਕਰ ਸਾਹਿਬ, ਅਸੀਂ ਪੰਜਾਬ ਵਿੱਚੋਂ ਕੁਰੱਪਸ਼ਨ ਖਤਮ ਕਰਨ ਦੀ ਕਸਮ ਖਾਧੀ ਹੈ । ਲੋਕਾਂ ਨੂੰ ਸਾਡੇ ਤੇ ਬਹੁਤ ਆਸਾਂ ਹਨ ਕਿਉਂਕਿ ਇਨ੍ਹਾਂ ਨੇ ਪੰਜਾਬ ਕੰਗਾਲ ਕਰਕੇ ਰੱਖ ਦਿੱਤਾ ਹੈ । ਜਿਹੜਾ ਇਹ ਵਾਈਟ ਪੇਪਰ ਚੁੱਕੀ ਫਿਰਦੇ ਹਨ, ਇਹ ਸੁਖਬੀਰ ਦਾ ਵਾਈਟ ਪੇਪਰ ਨਹੀਂ, ਇਹ ਚਿੱਟੇ ਦਾ ਪੇਪਰ ਹੈ ਕਿ ਮੈਂ ਕਿੰਨੇ ਬੱਚੇ ਮਾਰੇ ਹਨ, ਕਿੰਨੇ ਵੇਚੇ ਹਨ ਤੇ ਕਿਨ੍ਹਾਂ-ਕਿਨ੍ਹਾਂ ਰਾਹੀਂ ਵੇਚੇ ਹਨ । ਅੱਜ ਉਸ ਨੇ ਕਿਹਾ, ਕੋਈ ਘੁੱਗੀ ਸੀ, ਕੋਈ ਕੁਝ ਸੀ, ਮੈਂ ਪੁੱਛਣਾ ਚਾਹੁੰਦਾ ਹਾਂ, ਜਿਸ ਦਿਨ ਦਾ ਪਰਕਾਸ਼ ਸਿੰਘ ਬਾਦਲ ਥੋੜ੍ਹਾ ਜਿਹਾ ਪਿੱਛੇ ਹਟਿਆ ਹੈ, ਇੱਥੇ ** **, ਕੋਈ ** ਕਦੀ ਕੋਈ, ਇਨ੍ਹਾਂ ਨੇ ਅਕਾਲੀ ਦਲ ਤੇ ਪੰਜਾਬ ਦੀ ਪਾਲੇਟਿਕਸ ਦਾ ਬੇੜਾ ਗਰਕ ਕਰ ਕੇ ਰੱਖ ਦਿੱਤਾ । ਇਹ ਨਸ਼ੇ ਲੈ ਕੇ ਆਏ ਹਨ।

ਸਪੀਕਰ ਸਾਹਿਬ, ਅੱਜ ਜਿਨ੍ਹਾਂ ਦੀਆਂ ਕੁਰਬਾਨੀਆਂ ਨਾਲ ਗੁਰਦੁਆਰੇ ਅਜ਼ਾਦ ਹੋਏ, ਉਨ੍ਹਾਂ ਵਿੱਚ ਮੇਰੇ ਆਪਣੇ ਹਲਕੇ ਦੇ ਸਰਦਾਰ ਲਛਮਣ ਸਿੰਘ ਧਾਰੋਵਾਲੀ ਸ਼ਾਮਲ ਹਨ। ਸਾਡੇ ਪਿੰਡ ਦੇ ਪੰਜ ਸਿੰਘਾਂ ਨੇ ਨਨਕਾਣਾ ਸਾਹਿਬ ਵਿਖੇ ਸ਼ਹਾਦਤ ਦਿੱਤੀ । ਸ਼ਹਾਦਤ ਅਸੀਂ ਦਿੱਤੀ ਹੈ ਤੇ ਉਨ੍ਹਾਂ ਨੂੰ ਮੰਨਣ ਸਿਰਫ ਇਹ? ਅੱਜ ਗੁਰਦੁਆਰੇ ਇਨ੍ਹਾਂ ਤੋਂ ਅਜ਼ਾਦ ਕਰਵਾਉਣੇ ਪੈਣਗੇ । ਗੋਲਕ ਉਪਰ ਲਿਖਿਆ ਹੁੰਦਾ ਹੈ, ਗੁਰੂ ਦੀ ਗੋਲਕ, ਗਰੀਬ ਦਾ ਮੂੰਹ । ਜਦੋਂ ਦਾ ਬਾਦਲ ਬਣਿਆ ਹੈ ਤੇ ਅੱਜ ਉਥੇ ਲਿਖਣਾ ਚਾਹੀਦਾ ਹੈ, ** ** ਬਡੂੰਗਰ ਸਾਹਿਬ ਧਰਨੇ ਤੇ ਬੈਠੇ । ਕੀ ਗੱਲ ਅਸੀਂ ਸਿੱਖ ਨਹੀਂ ? ਤੁਸੀਂ ਸਿੱਖ ਨਹੀਂ ? ਜਿਹੜੇ ਸਾਹਮਣੇ ਵੀਰ ਬੈਠੇ ਹਨ (ਆਮ ਆਦਮੀ ਪਾਰਟੀ ਵੱਲ ਇਸ਼ਾਰਾ), ਕੀ ਇਹ ਸਿੱਖ ਨਹੀਂ ? ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਹੋਣ ਤਾਂ ਇਹ ਕਹਿੰਦੇ ਹਨ ਕਿ ਸਹਿਜਧਾਰੀ ਵੋਟ ਨਹੀਂ ਪਾਵੇਗਾ । ਉਥੇ ਸਿੱਖ ਹੀ ਵੋਟ ਪਾਉਣਗੇ ਤੇ ਪਰ ਜਦੋਂ ਮੱਥਾ ਟੇਕਣ ਕੋਈ ਸਹਿਜਧਾਰੀ ਵੀਰ ਜਾਂਦਾ ਹੈ ਤਾਂ ਕੀ ਉਥੇ ਵੀ ਕਹਿਣਗੇ ਕਿ ਸਹਿਜਧਾਰੀ ਮੱਥਾ ਨਾ ਟੇਕੇ, ਇੱਥੇ ਸਿੱਖ ਹੀ ਟੇਕਣਗੇ । ਇਨ੍ਹਾਂ ਨੂੰ ਬਾਬਾ ਨਾਨਕ ਜੀ ਦੀ ਕਰਤਾਰਪੁਰ ਸਾਹਿਬ ਦੀ ਸਾਖੀ ਭੁੱਲ ਗਈ, ਜਿੱਥੇ ਸੰਗਤ ਪੰਗਤ ਲਗਾ ਕੇ ਇੱਕ ਲਾਈਨ ਵਿੱਚ ਬਿਠਾ ਦਿੱਤੀ ਸੀ । ਇਹ ਸਾਰੀਆਂ ਚੀਜ਼ਾਂ ਭੁੱਲ ਗਏ ਹਨ। ** ** ਬਡੂੰਗਰ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਧਰਨੇ ਤੇ ਬੈਠੇ। ਅੱਜ ਉਨ੍ਹਾਂ ਦਾ ਬਿਆਨ ਆਇਆ ਕਿ ਭਿੰਡਰਾਂਵਾਲੇ ਦੀ ਫੋਟੋ ਲਗਾਵਾਂਗੇ । ਕੀ ਗੱਲ, ਤੁਹਾਨੂੰ ਦਸ

---

**Expunged as ordered by the Hon'ble Speaker

ਸਾਲ ਫੋਟੋ ਚੇਤੇ ਕਿਉਂ ਨਹੀਂ ਆਈ ? ਅੱਜ ਤੱਕ ਫੋਟੋ ਦਾ ਨਾਂ ਨਹੀਂ ਲਿਆ ਤੇ ਜਦੋਂ ਸਰਕਾਰ ਨਹੀਂ ਆਈ ਤਾਂ ਉਸੇ ਦਿਨ ਹੀ ਕਹਿ ਦਿੱਤਾ ਕਿ ਅਸੀਂ ਭਿੰਡਰਾਂਵਾਲੇ ਦੀ ਫੋਟੋ ਲਗਾਵਾਂਗੇ ।

-----

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ :** ਸਰਦਾਰ ਸੁਖਜਿੰਦਰ ਸਿੰਘ ਜੀ, ਇੱਕ ਮਿੰਟ । ਅਟੈਂਸ਼ਨ ਪਲੀਜ਼। ਹਾਊਸ ਦਾ ਸਮਾਂ 6.30 ਵਜੇ ਤੱਕ ਹੈ। ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਸਦਨ ਦਾ ਸਮਾਂ ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ ।

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਉਥੇ ਫੋਟੋ ਲਗਾਈ ਗਈ । ਉਦੋਂ ਕਿਉਂ ਨਹੀਂ ਅਕਾਲੀ ਦਲ ਨੇ ਕੰਡੈਮ ਕੀਤਾ ? ਕਿਉਂ ਨਹੀਂ ਪਰਕਾਸ਼ ਸਿੰਘ ਬਾਦਲ ਹੋਰਾਂ ਦੀ ਜ਼ੁਬਾਨ ਖੁੱਲ੍ਹੀ ? ਇਸ ਦਾ ਮਤਲਬ ਇਹ ਕਿ ਇਹ ਪੰਜਾਬ ਦਾ ਮਾਹੌਲ ਖਰਾਬ ਕਰਨਾ ਚਾਹੁੰਦੇ ਹਨ । ਜੇ ਅਸੀਂ ਟਰਾਂਸਪੋਰਟ ਦੀ ਗੱਲ ਕਰੀਏ, ਸੀ.ਐਮ. ਸਾਹਿਬ, ਪੰਜਾਬ ਵਿੱਚ ਸਾਲ 1990 ਵਿੱਚ ਤੁਸੀਂ ਸਟੇਜ ਤੇ ਕਿਹਾ ਸੀ, 1990 ਵਿੱਚ ਬਾਦਲ ਦੀਆਂ ਚਾਰ ਬੱਸਾਂ ਹੁੰਦੀਆਂ ਸਨ ਤੇ ਅੱਜ 700 ਬੱਸ ਬਣ ਗਈ ਹੈ ।ਕਿੱਥੋਂ ਇੰਨੀਆਂ ਬੱਸਾਂ ਆ ਗਈਆਂ ? ਜਿਹੜੇ ਅਫਸਰਾਂ ਨੇ ਰੋਡਵੇਜ਼ ਦੇ ਅਤੇ ਪੀ.ਆਰ.ਟੀ.ਸੀ. ਦੇ ਚੰਗੇ ਰੂਟ ਬੰਦ ਕੀਤੇ ਹਨ, ਕੀ ਉਨ੍ਹਾਂ ਦੀ ਰਿਸਪਾਂਸੇਬਿਲਟੀ ਫਿਕਸ ਕਰਾਂਗੇ ਕਿ ਕਿਉਂ ਬੰਦ ਕੀਤੇ? ਕਿਉਂ ਇਨ੍ਹਾਂ ਨੂੰ ਅਰਬਾਂ ਰੁਪਿਆਂ ਦਾ ਫਾਇਦਾ ਦਿੱਤਾ? ਉਹ ਅਫਸਰਾਂ ਨੇ ਦਿੱਤਾ ਹੈ। ਪਰਕਾਸ਼ ਸਿੰਘ ਬਾਦਲ ਨੇ ਨਾਮ ਕੱਟ ਕੇ, ਰੂਟ ਨਹੀਂ ਕੱਟੇ, ਉਸ ਨੇ ਟਾਈਮ ਟੇਬਲ ਨੂੰ ਨਹੀਂ ਬਣਾਇਆ ਸਗੋਂ ਜਿਹੜੇ ਅੱਗੇ ਉਸ ਦੇ ਅਫ਼ਸਰ ਸੀ, ਉਨ੍ਹਾਂ ਨੇ ਟਾਈਮ ਟੇਬਲ ਬਣਾ ਕੇ ਆਪਣੇ ਆਕਾ ਨੂੰ ਖੁਸ਼ ਕੀਤਾ। ਜਿਹੜੀਆਂ ਇਹ ਚੀਜਾਂ ਹਨ, ਇਨ੍ਹਾਂ ਦਾ ਵੀ ਸਾਨੂੰ ਧਿਆਨ ਰੱਖਣਾ ਪਵੇਗਾ।

ਮੈਂ ਬੱਸ ਹੁਣ ਲਾਸਟ ਗੱਲ ਕਰਨੀ ਹੈ। ਪੰਜਾਬ ਦੇ ਵਿੱਚ ਬੇਰੁਜ਼ਗਾਰੀ ਹੈ, ਅੱਜ ਕੈਪਟਨ ਅਮਰਿੰਦਰ ਸਿੰਘ ਹੁਰਾਂ ਵੱਲ ਪੰਜਾਬ ਦੇ ਨੌਜਵਾਨ ਵੇਖ ਰਹੇ ਹਨ, ਪੰਜਾਬ ਦੇ

[ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ]
ਲੋਕ ਵੇਖ ਰਹੇ ਹਨ ਕਿ ਪੰਜਾਬ ਦਾ ਨਸ਼ਾ ਖਤਮ ਕਰਨ ਵਾਲਾ ਹੈ। ਕੈਪਟਨ ਸਾਹਿਬ, ਤੁਹਾਡੇ ਤੇ ਲੋਕਾਂ ਨੂੰ ਬੜੀ ਵੱਡੀ ਆਸ ਹੈ। ਤੁਹਾਡੀ ਜ਼ੁਬਾਨ ਨੂੰ ਵੋਟਾਂ ਪਈਆਂ ਹਨ, ਤੁਹਾਡੇ ਨਾਮ ਨੂੰ ਪਈਆਂ ਹਨ। ਲੋਕਾਂ ਨੇ ਇਹ ਵੀ ਕਿਹਾ ਕਿ ਕੈਪਟਨ ਅਮਰਿੰਦਰ ਸਿੰਘ ਨੇ ਜੋ ਸਾਲ 2002 ਵਿੱਚ ਕੀਤਾ, ਉਹ ਫਿਰ ਕਰੇਗਾ। ਤੁਸੀਂ ਇੱਕ ਪਰਿਵਾਰ ਤੇ ਕੇਸ ਬਣਾਇਆ, ਸਾਡੀ ਸਰਕਾਰ ਨੇ ਬਣਾਇਆ ਜਿਹੜੇ ਇਨ੍ਹਾਂ ਨੇ ਉਸ ਵੇਲੇ ਗਬਨ ਕੀਤੇ। ਪੰਜ ਸਾਲ ਤੋਂ ਬਾਅਦ ਉਸੇ ਹੀ ਵਿਜੀਲੈਂਸ ਦੇ ਜਿਹੜੇ ਅਫਸਰ ਸੀ, ਉਹ ਹੋਸਟਾਈਲ ਹੋ ਗਏ। ਪਰਚਾ ਹੋਇਆ, ਗਵਾਹ ਬਹਿ ਗਏ। ਸਾਬਕਾ ਮੁੱਖ ਮੰਤਰੀ ਪਰਕਾਸ਼ ਸਿੰਘ ਬਾਦਲ ਬਰੀ ਨਹੀਂ ਹੋਇਆ। ਸਰਦਾਰ ਪਰਕਾਸ਼ ਸਿੰਘ ਬਾਦਲ ਕੋਰਟ ਵੱਲੋਂ ਐਗਜ਼ੋਨਰੇਟ ਨਹੀਂ ਹੋਇਆ। ਸਾਰੇ ਗਵਾਹ ਬਹਿ ਗਏ। ਉਨ੍ਹਾਂ ਸਬੰਧਿਤ ਅਫਸਰਾਂ ਦੀ ਵੀ ਰਿਸਪਾਂਸੇਬਿਲਟੀ ਫਿਕਸ ਕਰੀਏ ਕਿ ਪਰਚਾ ਕੀਤਾ ਸੀ ਅਤੇ ਤੁਸੀਂ ਗਵਾਹੀਆਂ ਤੋਂ ਕਿਉਂ ਬੈਠੇ। (ਥੰਪਿੰਗ) ਤਾਂ ਹੀ ਪੰਜਾਬ ਵਿਚੋਂ ਬੇਈਮਾਨੀ ਖਤਮ ਹੋਏਗੀ। ਜੇ ਇਸੇ ਤਰ੍ਹਾਂ ਹੀ ਥੰਪਿੰਗ ਕਰਦੇ ਰਹੇ, ਇਨ੍ਹਾਂ ਨੇ ਸਾਨੂੰ ਮਾਰ ਦੇਣਾ ਹੈ। ਪੰਜਾਬ ਨੇ ਮਰ ਜਾਣਾ ਹੈ, ਇਨ੍ਹਾਂ ਕੋਲੋਂ ਬਚ ਜਾਵੋ। ਬੇਈਮਾਨਾਂ ਨੂੰ ਨੰਗੇ ਕਰ ਦੇਈਏ। ਉਨ੍ਹਾਂ ਨੂੰ ਕਚਹਿਰੀ ਵਿੱਚ ਖੜ੍ਹੇ ਕਰੀਏ ਅਤੇ ਜਿਹੜਾ ਨਾਲ ਅਫਸਰ ਹੈ, ਉਹ ਵੀ ਨਾਲ ਹੀ ਖੜ੍ਹਾ ਹੋਵੇ, ਫਿਰ ਪੰਜਾਬ ਵਿੱਚੋਂ ਬੇਈਮਾਨੀ ਮੁੱਕੇਗੀ। (ਥੰਪਿੰਗ) ਮੈਂ ਲਾਸਟ ਵਿੱਚ ਇੱਕੋ ਹੀ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਅਸੀਂ ਬਠਿੰਡੇ ਰੈਲੀ ਕੀਤੀ, ਤੁਸੀਂ ਉਸ ਵੇਲੇ ਕਸਮ ਖਾਧੀ। ਤੁਹਾਡਾ ਜਿਹੜਾ ਪਰਿਵਾਰ ਹੈ, ਬਾਬਾ ਆਲਾ ਸਿੰਘ ਤੁਹਾਡੇ ਵੱਡੇ ਹਨ। ਉਨ੍ਹਾਂ ਨੂੰ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਰਾਂ ਨੇ ਅੰਮ੍ਰਿਤ ਛਕਾਇਆ ਅਤੇ ਉਹ ਆਲਾ ਸਿੰਘ ਬਣੇ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਛਕਾਉਣ ਤੋਂ ਬਾਅਦ ਤੁਹਾਨੂੰ ਕਈ ਸ਼ਸ਼ਤਰ ਉਨ੍ਹਾਂ ਵੱਲੋਂ ਬਖਸ਼ਿਸ਼ ਹੋਏ।ਬਾਦਲ ਤਾਂ ਐਵੇਂ ਹੀ ਸ਼ਸ਼ਤਰ ਦਰਸ਼ਨ ਕਰਵਾਉਣ ਦਾ ਡਰਾਮਾ ਕਰਦੇ ਰਹੇ ਹਨ, ਜਿਹੜੇ ਲੈ ਕੇ ਫਿਰਦੇ ਰਹੇ ਹਨ। ਜੇ ਦਰਸ਼ਨ ਕਰਨੇ ਹਨ ਤਾਂ ਉਥੇ ਇਨ੍ਹਾਂ ਦੇ ਜਾ ਕੇ ਕਰਨ। ਉਸ ਗੁਟਕੇ ਦੀ ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਤੁਹਾਨੂੰ ਬਖਸ਼ਿਸ਼ ਹੋਈ ਹੈ, ਉਸ ਗੁਟਕੇ ਨੂੰ ਫੜ ਕੇ ਤੁਸੀਂ ਕਸਮ ਖਾਧੀ ਕਿ ਮੈਂ ਪੰਜਾਬ ਵਿੱਚੋਂ ਨਸ਼ਾ ਤੇ ਬੇਈਮਾਨੀ ਖਤਮ ਕਰਾਂਗਾ। ਅੱਜ ਪੰਜਾਬ ਦੇ ਲੋਕ ਵੇਖ ਰਹੇ ਹਨ ਕਿ ਕੈਪਟਨ ਅਮਰਿੰਦਰ ਸਿੰਘ ਨੇ ਕਸਮ ਖਾਧੀ ਸੀ, ਹੁਣ ਉਹ ਕਿੰਨੇ ਚਿਰ ਵਿੱਚ ਨਸ਼ਾ ਖਤਮ ਕਰਨਗੇ। ਮੈਂ ਲੋਕਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਕਸਮ ਅਤੇ ਕੈਪਟਨ ਅਮਰਿੰਦਰ ਸਿੰਘ ਦੀ ਜ਼ੁਬਾਨ ਕਦੇ ਨਹੀਂ ਪਿੱਛੇ ਹਟ ਸਕਦੀ। ਚੀਫ ਮਨਿਸਟਰੀਆਂ ਬਹੁਤ ਛੋਟੀਆਂ ਗੱਲਾਂ ਹਨ। ਮੈਂ ਤੁਹਾਨੂੰ ਇੱਕੋ ਹੀ ਅਪੀਲ ਕਰਾਂਗਾ ਕਿ ਉਹ ਸੌਦਾਗਰ ਬੈਠਾ ਹੈ, ਜਿਹੜਾ ਨਾਅਰੇ ਲਗਾਉਂਦਾ ਚਲਾ ਗਿਆ। ਉਸ ਨੂੰ ਇਕੱਲੇ ਨੂੰ ਹੀ ਫੜ ਕੇ ਅੰਦਰ ਦੇ ਦੇਈਏ ਤਾਂ ਪੰਜਾਬ

ਦਾ ਨਸ਼ਾ ਇੱਕ ਦਿਨ ਵਿੱਚ ਹੀ ਖਤਮ ਹੋ ਜਾਵੇਗਾ। (ਥੰਪਿੰਗ) ਮੈਨੂੰ ਪਾਹੜਾ ਸਾਹਿਬ ਨੇ ਇੱਕ ਕਾਗਜ਼ ਫੜਾਇਆ ਹੈ, ਇਨ੍ਹਾਂ ਦੇ ਸਾਰੇ ਹੀ ਸਪੋਰਟਰ ਨਸ਼ਾ ਵੇਚਦੇ ਹਨ। ਇਹ ਪਾਹੜਾ ਸਾਹਿਬ ਦੇ ਇਲਾਕੇ ਵਿੱਚੋਂ, ਇਨ੍ਹਾਂ ਦੇ ਹਲਕੇ ਦੇ ਪਿੰਡ ਬੱਬੇਹਾਲੀ ਦਾ ਸਰਪੰਚ ਫੜਿਆ ਗਿਆ। ਉਸ ਦੇ ਕੋਲੋਂ ਜਿਹੜੀ ਗੱਡੀ ਫੜੀ ਹੈ, ਉਹ ਵੀ ਨਾਭੇ ਜੇਲ੍ਹ ਦੀ ਫੜੀ ਹੈ। ਸੀ.ਐਮ. ਸਾਹਿਬ, ਤੁਹਾਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਅਸੀਂ ਇੱਕ ਚੀਜ਼ ਗੈਂਗਸਟਰ ਕਹਿੰਦੇ ਹਾਂ, ਇਹ ਲਫਜ਼ ਬੰਦ ਕਰ ਦੇਈਏ। ਉਨ੍ਹਾਂ ਨੂੰ ਪੈਟੀ ਕ੍ਰਿਮੀਨਲਜ਼ ਕਹੀਏ। ਗੈਂਗਸਟਰ ਕਹਿ ਕੇ ਉਨ੍ਹਾਂ ਨੂੰ ਅਸੀਂ ਹੀਰੋ ਬਣਾ ਰਹੇ ਹਾਂ। ਉਹ ਕ੍ਰਿਮੀਨਲਜ਼ ਹਨ। ਉਹ ਪੰਜਾਬ ਦੀ ਜਵਾਨੀ ਅਤੇ ਪੰਜਾਬ ਦੇ ਲੋਕਾਂ ਨੂੰ ਖਤਮ ਕਰ ਰਹੇ ਹਨ। ਉਨ੍ਹਾਂ ਦਾ ਇਹ ਨਾਮ ਬੰਦ ਕਰੀਏ। ਜਿਹੜੀ ਅਸੀਂ ਇੰਟਰਨੈਸ਼ਨਲ ਮਾਰਕੀਟ ਦੀ ਵਿਖਾ ਦਿੰਦੇ ਹਾਂ ਕਿ ਪੰਜ ਕਰੋੜ ਰੁਪਏ ਦੀ ਹੈਰੋਇਨ ਫੜੀ ਗਈ, ਉਹ ਵੀ ਬੰਦ ਕਰੀਏ। ਜੋ ਪੰਜਾਬ ਦੇ ਵਿੱਚ ਉਸ ਦਾ ਰੇਟ ਹੈ, ਉਹੀ ਦੱਸਿਆ ਕਰੀਏ। ਇਸ ਨਾਲ ਲੋਕ ਐਟਰੈਕਟ ਹੁੰਦੇ ਹਨ। ਇਹ ਚੀਜ਼ਾਂ ਬੰਦ ਕਰਨੀਆਂ ਚਾਹੀਦੀਆਂ ਹਨ।

ਸਪੀਕਰ ਸਾਹਿਬ, ਲਾਸਟ ਵਿੱਚ ਮੈਂ ਤੁਹਾਨੂੰ ਇੱਕ ਬੇਨਤੀ ਕਰਨੀ ਹੈ, ਤੁਸੀਂ ਵੀ ਸੁਣੀ ਹੋਏਗੀ। ਇਹ ਖ਼ਬਰ ਬੜੀ ਵਾਇਰਲ ਹੋਈ ਹੈ। ਟਾਈਮਜ਼ ਆਫ ਇੰਡੀਆ ਨੇ ਵੀ ਖ਼ਬਰ ਲਗਾਈ। ਕੱਲ੍ਹ ਭੁੱਲਰ ਸਾਹਿਬ ਉਥੇ ਗਏ ਹਨ। ਸਾਬਕਾ ਅੱਤਵਾਦੀ, ਇਸੇ ਹਾਊਸ ਵਿੱਚ ਇੱਥੇ ਬੈਠਿਆਂ ਹੀ ਬੋਲਦਿਆਂ ਕਿਹਾ ਕਿ ਮੈਂ ਅੱਤਵਾਦੀ ਸੀ, ਅੱਤਵਾਦੀ ਹਾਂ ਅਤੇ ਅੱਤਵਾਦੀ ਰਹਾਂਗਾ ਅਤੇ ਉੱਠ ਕੇ ਪੂਰੀ ਕਾਂਗਰਸ ਨੂੰ ਗਾਲ਼ ਕੱਢੀ ਅਤੇ ਉਥੋਂ ਦੇ ਡੀ.ਸੀ. ਨੂੰ ਜੋ ਉਸ ਨੇ ਲਫਜ਼ ਬੋਲੇ ਹਨ, ਮੈਂ ਤਾਂ ਕਹਿੰਦਾ ਹਾਂ ਕਿ ਉਥੋਂ ਦੇ ਡੀ.ਸੀ. ਨੂੰ ਸਾਨੂੰ ਇਮੀਜੀਏਟਲੀ ਸਸਪੈਂਡ ਕਰ ਦੇਣਾ ਚਾਹੀਦਾ ਹੈ ਜਾਂ ਫਿਰ ਟਰਾਂਸਫਰ ਕਰ ਦੇਣਾ ਚਾਹੀਦਾ ਹੈ (ਥੰਪਿੰਗ) ਜਾਂ ਡਿਸਮਸ ਕਰਨਾ ਚਾਹੀਦਾ ਹੈ ਜਿਹੜਾ ਉਥੇ ਗੱਲਾਂ ਸੁਣਦਾ ਰਿਹਾ ਔਰ ਉਸ ਪੈਟੀ ਕ੍ਰਿਮੀਨਲ ਨੂੰ ਫੜ ਕੇ ਅੰਦਰ ਦੇਣਾ ਚਾਹੀਦਾ ਸੀ, ਜਿਸ ਨੇ ਲਲਕਾਰਿਆ ਕਿ ਆਓ ਮੈਂ ਤੁਹਾਨੂੰ .....ਜੋ-ਜੋ ਉਸ ਦੇ ਵਰਡਜ਼ ਹਨ, ਉਸ ਨੇ ਇਹ ਵੀ ਕਿਹਾ ਕਿ ਅਸੀਂ ਜੋਧਪੁਰ ਦੀਆਂ ਜੇਲ੍ਹਾਂ ਕੱਟ ਕੇ ਆਏ ਹਾਂ, ਅਸੀਂ ਅੱਤਵਾਦ ਵੇਲੇ ਨਹੀ ਡਰੇ, ਹੁਣ ਇਹ ਸਰਕਾਰ ਕੀ ਕਰੇਗੀ। ਇਹ ਜਿਹੜੇ ਪੈਟੀ ਕ੍ਰਿਮੀਨਲਜ਼ ਹਨ, ਇਨ੍ਹਾਂ ਨੂੰ ਸਾਨੂੰ ਨੱਥ ਪਾਉਣੀ ਪੈਣੀ ਹੈ। ਇਹ ਜਿੰਨੇ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਅਸੀਂ ਜਦੋਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ .....

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਸਪੀਕਰ ਸਾਹਿਬ, ਮੈਂ ਸਿਰਫ ਇੱਕ ਗੱਲ ਕਰਨੀ ਹੈ, ਮੈਂ ਸੀ.ਐਮ.ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਨਫੈਸ਼ਨ ਕੀਤਾ ਹੈ ਕਿ ਅਸੀਂ ਦਸ-ਦਸ ਬੰਦੇ ਮਾਰ ਕੇ ਜੇਲ੍ਹਾਂ ਵਿੱਚ ਜਾ ਕੇ ਆਏ ਹਾਂ। ਇਹ ਉਹ ਆਪ ਬੋਲਿਆ ਸੀ।

ਮੈਂ ਸੀ.ਐਮ.ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ, ਤੁਰੰਤ ਇਨਕੁਆਰੀ ਮਾਰਕ ਹੋਣੀ ਚਾਹੀਦੀ ਹੈ ਤੇ ਉਸ ਬੰਦੇ ਨੂੰ ਬੁੱਕ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਪਲੀਜ਼, ਤੁਸੀਂ ਬੈਠੋ ਜੀ।

**ਸਰਦਾਰ ਰਮਨਜੀਤ ਸਿੰਘ ਸਿੱਕੀ:** ਸਪੀਕਰ ਸਾਹਿਬ, ਜਿਹੜੇ ਉਹ ਕਹਿੰਦੇ ਹਨ, ਜਿਸ ਨੇ ਦਸ-ਦਸ ਬੰਦੇ ਮਾਰੇ ਹਨ, ਉਨ੍ਹਾਂ ਦੇ ਪਰਿਵਾਰ ਅੱਜ ਵੀ ਸਾਡੇ ਵਿੱਚ ਹਨ। ਸਾਡੇ ਭੁੱਲਰ ਸਾਹਿਬ ਹਨ..

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਭੁੱਲਰ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਸਰਦਾਰ ਰਮਨਜੀਤ ਸਿੰਘ ਸਿੱਕੀ ਦੀ ਸੀਟ ਤੇ ਖੜ੍ਹੇ ਹੋ ਕੇ ਬੋਲਣਾ ਚਾਹੁੰਦੇ ਸਨ।)

**ਮਾਨਯੋਗ ਸਪੀਕਰ:** ਸੁਖਪਾਲ ਜੀ, ਤੁਸੀਂ ਆਪਣੀ ਸੀਟ ਤੋਂ ਹੀ ਬੋਲ ਸਕਦੇ ਹੋ। ਇਸ ਤਰ੍ਹਾਂ ਨਹੀਂ ਬੋਲ ਸਕਦੇ। ਜੋ ਤੁਸੀਂ ਬੋਲਣਾ ਹੈ, ਆਪਣੀ ਸੀਟ ਦੇ ਉਤੇ ਜਾ ਕੇ ਬੋਲੋ। ਰੰਧਾਵਾ ਜੀ, ਤੁਸੀਂ ਆਪਣੀ ਗੱਲ ਨੂੰ ਖਤਮ ਕਰੋ। ਸੀ.ਐਮ.ਸਾਹਿਬ ਨੇ ਵੀ ਬੋਲਣਾ ਹੈ। ਪਲੀਜ਼, ਤੁਸੀਂ ਆਪਣੀ ਗੱਲ ਖਤਮ ਕਰੋ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਪਰਟੀਕੁਲਰ ਇੰਸੀਡੈਂਸ ਤਾਂ ਸੁਣ ਲੈਣ । ਮੈਂ ਦੋ ਮਿੰਟ ਗੱਲ ਕਹਿਣਾ ਚਾਹੁੰਦਾ ਹਾਂ, ਮੇਰੀ ਗੱਲ ਸੁਣ ਲਵੋ। ਸਪੀਕਰ ਸਾਹਿਬ, ਜਿੱਥੇ ਤੁਸੀਂ ਬੈਠੇ ਹੋ, ਇਸੇ ਚੇਅਰ ਤੇ ਸਰਦਾਰ ਹਰਚਰਨ ਸਿੰਘ ਅਜਨਾਲਾ ਸਪੀਕਰ ਹੁੰਦੇ ਸੀ, ਉਨ੍ਹਾਂ ਦੇ ਘਰ ਵਿੱਚ ਜਾ ਕੇ ਬੰਬ ਸੁੱਟਿਆ ਗਿਆ ਸੀ । ਜਿਹੜਾ ਉਥੇ ਬੋਲ ਗਿਆ ਤੇ ਜਿਹੜਾ ਸਟੇਜਾਂ ਦੇ ਉਤੇ ਖਲੋ ਕੇ ਇਹੋ ਜਿਹੀਆਂ ਗੱਲਾਂ ਕਰਦਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਸਾਨੂੰ ਉਥੋਂ ਦੀ ਐਡਮਨਿਸਟ੍ਰੇਸ਼ਨ ਦੇ ਖਿਲਾਫ ਵੀ ਪੂਰੀ ਸਖਤੀ ਨਾਲ ਚੱਲਣਾ ਚਾਹੀਦਾ ਹੈ। ਇੱਕ ਹੋਰ ਜਿਸ ਵੇਲੇ ਆਪਾਂ ਇਹ ਕਹਿੰਦੇ ਹਾਂ ਕਿ ਇਨ੍ਹਾਂ ਨੂੰ ਸਕਿਉਰਿਟੀ ਇੰਨੀ ਚਾਹੀਦੀ ਹੈ ਕਿ ਕੋਈ ਬਾਹਰ ਨਾ ਜਾਵੇ ਤੇ ਜੇ ਉਹ ਅਰਦਾਸਾਂ ਗਲਤ ਕਰਨਗੇ ਤਾਂ ਸਿੱਖੀ ਨੂੰ ਖਰਾਬ ਕਰਨਗੇ ਜਾਂ ਕਿਸੇ ਆਮ ਪਬਲਿਕ ਨੂੰ ਤੰਗ ਕਰਨਗੇ ਤਾਂ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਲੋਕਾਂ ਦੀ ਸਕਿਉਰਿਟੀ ਵਾਪਸ ਲੈਣੀ ਚਾਹੀਦੀ ਹੈ ਔਰ ਇਨ੍ਹਾਂ ਨੂੰ ਲੋਕਾਂ ਦੀ ਕਚਹਿਰੀ ਵਿਚ ਖੜ੍ਹੇ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਕੀ-ਕੀ ਬੋਲਿਆ ਹੈ ਤੇ ਕੀ-ਕੀ ਕੀਤਾ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕੈਪਟਨ ਸਾਹਿਬ, ਤੁਹਾਨੂੰ ਪੰਜਾਬ ਵਿੱਚ ਅੱਜ ਸ਼ਾਂਤੀ ਦਾ ਮਾਹੌਲ ਬਣਾ ਕੇ ਰੱਖਣਾ ਪੈਣਾ ਹੈ। ਇਹ ਜਿਹੜੇ ਸਾਹਮਣੇ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਇਹ ਜੇ ਜਾ ਕੇ ਸਟੇਜਾਂ ਲਗਾ-ਲਗਾ ਕੇ ਭਾਸ਼ਣ ਕਰਦੇ ਹਨ ਤਾਂ ਇਨ੍ਹਾਂ ਨੂੰ ਕਹੋ ਕਿ ਤੁਸੀਂ ਰੇਤਾ ਵੀ ਖਾ ਗਏ, ਜਵਾਨੀ ਤੁਸੀਂ ਖਾ ਗਏ, ਟਰਾਂਸਪੋਰਟ ਤੁਸੀਂ ਖਾ ਗਏ,

ਕਿਸਾਨੀ ਖਾ ਗਏ, ਇਨ੍ਹਾਂ ਨੂੰ ਹੁਣ ਪੰਜਾਬ ਨਹੀਂ ਖਾਣ ਦੇਣਾ। ਮੇਰੀ ਤੁਹਾਨੂੰ ਇੱਕੋ ਹੀ ਬੇਨਤੀ ਹੈ ਕਿ ਇਨ੍ਹਾਂ ਦਾ ਜਿਹੜਾ ਫਾਸਟਵੇਅ ਚੈਨਲ ਹੈ, ਉਹ ਇੰਨਾ ਝੂਠ ਬੋਲਦਾ ਹੈ, ਪੀ.ਟੀ.ਸੀ. ਚੈਨਲ ਇੰਨਾ ਝੂਠ ਬੋਲਦਾ ਹੈ, ਉਸ ਦੀ ਲਗਾਮ ਕੱਸੀ ਜਾਵੇ। ਫਾਸਟਵੇਅ ਕੇਬਲ ਵਾਲਿਆਂ ਨੇ ਪੰਜਾਬ ਵਿੱਚ ਲੋਕਾਂ ਦਾ ਰੁਜ਼ਗਾਰ ਬੰਦ ਕੀਤਾ ਹੈ, ਪਹਿਲਾਂ 200-200 ਮੁੰਡਾ ਕੇਬਲ ਚਲਾਉਂਦਾ ਸੀ ਔਰ ਤਕਰੀਬਨ ਦਸ-ਦਸ ਹਜ਼ਾਰ ਰੁਪਿਆ ਪ੍ਰਤੀ ਮਹੀਨਾ ਕਮਾਉਂਦਾ ਸੀ, ਇਸ ਇੱਕ ਬੰਦੇ ਦੇ ਕੰਮ ਨੂੰ ਬੰਦ ਕਰਕੇ ਢਾਈ-ਤਿੰਨ ਲੱਖ ਬੱਚਿਆਂ ਨੂੰ ਰੋਜ਼ਗਾਰ ਦਿੱਤਾ ਜਾ ਸਕਦਾ ਹੈ। ਸਪੀਕਰ ਸਾਹਿਬ, ਇਸ ਕਰਕੇ ਤੁਹਾਡਾ ਬਹੁਤ-ਬਹੁਤ ਧੰਨਵਾਦ ਤੇ ਮੈਂ ਆਸ ਕਰਦਾ ਹਾਂ ਕਿ ਜੋ ਇੱਥੇ ਕਿਹਾ ਗਿਆ ਹੈ, ਸੀ.ਐਮ.ਸਾਹਿਬ ਉਨ੍ਹਾਂ ਚੀਜ਼ਾਂ ਦੇ ਉਤੇ ਧਿਆਨ ਦੇਣਗੇ । ਜਿਹੜਾ ਪੁਲਿਸ ਡਿਪਾਰਟਮੈਂਟ ਹੈ, ਉਸ ਨੂੰ ਐਕਟਿਵ ਕਰਨ ਤੇ ਜਿਹੜੇ ਅਫ਼ਸਰਾਂ ਨੇ ਉਨ੍ਹਾਂ ਨਾਲ ਰਲ਼ ਕੇ ਪੰਜਾਬ ਨੂੰ ਲੁੱਟਿਆ ਤੇ ਕੁੱਟਿਆ, ਉਨ੍ਹਾਂ ਦੇ ਉਤੇ ਐਕਸ਼ਨ ਲਿਆ ਜਾਵੇ, ਉਨ੍ਹਾਂ ਦੀ ਜੁਆਇੰਟ ਰਿਸਪਾਂਸੀਬਿਲਟੀ ਫਿਕਸ ਕਰਕੇ ਉਨ੍ਹਾਂ ਤੇ ਵੀ ਬਰਾਬਰ ਪਰਚੇ ਦਰਜ ਕੀਤੇ ਜਾਣ ਤਾਂ ਜੋ ਅੱਗੇ ਤੋਂ ਕੋਈ ਅਫਸਰ ਜਾਂ ਕੋਈ ਹੋਰ ਆਦਮੀ ਇਹੋ-ਜਿਹੀ ਜ਼ੁਅਰਤ ਨਾ ਕਰੇ ਕਿ ਪੰਜਾਬ ਨੂੰ ਕਿਸੇ ਵੀ ਤਰ੍ਹਾਂ ਲੁੱਟ ਸਕੇ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਰਾਜਪਾਲ ਜੀ ਦੇ ਭਾਸ਼ਣ ਦੀ ਪ੍ਰੋੜ੍ਹਤਾ ਕਰਦਾ ਹਾਂ । ਜੋ ਮੈਂ ਬੋਲਿਆ ਹਾਂ ਤੇ ਕੈਪਟਨ ਸਾਹਿਬ ਨੇ ਜੋ ਚੋਣ ਮੈਨੀਫੈਸਟੋ ਵਿੱਚ ਕਿਹਾ ਹੈ, ਅਸੀਂ ਉਸ ਦੇ ਮੁਤਾਬਿਕ ਚੱਲਾਂਗੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

-----

## WELCOME ANNOUNCEMENT BY THE HON'BLE SPEAKER

**ਮਾਨਯੋਗ ਸਪੀਕਰ:** ਮੈਂ, ਸਾਬਕਾ ਕੇਂਦਰੀ ਵਜ਼ੀਰ, ਮਹਾਰਾਣੀ ਪਰਨੀਤ ਕੌਰ ਜੀ ਜਿਹੜੇ ਅੱਜ ਸੈਸ਼ਨ ਦੇਖਣ ਆਏ ਹਨ, ਉਨ੍ਹਾਂ ਦਾ ਸਵਾਗਤ ਕਰਦਾ ਹਾਂ । (ਥੰਪਿੰਗ)

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਪਰ ਜਦੋਂ ਮੈਂ ਆਪਣੀ ਸਟੇਟ ਨੂੰ ਵੇਖਦਾ ਹਾਂ ਕਿ ਸਾਡੀ ਸਟੇਟ ਖੇਤੀਬਾੜੀ ਮੁਖੀ ਸੂਬਾ ਹੈ ਤੇ ਜਦੋਂ ਇਸ ਦੇਸ਼ ਦੀ ਭੂਗੋਲਿਕ ਸਥਿਤੀ ਨੂੰ ਵੇਖਦਾ ਹਾਂ ਤਾਂ ਇਹ ਵੀ ਲੱਗਦਾ ਹੈ ਕਿ ਮੇਰੀ ਸਟੇਟ ਬਾਰਡਰ ਸਟੇਟ ਹੈ । ਜਦੋਂ ਮੈਂ ਆਪਣੇ ਦੇਸ਼ ਦੇ ਸਾਰੇ

ਭੂਗੋਲਿਕ ਨਕਸ਼ੇ ਨੂੰ ਵੇਖਦਾ ਹਾਂ ਤਾਂ ਵੇਖਦਾ ਹਾਂ ਕਿ ਕੁਦਰਤ ਨੇ ਹਰੇਕ ਸਟੇਟ ਨੂੰ ਗੁਜਰ-ਬਸਰ ਕਰਨ ਲਈ ਕੋਈ ਨਾ ਕੋਈ ਜ਼ਰੀਆ, ਕੋਈ ਨਾ ਕੋਈ ਸੋਮਾ ਜ਼ਰੂਰ ਦਿੱਤਾ ਹੈ ਜਿਸ ਸੋਮੇ ਨੂੰ ਵੇਖ ਕੇ ਉਥੋਂ ਦੇ ਰਾਜ ਜਾਂ ਉਥੋਂ ਦੇ ਲੋਕਾਂ ਦੀ ਡਿਵੈਲਪਮੈਂਟ ਹੁੰਦੀ ਹੈ ਅਤੇ ਉਥੋਂ ਦੇ ਰਾਜ ਭਾਗ ਦਾ ਖਰਚਾ ਵੀ ਚਲਦਾ ਹੈ। ਜਦੋਂ ਮੈਂ ਬਿਹਾਰ ਨੂੰ ਵੇਖਦਾ ਹਾਂ ਤਾਂ ਉਨ੍ਹਾਂ ਕੋਲ ਕੋਲਾ ਹੈ ਜਿਸ ਨੂੰ ਉਹ ਮੁੱਲ ਵੇਚਦੇ ਹਨ। ਜਦੋਂ ਰਾਜਸਥਾਨ ਨੂੰ ਵੇਖਦਾ ਹਾਂ, ਉਨ੍ਹਾਂ ਕੋਲ ਪੱਥਰ ਹੈ ਜਿਸ ਨੂੰ ਉਹ ਮੁੱਲ ਵੇਚਦੇ ਹਨ। ਇਸ ਪਾਸੇ (ਹਿਮਾਚਲ ਪ੍ਰਦੇਸ਼) ਵਾਲਿਆਂ ਨੂੰ ਵੇਖਦਾ ਹਾਂ ਕਿ ਇਨ੍ਹਾਂ ਕੋਲ ਲੱਕੜ ਹੈ, ਉਹ ਲੱਕੜ ਮੁੱਲ ਵੇਚਦੇ ਹਨ। ਜਦੋਂ ਅਸਾਮ ਨੂੰ ਵੇਖਦਾ ਹਾਂ ਕਿ ਉਨ੍ਹਾਂ ਕੋਲ ਵਧੀਆ ਇਮਾਰਤੀ ਲੱਕੜ ਹੈ, ਜਿਸ ਨੂੰ ਉਹ ਮੁੱਲ ਵੇਚਦੇ ਹਨ ਪਰ ਪੰਜਾਬ ਕੋਲ ਕੀ ਹੈ? ਸਪੀਕਰ ਸਾਹਿਬ, ਪੰਜਾਬ ਕੋਲ ਪਾਣੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਖੇਤੀ ਮੁਖੀ ਸੂਬੇ ਲਈ ਪਾਣੀ ਦਾ ਹੋਣਾ ਅਤੀ ਜ਼ਰੂਰੀ ਹੈ ਅਤੇ ਜਿਸ ਦਿਨ ਪਾਣੀ ਨਾ ਰਿਹਾ, ਮੈਂ ਸਮਝਦਾ ਹਾਂ ਕਿ ਉਸ ਦਿਨ ਸਾਡੀ ਸਟੇਟ ਦਾ ਰਾਜਸਥਾਨ ਨਾਲੋਂ ਵੀ ਭੈੜਾ ਹਸ਼ਰ ਹੋਵੇਗਾ ਕਿਉਂਕਿ ਉਨ੍ਹਾਂ ਕੋਲ ਤਾਂ ਕੁਦਰਤੀ ਭੰਡਾਰ ਪੱਥਰ ਵੀ ਹੈ, ਉਹ ਉਸ ਨਾਲ ਗੁਜ਼ਾਰਾ ਕਰ ਸਕਦੇ ਹਨ। ਸਪੀਕਰ ਸਾਹਿਬ, ਸਾਡੇ ਕੋਲ ਤਾਂ ਖੇਤੀ ਤੋਂ ਬਗੈਰ ਹੋਰ ਕੁਝ ਹੈ ਵੀ ਨਹੀਂ ਪਰ ਸਾਡੇ ਪਾਣੀ ਤੇ ਇਸ ਦੇਸ਼ ਦੀ ਹਰੇਕ ਸਟੇਟ ਦੀ ਨਿਗਾਹ ਹੈ, ਹਰ ਸਟੇਟ ਟਿਕਟਿਕੀ ਲਗਾ ਕੇ ਬੈਠੀ ਹੈ ਕਿ ਕਿਵੇਂ ਅਸੀਂ ਪੰਜਾਬ ਦੇ ਪਾਣੀ ਨੂੰ ਲੁੱਟ ਕੇ ਲੈ ਜਾਈਏ ਅਤੇ ਮੈਂ ਅੱਜ ਇਹ ਗੱਲ ਕਹਿਣ ਲੱਗਿਆ ਸ਼ਰਮ ਮਹਿਸੂਸ ਕਰਦਾ ਹਾਂ ਕਿ ਸੰਨ 1955 ਵਿੱਚ ਤੇ 1966 ਵਿੱਚ ਸਾਡਾ ਪਾਣੀ ਵਾਲਾ ਬਹੁਤਾ ਹਿੱਸਾ ਲੁੱਟਿਆ ਗਿਆ ਅਤੇ ਲੁਟੇਰੇ, ਜਿਵੇਂ ਰੋਂਦੇ ਬੱਚੇ ਨੂੰ ਮਾਂ ਕੁਲਫੀ ਲੈ ਦਿੰਦੀ ਹੈ, ਇਹ ਕਹਿ ਕੇ ਲੁੱਟ ਕੇ ਲੈ ਗਏ ਕਿ ਤੁਹਾਨੂੰ ਅਸੀਂ ਇਸ ਪਾਣੀ ਦੀ ਕੀਮਤ ਅਦਾ ਕਰਾਂਗੇ। ਸਪੀਕਰ ਸਾਹਿਬ, ਮੈਨੂੰ ਦੁਖ ਤੇ ਅਫਸੋਸ ਹੈ ਕਿ ਅਸੀਂ ਉਹ ਕੀਮਤ ਵਸੂਲ ਕਰਨ ਵਿੱਚ ਨਾਕਾਮਯਾਬ ਰਹੇ। ਇਹ ਜਿਹੜੇ ਦਮਗਜੇ ਮਾਰਦੇ ਗਏ ਹਨ, ਇਨ੍ਹਾਂ ਨੇ ਪੰਜ ਸਾਲ ਨਹੀਂ, 10 ਸਾਲ ਪੰਜਾਬੀਆਂ ਨੂੰ ਰੱਜ ਕੇ ਗੁੰਮਰਾਹ ਕੀਤਾ ਅਤੇ ਉਸ ਦਾ ਨਤੀਜਾ ਅਸੀਂ ਇਨ੍ਹਾਂ ਨੂੰ ਪਿਛਲੇ ਪੰਜ ਸਾਲ ਲਗਾਤਾਰ ਆਖਿਆ, ਇਹ ਮੇਰੇ ਭਰਾ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜਿਹੜੇ ਬੈਠੇ ਹਨ, ਇਹ ਸੁਣਦੇ ਰਹੇ ਹਨ, ਕਿ ਤੁਸੀਂ 25 ਸਾਲ ਰਾਜ ਕਰਨ ਦਾ ਸੁਪਨਾ ਲੈ ਕੇ ਆਏ ਹੋ ਤੇ ਇਸ ਸਾਲ, ਇਸ ਇਲੈਕਸ਼ਨ ਵਿੱਚ ਤੁਹਾਡੇ 25 ਮੈਂਬਰ ਵੀ ਨਹੀਂ ਆਉਣੇ ਅਤੇ ਇਹ ਵੀ ਕਿਹਾ ਕਿ ਤੁਸੀਂ ਸਿੰਗਲ ਡਿਜ਼ਿਟ ਰਹਿ ਜਾਣਾ ਹੈ। ਸਪੀਕਰ ਸਾਹਿਬ, ਰੱਸੀ ਸੜ ਗਈ ਪਰ ਵੱਟ ਨਹੀਂ ਗਿਆ। ਪੰਜਾਬੀਆਂ ਨੇ ਅਜਿਹਾ ਇਤਿਹਾਸਕ ਫੈਸਲਾ ਲਿਆ, ਜਦੋਂ ਉਸ ਇਤਿਹਾਸਕ ਫੈਸਲੇ ਨੂੰ ਦੇਖਦਾ ਹਾਂ ਅਤੇ ਇਨ੍ਹਾਂ ਦਾ ਹਾਲ ਦੇਖਦਾ ਹਾਂ ਤਾਂ ਕਈ ਵਾਰ ਮਨ ਦੀ ਅਵਸਥਾ ਵਿਗੜਦੀ ਹੈ ਕਿ ਜਿਹੜੀ ਪਾਰਟੀ ਦੀਆਂ ਨੀਂਹਾਂ

ਪੰਜਾਬੀਆਂ ਨੇ ਕੁਰਬਾਨੀਆਂ ਦੇ ਕੇ ਰੱਖੀਆਂ ਸਨ, ਜਿਸ ਦਾ ਮਾਣਮੱਤਾ ਇਤਿਹਾਸ ਹੈ, ਜਿਸ ਪਾਰਟੀ ਵਿੱਚ ਇੱਧਰ ਵਾਲੇ ਵੀ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬਹੁਤ ਮੈਂਬਰ ਕਿਸੇ ਸਮੇਂ ਉਸ ਪਾਰਟੀ ਵਿੱਚ ਰਹਿ ਕੇ ਗਏ, ਮੈਂ ਵੀ ਰਹਿ ਕੇ ਆਇਆ ਹਾਂ ਪਰ ਸ਼ਰਮ ਆਈ ਜਦੋਂ ਪਾਰਟੀ ਇੱਕ ਪਰਿਵਾਰ ਤੱਕ ਸੀਮਤ ਹੋ ਕੇ ਰਹਿ ਗਈ ਅਤੇ ਸਪੀਕਰ ਸਾਹਿਬ, ਉਸ ਪਰਿਵਾਰ ਨੇ ਸ਼੍ਰੋਮਣੀ ਅਕਾਲੀ ਦਲ ਦੇ ਨਾਂ ਨੂੰ ਮਿੱਟੀ ਵਿੱਚ ਮਿਲਾ ਦਿੱਤਾ। ਇਸ ਦਾ ਅਸਰ ਅਸਲ ਵਿੱਚ ਇਨ੍ਹਾਂ ਨੂੰ ਨਹੀਂ ਹੋਇਆ, ਉਸ ਦਾ ਖਮਿਆਜ਼ਾ ਥੱਲੇ ਵਾਲਾ ਕਾਡਰ ਭੁਗਤਦਾ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅਖੀਰ ਵਿੱਚ ਜਾਂਦੇ ਸਮੇਂ ਵੋਟਾਂ ਬਟੋਰਨ ਲਈ ਇਕ ਹੰਭਲਾ ਮਾਰਨ ਦਾ ਯਤਨ ਕੀਤਾ, ਅਖੀਰਲਾ ਤੀਰ ਛੱਡਿਆ, ਪਾਣੀਆਂ ਦੇ ਸਬੰਧ ਵਿੱਚ ਬਿਲ ਲੈ ਕੇ ਆਏ। ਉਹ ਬਿਲ ਇੱਥੇ ਯੂਨਾਨੀਮਸਲੀ ਪਾਸ ਹੋਇਆ ਕਿ ਅਸੀਂ ਰਾਜਸਥਾਨ ਕੋਲੋਂ, ਹਰਿਆਣੇ ਕੋਲੋਂ ਅਤੇ ਦਿੱਲੀ ਕੋਲੋਂ ਪਾਣੀਆਂ ਦੀ ਕੀਮਤ ਵਸੂਲ ਕਰਾਂਗੇ। ਸਪੀਕਰ ਸਾਹਿਬ, ਉਹ ਬਿਲ ਪਾਸ ਹੋ ਗਿਆ, ਇਨ੍ਹਾਂ ਦੀ ਸਰਕਾਰ ਦਾ ਵੀ ਕੁਝ ਸਮਾਂ ਬਾਕੀ ਸੀ ਪਰ ਬਿਲ ਪਾਸ ਕਰਨ ਤੋਂ ਬਾਅਦ ਕੀ ਹੋਇਆ ਕਿ ਜਿਵੇਂ ਅੰਗਰੇਜ਼ੀ ਦਾ ਲਫਜ਼ ਹੈ – ਸਾਈਲੈਂਟ ਸਪੈਕਟੇਟਰ, ਇਸ ਤਰ੍ਹਾਂ ਤਮਾਸ਼ਬੀਨ ਬਣ ਕੇ ਬੈਠ ਗਏ। ਉਮੀਦ ਇਹ ਸੀ ਕਿ ਸ਼ਾਇਦ ਪੰਜਾਬੀਆਂ ਨੂੰ ਪਤਾ ਨਹੀਂ ਲੱਗਿਆ। ਸਪੀਕਰ ਸਾਹਿਬ, ਇਨ੍ਹਾਂ ਨੇ ਬਿਲ ਪਾਸ ਕਰ ਦਿੱਤਾ, ਇੱਥੇ ਕਹਿ ਦਿੱਤਾ ਕਿ ਰਾਜਸਥਾਨ ਨੂੰ ਬਿਲ ਭੇਜਿਆ ਜਾਵੇਗਾ, ਹਰਿਆਣਾ ਨੂੰ ਬਿਲ ਭੇਜਿਆ ਜਾਵੇਗਾ ਅਤੇ ਦਿੱਲੀ ਤੋਂ ਪਾਣੀ ਦੀ ਕੀਮਤ ਵਸੂਲ ਕਰਨ ਲਈ ਬਿਲ ਭੇਜਿਆ ਜਾਵੇਗਾ ਪਰ ਚਲਦੇ ਬਣੇ। ਲੋਕਾਂ ਨੇ ਇਨ੍ਹਾਂ ਦਾ ਝੂਠ ਦੇਖ ਕੇ ਇਨ੍ਹਾਂ ਨੂੰ ਚਲਦਾ ਕਰ ਦਿੱਤਾ। ਉਦੋਂ ਬਿਲ ਨਾ ਗਿਆ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੱਡੇ ਵਾਅਦੇ ਕਰਕੇ ਆਏ ਹੋ ਅਤੇ ਲੋਕਾਂ ਨੇ ਤੁਹਾਡੇ ਮੈਨੀਫੈਸਟੋ ਤੇ ਭਰੋਸਾ ਕਰਕੇ ਤੁਹਾਨੂੰ ਵੋਟਾਂ ਪਾਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਪਿਛਲੇ ਹਫਤੇ ਪਤਾ ਕੀਤਾ ਸੀ, 16 ਲੱਖ ਕਰੋੜ ਰੁਪਿਆ ਰਾਜਸਥਾਨ ਤੋਂ ਲੈਣਾ ਹੈ, ਨਾ ਤਾਂ ਉਹ ਬਿਲ ਰਾਜਸਥਾਨ ਨੂੰ ਭੇਜਿਆ ਗਿਆ, ਜਿਹੜੇ ਪਾਣੀ ਦੇ ਪੈਸੇ ਹਰਿਆਣਾ ਤੋਂ ਲੈਣੇ ਹਨ, ਨਾ ਬਿਲ ਉਨ੍ਹਾਂ ਨੂੰ ਭੇਜਿਆ ਗਿਆ ਅਤੇ ਨਾ ਹੀ ਬਿਲ ਦਿੱਲੀ ਨੂੰ ਭੇਜਿਆ ਗਿਆ ਹੈ।

**Mr. Speaker :** Please wind up now. ਤੁਹਾਡਾ ਇੱਕ ਮਿੰਟ ਰਹਿ ਗਿਆ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਵਾਈਂਡ ਅੱਪ ਕਰਦਾ ਹਾਂ ਜੀ। ਮੇਰੇ ਵੀਰ ਹੁਣੇ ਕਹਿ ਕੇ ਗਏ ਹਨ ਕਿ ਪਿਛਲੀ ਸਰਕਾਰ ਵੇਲੇ ਇੱਕ ਜੇ.ਈ. ਚੀਫ ਇੰਜੀਨੀਅਰ ਲੱਗ ਗਿਆ ਤੇ ਉਸ ਨੇ ਵੱਡੀ ਕੁਰੱਪਸ਼ਨ ਕੀਤੀ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਟਾਰਟਿੰਗ ਤੁਹਾਡੀ ਵੀ ਕੋਈ ਜ਼ਿਆਦਾ ਵਧੀਆ ਨਹੀਂ ਹੈ। ਗੁੱਸਾ ਨਾ ਕਰਿਓ, ਫਿਰ ਕਹਿੰਦਾ ਹਾਂ ਕਿ ਸਟਾਰਟਿੰਗ ਤੁਹਾਡੀ ਵੀ ਕੋਈ

ਇੰਨੀ ਵਧੀਆ ਨਹੀਂ ਹੈ। ਇੰਪਰੂਵਮੈਂਟ ਟਰੱਸਟ, ਲੁਧਿਆਣੇ ਦਾ ਈ.ਓ. ਜਿਹੜਾ ਮੁੱਖ ਮੰਤਰੀ ਸਾਹਿਬ ਨਾਲ ਮੁਕੱਦਮੇ ਵਿੱਚ ਸ਼ਾਮਲ ਸੀ, ਇੱਕ ਮੁਕੱਦਮਾ ਦਰਜ ਹੋਇਆ ਸੀ, ਉਸ ਨੂੰ ਸ਼ਾਬਾਸ਼ੇ ਦਿੱਤੀ ਹੈ, ਉਸ ਨੂੰ ਦੁਬਾਰਾ ਲੁਧਿਆਣੇ ਲਾਇਆ ਗਿਆ ਹੈ। ਸਪੀਕਰ ਸਾਹਿਬ......

**ਮਾਨਯੋਗ ਸਪੀਕਰ:** ਧੰਨਵਾਦ ਜੀ। ਬੈਂਸ ਸਾਹਿਬ, ਧੰਨਵਾਦ। ਸੰਧੂ ਸਾਹਿਬ, ਬੋਲੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ:** ਤੁਹਾਡੇ ਛੇ ਮਿੰਟ ਸੀ ਜੋ ਕਿ ਪੂਰੇ ਹੋ ਗਏ ਹਨ। ਬੈਂਸ ਸਾਹਿਬ, ਬੈਠੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਘੜੀ ਤਾਂ ਵੇਖ ਲਵੋ ਜੀ।(ਵਿਘਨ,ਸ਼ੋਰ) ਪਾਣੀਆਂ ਦਾ ਜਿਹੜਾ ਬਿਲ ਸੀ, ਉਸ ਦਾ ਸੈਲੀਬਰੇਸ਼ਨ ਮੋਗਾ ਰੈਲੀ ਵਿੱਚ ਹੋਇਆ....(ਵਿਘਨ,ਸ਼ੋਰ)

**ਮਾਨਯੋਗ ਸਪੀਕਰ:** ਮੈਂ ਟਾਈਮ ਵੇਖ ਕੇ ਹੀ ਕਿਹਾ ਹੈ। ਪਲੀਜ਼, ਬੈਠੋ। (ਵਿਘਨ, ਸ਼ੋਰ) ਹੁਣ ਬੈਠੋ ਜੀ। ਤੁਹਾਡੀ ਗੱਲ ਹੋ ਗਈ ਹੈ। ਸੰਧੂ ਸਾਹਿਬ, ਬੋਲੋ ਜੀ।

**ਸ਼੍ਰੀ ਕੰਵਰ ਸੰਧੂ (ਖਰੜ):** ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਤੇ ਮੈਨੂੰ ਸਮਾਂ ਦੇਣ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਸਪੀਕਰ ਸਾਹਿਬ, ਮੇਰੇ ਨਾਲ ਰਿਲੇਟਡ ਪੁਆਇੰਟ ਹੈ। ਸਾਢੇ ਛੇ ਕਰੋੜ ਰੁਪਿਆ ਸਰਕਾਰ ਨੇ ਮੋਗੇ ਦੀ ਰੈਲੀ ਤੇ ਖਰਚਿਆ ਹੈ। ਜਿਹੜੀ ਬੈਂਸ ਸਾਹਿਬ ਨੇ ਪਾਣੀਆਂ ਦੇ ਬਿਲ ਦੀ ਗੱਲ ਕੀਤੀ ਹੈ, ਉਹ ਬਿਲ ਰਾਜਸਥਾਨ ਤਾਂ ਕੀ ਜਾਣੇ ਸੀ, ਮੋਗੇ ਦੀ ਰੈਲੀ ਵਿੱਚ ਮਿਤੀ 8 ਦਸੰਬਰ, 2016 ਨੂੰ ਸਰਕਾਰੀ ਪੈਸਾ ਸਾਢੇ ਛੇ ਕਰੋੜ ਰੁਪਿਆ ਪਿਛਲੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਵਰਤਿਆ। (ਵਿਘਨ,ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰਜ਼ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲੱਗ ਪਏ।)

**ਮਾਨਯੋਗ ਸਪੀਕਰ:** ਬੈਠੋ ਜੀ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਜਦੋਂ ਸਰਦਾਰ ਬਲਵਿੰਦਰ ਸਿੰਘ ਬੈਂਸ ਬੋਲ ਰਹੇ ਸੀ, ਮੈਂ ਉਸੇ ਮਸਲੇ ਤੋਂ ਸ਼ੁਰੂਆਤ ਕਰਨੀ ਚਾਹੁੰਦਾ ਹਾਂ। ਮੈਂ ਗਵਰਨਰ ਐਡਰੈਸ ਦੇ ਪੁਆਇੰਟ ਨੰਬਰ 26 ਤੋਂ ਸ਼ੁਰੂ ਕਰਨਾ ਹੈ ਜੀ। ਇਸ ਪੁਆਇੰਟ ਵਿੱਚ ਕਿਹਾ ਗਿਆ ਹੈ ਕਿ ਹੁਣ ਤੱਕ ਜਿੰਨੀਆਂ ਸਰਕਾਰਾਂ ਇੱਥੇ ਆਈਆਂ, ਉਹ ਪੰਜਾਬ ਦੇ ਪਾਣੀਆਂ ਦਾ ਹੱਕ ਪ੍ਰੋਟੈਕਟ ਕਰਨ ਵਿੱਚ ਨਾਕਾਮਯਾਬ ਰਹੀਆਂ ਹਨ ਔਰ ਮੌਜੂਦਾ ਸਰਕਾਰ ਪਾਣੀਆਂ ਦੇ ਹੱਕ ਦਿਵਾਉਣ ਲਈ ਕੁਮਿਟਡ ਹੈ ਕਿ ਇਹ ਹੱਕ ਪੰਜਾਬ ਨੂੰ ਦਿਵਾਇਆ ਜਾਵੇਗਾ।

ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਬਾਰੇ ਇਸ ਵਿੱਚ ਹੋਰ ਡਿਟੇਲਜ਼ ਮੈਨਸ਼ਨਡ ਨਹੀਂ ਹਨ।

ਜਿਹੜਾ 14ਵਾਂ ਪੁਆਇੰਟ ਹੈ, ਉਸ ਵਿੱਚ ਪੰਜਾਬ ਦੇ ਫਾਈਨਾਂਸਿਜ਼ ਬਾਰੇ ਬਹੁਤ ਡਿਟੇਲ ਵਿੱਚ ਗੱਲ ਕੀਤੀ ਗਈ ਹੈ। ਪੰਜਾਬ ਦੇ ਵਿੱਤ ਮੰਤਰੀ ਨੇ ਇਸ ਸੈਸ਼ਨ ਵਿੱਚ ਪੰਜਾਬ ਦੇ ਖਜ਼ਾਨੇ ਦੀ ਗੱਲ ਕਰਦੇ ਹੋਏ ਮੁਗਲ ਸਲਤਨਤ ਦੇ ਨਿਘਾਰ ਦਾ ਹਵਾਲਾ ਵੀ ਦਿੱਤਾ ਹੈ। ਅਲਾਮਾ ਇਕਬਾਲ ਸਾਹਿਬ ਦਾ ਸ਼ੇਅਰ ਵੀ ਪੜ੍ਹਿਆ ਹੈ। ਮੈਂ ਉਹੀ ਗੱਲ ਪੰਜਾਬ ਦੇ ਪਾਣੀਆਂ ਤੇ ਅਪਲਾਈ ਕਰਨੀ ਚਾਹੁੰਦਾ ਹਾਂ। ਜੋ ਮੈਂ ਕਹਿਣ ਲੱਗਾ ਹਾਂ, ਉਹ ਕੌੜਾ ਸੱਚ ਹੈ। ਪਲੀਜ਼, ਥੋੜ੍ਹਾ ਧਿਆਨ ਨਾਲ ਸੁਣਿਓ। ਮੇਰਾ ਮਕਸਦ ਕਿਸੇ ਦੀ ਅਲੋਚਨਾ ਕਰਨਾ ਨਹੀਂ ਹੈ। ਮੈਂ ਸਾਰਾ ਕੁਝ ਜੋ ਕਹਿਣ ਲੱਗਾ ਹਾਂ, ਇਸ ਦਾ ਮਕਸਦ ਇਹ ਹੈ ਕਿ ਹੁਣ ਇਹ ਮਸਲਾ ਹੱਲ ਕਰਨਾ ਪੌਸੀਬਲ ਹੈ, ਆਪਾਂ ਕਰ ਸਕਦੇ ਹਾਂ। ਸਪੀਕਰ ਸਾਹਿਬ, ਜੇ ਮੇਰਾ ਸਮਾਂ ਥੋੜ੍ਹਾ ਰਹਿ ਗਿਆ ਹੈ ਤਾਂ ਇਧਰੋਂ ਦੇ ਦਿਉ, ਕਿਉਂਕਿ ਇਨ੍ਹਾਂ ਕੋਲ ਸਮਾਂ ਬਹੁਤ ਹੈ। ਸਭ ਤੋਂ ਪਹਿਲਾਂ ਪੰਜਾਬ ਨੇ ਸਾਲ 1955 ਵਿੱਚ ਪਾਣੀਆਂ ਦਾ ਹੱਕ ਗੁਆਇਆ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਵੀ ਇਨ੍ਹਾਂ ਨੇ ਗੱਲ ਕੀਤੀ ਹੈ, ਸਭ ਤੋਂ ਪਹਿਲਾਂ ਪੰਜਾਬ ਦੇ ਪਾਣੀਆਂ ਦਾ ਹੱਕ ਰਾਜਸਥਾਨ ਨੂੰ ਦਿੱਤਾ ਗਿਆ ਜਦੋਂ ਕਿ ਰਾਜਸਥਾਨ ਕੋਈ ਰਾਇਪੇਰੀਅਨ ਸਟੇਟ ਨਹੀਂ ਹੈ ਲੇਕਿਨ ਪੰਜਾਬ ਦਾ ਪਾਣੀ ਦਿੱਤਾ ਗਿਆ। 'ਨਰਬਦਾ ਟ੍ਰਿਬਿਊਨਲ' ਕੋਲ ਵੀ ਰਾਜਸਥਾਨ ਦਾ ਮਸਲਾ ਗਿਆ ਸੀ, 'ਨਰਬਦਾ ਟ੍ਰਿਬਿਊਨਲ' ਨੇ ਕਿਹਾ ਕਿ ਰਾਜਸਥਾਨ ਨਰਬਦਾ ਦੀ ਰਾਇਪੇਰੀਅਨ ਸਟੇਟ ਨਹੀਂ ਹੈ। ਜਦੋਂ ਪੰਜਾਬ ਦਾ ਪਾਣੀ ਰਾਜਸਥਾਨ ਨੂੰ ਦਿੱਤਾ ਗਿਆ, ਉਸ ਵੇਲੇ ਕੇਂਦਰ ਵਿੱਚ ਕਿਹੜੀ ਸਰਕਾਰ ਸੀ? ਪੰਜਾਬ ਵਿੱਚ ਸਾਲ 1955 ਵਿੱਚ ਕਿਹੜੀ ਸਰਕਾਰ ਸੀ? ਉਦੋਂ ਕਾਂਗਰਸ ਸਰਕਾਰ ਸੀ। ਉਦੋਂ ਕੋਈ ਨਹੀਂ ਬੋਲਿਆ ਅਤੇ ਕਿਸੇ ਨੂੰ ਨਹੀਂ ਲੱਗਿਆ ਕਿ 8.6 ਐਮ.ਏ.ਐਫ. ਇੰਦਰਾ ਗਾਂਧੀ ਕੈਨਾਲ, ਜਿਸ ਨੂੰ ਉਦੋਂ ਰਾਜਸਥਾਨ ਕੈਨਾਲ ਕਹਿੰਦੇ ਸੀ, ਨੂੰ ਦਿੱਤਾ ਜਾ ਰਿਹਾ ਹੈ। 8.6 ਐਮ.ਏ.ਐਫ. ਪਾਣੀ ਨਾਲ ਇੱਕ ਛੋਟਾ ਦਰਿਆ ਬਣ ਜਾਂਦਾ ਹੈ। ਇਹ ਪਾਣੀ ਉਨ੍ਹਾਂ ਨੂੰ ਦੇ ਦਿੱਤਾ। ਉਸ ਤੋਂ ਬਾਅਦ 1966 ਵਿੱਚ ਜਦੋਂ ਰੀਆਰਗੇਨਾਈਜ਼ੇਸ਼ਨ ਹੋਈ, ਉਦੋਂ ਜਿਹੜੇ ਕਲਾਜਿਜ਼ ਲਿਆਂਦੇ ਗਏ, ਉਨ੍ਹਾਂ ਬਾਰੇ ਕਿਸੇ ਨੇ ਗੌਰ ਨਹੀਂ ਕੀਤਾ। ਉਸ ਵੇਲੇ ਕੇਂਦਰ ਵਿੱਚ ਕਿਹੜੀ ਸਰਕਾਰ ਸੀ? ਉਦੋਂ ਵੀ ਕਿਸੇ ਨੇ ਗੌਰ ਨਹੀਂ ਕੀਤਾ ਕਿ ਅਸੀਂ ਕੀ ਕਰਨ ਜਾ ਰਹੇ ਹਾਂ? ਉਸ ਤੋਂ ਬਾਅਦ ਸਾਲ 1976 ਵਿੱਚ ਐਮਰਜੰਸੀ ਦੌਰਾਨ ਵੀ ਕੇਂਦਰ ਵਿੱਚ ਕਿਹੜੀ ਸਰਕਾਰ ਸੀ? ਉਦੋਂ ਵੀ ਕਾਂਗਰਸ ਸਰਕਾਰ ਸੀ ਅਤੇ ਕਿਸੇ ਨੇ ਗੌਰ ਨਹੀਂ ਕੀਤਾ। ਉਸ ਵੇਲੇ ਐਸ.ਵਾਈ.ਐਲ. ਨਹਿਰ ਦਾ ਬੀਜ ਬੀਜਿਆ ਗਿਆ ਸੀ। ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦੇ ਹੁਣ ਇੱਥੇ ਮੌਜੂਦ ਨਹੀਂ। ਉਹ ਵੀ ਪਾਣੀ ਦੀ ਇਸ ਸਾਰੀ ਲੁੱਟ ਕਰਵਾਉਣ ਵਿੱਚ ਭਾਈਵਾਲ ਹਨ। ਉਨ੍ਹਾਂ ਨੇ ਸੰਨ 1978 ਵਿੱਚ ਐਸ.ਵਾਈ.ਐਲ.

[ ਸ਼੍ਰੀ ਕੰਵਰ ਸੰਧੂ ]

ਨਹਿਰ ਵਾਸਤੇ ਲੈਂਡ ਐਕੁਜ਼ੀਸ਼ਨ ਸ਼ੁਰੂ ਕੀਤੀ। ਫਿਰ ਸਾਲ 1981, ਸਾਲ 1982 ਵਿੱਚ ਨਹਿਰ ਦਾ ਟੱਕ ਲੱਗਿਆ। ਸਾਲ 1985 ਵਿੱਚ ਰਾਜੀਵ-ਲੌਂਗੋਵਾਲ ਅਕਾਰਡ ਹੋਇਆ। ਉਹ ਵੀ ਸ਼੍ਰੋਮਣੀ ਅਕਾਲੀ ਦਲ ਤੇ ਕਾਂਗਰਸ ਵਿਚਕਾਰ ਹੋਇਆ। ਸਾਲ 1986 ਵਿੱਚ ਉਹ ਨਹਿਰ ਬਣ ਵੀ ਗਈ। ਇਹ ਸਭ ਕੁਝ ਕਦੋਂ ਹੋਇਆ? ਇਹ ਉਦੋਂ ਹੀ ਹੋਇਆ ਜਦੋਂ ਕਾਂਗਰਸ ਸਰਕਾਰ ਜਾਂ ਅਕਾਲੀ ਦਲ ਦੀ ਸਰਕਾਰ ਰਹੀ ਹੈ। ਸੋ, ਜਿਵੇਂ ਮੈਂ ਪਹਿਲਾਂ ਕਿਹਾ ਸੀ ਕਿ ਜੋ ਵਿੱਤ ਮੰਤਰੀ ਸਾਹਿਬ ਨੇ ਅਲਾਮਾ ਇਕਬਾਲ ਸਾਹਿਬ ਦਾ ਸ਼ੇਅਰ ਪੜ੍ਹਿਆ ਸੀ, ਉਹ ਇੱਥੇ ਵੀ ਅਪਲਾਈ ਹੁੰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ :

> ਦੇਖਤੇ ਹੀ ਦੇਖਤੇ ਪੰਜਾਬ ਕੇ ਦਰੀਆਈ ਪਾਨੀਓਂ ਕਾ ਕਾਫਲਾ ਲੁਟਤਾ ਹੀ ਚਲਾ ਗਿਆ

ਇੱਥੇ ਬਹੁਤ ਸਾਰੀਆਂ ਗੱਲਾਂ ਹੋਈਆਂ ਪਰ ਇਸ ਗੱਲ ਤੇ ਕੋਈ ਗੌਰ ਨਹੀਂ ਕਰਦਾ। ਮੈਂ ਇੱਕ ਸ਼ੇਅਰ ਕਹਿਣਾ ਚਾਹੁੰਦਾ ਹਾਂ ਕਿ : ਤੂੰ ਇਧਰ ਉਧਰ ਕੀ ਬਾਤ ਨਾ ਕਰ ਯੇ ਬਤਾ ਕਿ ਪੰਜਾਬ ਕੇ ਪਾਨੀਓਂ ਕਾ ਕਾਰਵਾਂ ਕਿਉਂ ਲੁਟਾ?

ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ। ਇਹ ਦੋਗਲੀ ਨੀਤੀ ਹੈ, ਮੈਂ ਦੱਸ ਰਿਹਾ ਹਾਂ ਕਿ ਇਹ ਕਿਸ ਦੀ ਦੋਗਲੀ ਨੀਤੀ ਹੈ। ਅਜਿਹਾ ਸਭ ਅਜਿਹੇ ਕੁਝ ਮੈਂਬਰਾਂ ਦੇ ਸਮੇਂ ਹੁੰਦਾ ਰਿਹਾ ਹੈ ਜੋ ਅੱਜ ਵੀ ਇਸ ਸਦਨ ਵਿੱਚ ਮੌਜੂਦ ਹਨ। ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਕੈਪਟਨ ਸਾਹਿਬ ਦੀ ਪਿਛਲੀ ਸਰਕਾਰ ਵੇਲੇ ਸਾਲ 2004 ਵਿੱਚ ਇੱਕ ਬਹੁਤ ਅਹਿਮ ਬਿਲ ਲਿਆਂਦਾ ਗਿਆ। ਮੈਂ ਉਸ ਦਾ ਸਮਰਥਨ ਕਰਦਾ ਹਾਂ। ਪਿੱਛੇ ਜਿਹੇ ਮੁੱਖ ਮੰਤਰੀ ਸਾਹਿਬ ਨੇ ਇਹ ਵੀ ਕਿਹਾ ਕਿ ਜੇਕਰ ਐਸ.ਵਾਈ.ਐਲ. ਲਈ ਹੋਰ ਪਾਣੀ ਚਲਿਆ ਗਿਆ ਤਾਂ ਪੰਜਾਬ ਦਾ ਬਹੁਤ ਸਾਰਾ ਇਲਾਕਾ ਬੰਜਰ ਹੋ ਜਾਵੇਗਾ ਪਰ ਇਹ ਤਾਂ ਸਿਰਫ 2 ਮਿਲੀਅਨ ਏਕੜ ਫੀਟ ਦੀ ਗੱਲ ਹੈ। ਜਿਹੜਾ ਸਾਲ 1955 ਤੋਂ ਲੈ ਕੇ ਹੁਣ ਤੱਕ 12 ਤੋਂ 14 ਮਿਲੀਅਨ ਫੀਟ ਪਾਣੀ ਗਿਆ ਜਿਸ ਕਾਰਨ ਪੰਜਾਬ ਦਾ ਕਾਫੀ ਇਲਾਕਾ ਬੰਜਰ ਹੋਇਆ, ਕਿਸਾਨੀ ਬਰਬਾਦ ਹੋਈ, ਕਿਸਾਨੀ ਖੁਦਕੁਸ਼ੀਆਂ ਹੋਈਆਂ, ਇਹ ਸਭ ਪਾਣੀਆਂ ਦੀ ਘਾਟ ਕਾਰਨ ਹੋਇਆ। ਪਿਛਲੇ ਤਿੰਨ ਮਹੀਨਿਆਂ ਵਿੱਚ 70-75 ਕਿਸਾਨ ਖੁਦਕੁਸ਼ੀਆਂ ਕਰ ਗਏ। ਜਿਵੇਂ ਮੇਰੇ ਸਾਥੀ ਬੈਂਸ ਸਾਹਿਬ ਨੇ ਕਿਹਾ ਸੀ ਕਿ ਇਸ ਦੀ ਜੜ੍ਹ ਰੀਆਰਗੇਨਾਈਜੇਸ਼ਨ ਐਕਟ, 1966 ਦਾ ਸੈਕਸ਼ਨ 78 ਹੈ। ਇੱਥੇ ਕਾਂਗਰਸ ਅਤੇ ਅਕਾਲੀ ਦਲ ਦੋਵੇਂ ਪਾਰਟੀਆਂ ਜ਼ਿੰਮੇਵਾਰ ਹਨ। ਰਾਜੀਵ-ਲੌਂਗੋਂਵਾਲ ਸਮਝੌਤੇ ਤਹਿਤ ਵੀ ਕਿਹਾ ਗਿਆ ਸੀ ਕਿ ਪਾਣੀਆਂ ਸਬੰਧੀ ਟ੍ਰਿਬਿਊਨਲ ਬਣਾਇਆ ਜਾਵੇ ਪਰ ਟ੍ਰਿਬਿਊਨਲ ਕੇਵਲ ਰਾਈਪੇਰੀਅਨ ਰਾਜਾਂ ਵਿੱਚ ਹੀ ਬਣ ਸਕਦਾ ਹੈ। ਪੰਜਾਬ ਅਤੇ ਹਰਿਆਣਾ ਰਾਜਾਂ ਦੇ ਰਾਈਪੇਰੀਅਨ ਰਾਈਟ ਜਿਨ੍ਹਾਂ ਕੋਲ ਨਹੀਂ ਹਨ, ਉਥੇ ਟ੍ਰਿਬਿਊਨਲ ਨਹੀਂ ਬਣ ਸਕਦਾ। ਸੋ, ਸਾਡੇ ਵੱਲੋਂ ਐਕਟ ਦੇ ਸੈਕਸ਼ਨ 78 ਨੂੰ ਚੈਲੰਜ

ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਇਹ ਗਲਤ ਹੈ। ਇਹ ਆਂਧਰਾ ਐਕਟ, 1953 ਦੇ ਸੈਕਸ਼ਨ 66 ਦੀ ਹੂ-ਬ-ਹੂ ਕਾਪੀ ਹੈ। ਆਂਧਰਾ ਅਤੇ ਮੈਸੂਰ ਦੋਵੇਂ ਰਾਈਪੇਰੀਅਨ ਰਾਜ ਹਨ, ਉਨ੍ਹਾਂ ਦੋਹਾਂ ਵਿਚਕਾਰ ਇਹ ਐਕਟ ਲਾਗੂ ਹੈ। ਇਹ ਐਕਟ ਪੰਜਾਬ ਤੇ ਅਪਲਾਈ ਨਹੀਂ ਹੋ ਸਕਦਾ। ਸੋ, ਜਦੋਂ ਤੱਕ ਅਸੀਂ ਸੈਕਸ਼ਨ 78 ਨੂੰ ਚੈਲੰਜ ਨਹੀਂ ਕਰਾਂਗੇ, ਅਸੀਂ ਇਹ ਪਰੂਵ ਨਹੀਂ ਕਰ ਸਕਦੇ ਕਿ ਬਾਕੀ ਰਾਜਾਂ ਦਾ ਪੰਜਾਬ ਦੇ ਪਾਣੀਆਂ ਤੇ ਕੋਈ ਹੱਕ ਨਹੀਂ ਹੈ। ਇਹ ਧਾਰਾ ਸੁਪਰੀਮ ਕੋਰਟ ਵਿੱਚ ਚੈਲੰਜ ਹੋਈ ਸੀ ਪਰ ਸੰਨ 1982 ਵਿੱਚ ਤੁਹਾਡੀ ਸਰਕਾਰ ਨੇ ਇਸ ਨੂੰ ਵਿਦਡਰਾਅ ਕੀਤਾ ਸੀ। ਸਾਲ 2002 ਵਿੱਚ ਇਹ ਫਿਰ ਚੈਲੰਜ ਹੋਈ ਪਰ ਹਾਲੇ ਤੱਕ ਠੰਡੇ ਬਸਤੇ ਵਿੱਚ ਪਈ ਹੈ। ਇਸ ਨੂੰ ਟੇਕ ਅੱਪ ਕਰਨ ਦੀ ਲੋੜ ਹੈ। ਬੜੀ ਸਿੱਧੀ ਗੱਲ ਹੈ ਕਿ ਜੇਕਰ ਹੋਰ ਰਾਜਾਂ ਦਾ ਸਾਡੇ ਪਾਣੀਆਂ ਤੇ ਕੋਈ ਹੱਕ ਨਹੀਂ ਹੈ ਤਾਂ ਸਾਨੂੰ ਉਨ੍ਹਾਂ ਤੋਂ ਰਾਇਲਟੀ ਮੰਗਣੀ ਚਾਹੀਦੀ ਹੈ। (ਵਿਘਨ....ਸ਼ੋਰ) ਸਾਡੇ ਜਿਹੜੇ ਚਾਰ ਜ਼ਿਲ੍ਹੇ ਬਰਬਾਦ ਹੋ ਗਏ ਹਨ, ਉਨ੍ਹਾਂ ਵਾਸਤੇ ਸਾਨੂੰ ਮੁਆਵਜ਼ਾ ਮੰਗਣਾ ਚਾਹੀਦਾ ਹੈ। ਇਹ ਬਹੁਤ ਜ਼ਰੂਰੀ ਹੈ ਜਦੋਂ ਤੱਕ ਅਸੀਂ ਇਹ ਨਹੀਂ ਕਰਾਂਗੇ, ਉਦੋਂ ਤੱਕ ਪੰਜਾਬ ਦੀ ਕਿਸਾਨੀ ਮੁੜ ਆਪਣੇ ਪੈਰਾਂ ਤੇ ਖੜ੍ਹੀ ਨਹੀਂ ਹੋ ਸਕਦੀ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਗਵਰਨਰ ਐਡਰੈਸ ਦੇ ਪੁਆਇੰਟ ਨੰ: 19 ਜੋ ਕਿ ਐਗਰੀਕਲਚਰ ਡੈੱਟ ਸਬੰਧੀ ਹੈ, ਤੇ ਆਉਂਦਾ ਹਾਂ। ਬਹੁਤ ਚੰਗੀ ਗੱਲ ਹੈ ਕਿ ਅਗਲੇ ਕੁਝ ਦਿਨਾਂ ਵਿੱਚ ਇਸ ਤੇ ਕੋਈ ਅਨਾਉਂਸਮੈਂਟ ਹੋਣ ਜਾ ਰਹੀ ਹੈ। ਮੈਂ ਕੇਵਲ ਇੰਨਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਕੁਝ ਲੋਕ ਸਾਜ਼ਿਸ਼ ਤਹਿਤ ਇਸ ਦਾ ਕੋਈ ਨਜਾਇਜ਼ ਫਾਇਦਾ ਨਾ ਉਠਾ ਲੈਣ। ਮੈਨੂੰ ਹੁਣੇ ਕਿਸੇ ਨੇ ਕਾਗਜ਼ਾਤ ਦਿੱਤੇ ਹਨ। ਮੈਂ ਪਿੰਡ ਦਾ ਨਾਂ ਨਹੀਂ ਲੈਣਾ, ਕੋਈ ਬਵਾਲ ਖੜ੍ਹਾ ਹੋ ਜਾਵੇਗਾ। ਮੋਹਾਲੀ ਜ਼ਿਲ੍ਹੇ ਦਾ ਇੱਕ ਪਿੰਡ ਹੈ, ਉਥੇ ਤੁਹਾਡੀ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਹਨ, ਉਨ੍ਹਾਂ ਦੀ ਅੱਧਾ ਕਿੱਲਾ ਜ਼ਮੀਨ ਹੈ ਜਿਸ ਦੀ ਕੀਮਤ 2 ਲੱਖ ਰੁਪਏ ਜਾਂ ਢਾਈ ਲੱਖ ਰੁਪਏ ਹੋ ਸਕਦੀ ਹੈ, ਕੁਲੈਕਟਰ ਰੇਟ ਜਾਂ ਜਿਹੜਾ 15-20 ਲੱਖ ਰੁਪਏ ਰੇਟ ਕਿੱਲੇ ਦਾ ਹੈ, ਇਸ ਤਰ੍ਹਾਂ ਅੱਧਾ ਕਿੱਲਾ ਤਕਰੀਬਨ 12 ਲੱਖ ਰੁਪਏ ਦਾ ਹੋਵੇਗਾ, ਉਸ ਦੇ ਉੱਤੇ ਬੈਂਕ ਦਾ ਕਰਜ਼ਾ 1 ਕਰੋੜ 70 ਲੱਖ ਰੁਪਏ ਹੈ। ਕਿਤੇ ਇਹ ਨਾ ਹੋਵੇ ਕਿ ਜਦੋਂ ਆਪਾਂ ਕਿਸਾਨੀ ਦੇ ਕਰਜ਼ੇ ਮੁਆਫ ਕਰੀਏ ਤਾਂ ਅੱਧਾ-ਅੱਧਾ, ਇੱਕ-ਇੱਕ ਕਿੱਲੇ ਦੇ ਇਹ ਵੀ ਕਰਜ਼ੇ ਮੁਆਫ ਹੋ ਜਾਣ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਕਰਜ਼ੇ ਮੁਆਫੀ ਨਾਲ ਕਿਸਾਨੀ ਰਿਵਾਈਵ ਨਹੀਂ ਹੋ ਸਕਦੀ। ਡਾਕਟਰ ਮਨਮੋਹਨ ਸਿੰਘ ਜੀ ਨੇ ਵੀ ਕੀਤਾ ਸੀ। ਜਿੰਨਾ ਚਿਰ ਤੱਕ ਕਿਸਾਨਾਂ ਨੂੰ ਉਨ੍ਹਾਂ ਦੀ ਫਸਲ ਦੀ ਸਹੀ ਕੀਮਤ ਨਹੀਂ ਮਿਲਦੀ, ਆਪਾਂ ਡਾਕਟਰ ਸਵਾਮੀਨਾਥਨ ਦੀ ਰਿਪੋਰਟ ਦੀ ਗੱਲ ਕਰਦੇ ਹਾਂ, ਠੀਕ ਹੈ ਕਿ ਐਮ.ਐਸ.ਪੀ. ਕੇਂਦਰ ਸਰਕਾਰ ਨੇ ਅਨਾਊਂਸ ਕਰਨੇ ਹਨ, ਲੇਕਿਨ ਜੇਕਰ ਅਸੀਂ ਕਿਸਾਨ ਨੂੰ ਸਹੀ

[ ਸ਼੍ਰੀ ਕੰਵਰ ਸੰਧੂ ]
ਕੀਮਤ ਦੇਣ ਵਾਸਤੇ ਵਚਨਬੱਧ ਹਾਂ ਤਾਂ ਜੋ ਵੀ ਫਰਕ ਐਮ.ਐਸ.ਪੀ ਅਤੇ ਸਵਾਮੀਨਾਥਨ ਦੀ ਕੈਲਕੁਲੇਸ਼ਨ ਦੇ ਵਿੱਚ ਹੈ, ਉਹ ਠੀਕ ਕਰਨਾ ਰਾਜ ਸਰਕਾਰ ਯਕੀਨੀ ਬਣਾਵੇ। ਅਸੀਂ ਮੇਕ-ਅੱਪ ਕਰਕੇ ਕਿਸਾਨਾਂ ਨੂੰ ਸਹੀ ਕੀਮਤ ਦੇਈਏ ਔਰ ਇਹ ਸਿਰਫ 2 ਫਸਲਾਂ ਵਾਸਤੇ ਨਹੀਂ, ਐਮ.ਐਸ.ਪੀ. 25 ਫਸਲਾਂ ਵਾਸਤੇ ਹਰ ਸਾਲ ਅਨਾਊਂਸ ਹੁੰਦੀ ਹੈ। ਲੇਕਿਨ ਲਾਗੂ ਸਿਰਫ 2 ਫਸਲਾਂ ਤੇ ਹੁੰਦੀ ਹੈ। ਤੁਸੀਂ ਦੇਖਿਆ ਹੀ ਹੈ ਕਿ ਆਲੂ 2-2, 3-3 ਰੁਪਏ ਪ੍ਰਤੀ ਕਿਲੋ ਵਿਕ ਰਿਹਾ ਹੈ। ਉਹੀ ਆਲੂ ਜਿਹੜਾ 300 ਰੁਪਏ ਕੁਇੰਟਲ ਹੈ, ਪਹਿਲਾਂ 3000 ਰੁਪਏ ਪ੍ਰਤੀ ਕੁਇੰਟਲ ਵੀ ਵਿਕਦਾ ਰਿਹਾ ਹੈ। ਕਰਨਾਟਕਾ ਵਰਗੇ ਰਾਜ ਜਿਹੜੇ ਹਨ, ਉਹ ਆਪ ਆਲੂ ਲੈ ਕੇ ਦੂਸਰੇ ਕੰਟ੍ਰੀਜ਼ ਸ਼੍ਰੀਲੰਕਾ ਤੇ ਮਾਲਦੀਵ ਨੂੰ ਐਕਸਪੋਰਟ ਕਰਦੇ ਰਹੇ ਹਨ। ਐਮ.ਐਸ.ਪੀ ਸਿਰਫ ਕੇਂਦਰ ਸਰਕਾਰ ਹੀ ਨਹੀਂ ਦੇ ਸਕਦੀ, ਇਹ ਰਾਜ ਸਰਕਾਰਾਂ ਵੀ ਦੇ ਸਕਦੀਆਂ ਹਨ। ਸਾਡੇ ਸਾਹਮਣੇ ਐਗਜ਼ਾਂਪਲ ਹੈ, ਵੈਸਟ ਬੰਗਾਲ ਨੇ ਆਲੂ ਦੀ 4 ਰੁਪਏ 60 ਪੈਸੇ ਐਮ.ਐਸ.ਪੀ. ਅਨਾਉਂਸ ਕੀਤੀ, ਭਾਵੇਂ ਬਹੁਤਾ ਫਰਕ ਨਹੀਂ ਹੈ ਪਰ 2 ਰੁਪਏ 50 ਪੈਸੇ ਪ੍ਰਤੀ ਕਿੱਲੋ ਤਾਂ ਫਿਰ ਵੀ ਫਰਕ ਹੈ। ਇਸੇ ਤਰ੍ਹਾਂ ਜਿਵੇਂ ਕੈਪਟਨ ਸਾਹਿਬ ਨੇ ਕਿਹਾ ਕਿ ਅਸੀਂ ਮੱਕੀ ਡਾਇਵਰਸੀਫਿਕੇਸ਼ਨ ਵਿੱਚ ਗਰੋਥ ਯਕੀਨੀ ਬਣਾਉਣਾ ਚਾਹੁੰਦੇ ਹਾਂ ਪਰ ਉਸ ਦੇ ਲਈ ਸਾਨੂੰ ਸਭ ਨੂੰ ਕੀਮਤ ਦੇਣੀ ਪਵੇਗੀ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ 1350 ਰੁਪਏ ਪ੍ਰਤੀ ਕੁਇੰਟਲ ਉਸ ਦੀ ਐਮ.ਐਸ.ਪੀ ਹੈ ਪਰ ਕਿਸਾਨ ਜਿਹੜੇ ਹਨ, ਉਹ 800-900 ਰੁਪਏ ਦੇ ਵਿੱਚ ਵੇਚਦੇ ਰਹੇ ਹਨ। ਸਾਡੇ ਨਾਲ ਦੇ ਰਾਜ ਵਿੱਚ ਸ਼ੂਗਰਕੇਨ ਦੀ ਪ੍ਰਾਈਸ ਬੈਟਰ ਹੈ। ਸੋ, ਜੇ ਅਸੀਂ ਵਾਕਈ ਡਾਇਵਰਸੀਫਿਕੇਸ਼ਨ ਵੱਲ ਵੱਧਣਾ ਹੈ ਤਾਂ ਸਾਨੂੰ ਇਨ੍ਹਾਂ ਚੀਜ਼ਾਂ ਵੱਲ ਧਿਆਨ ਦੇਣਾ ਪਵੇਗਾ।

ਸਪੀਕਰ ਸਾਹਿਬ, ਗਵਰਨਰ ਐਡਰੈਸ ਦੇ ਵਿੱਚ ਪੁਆਇੰਟ ਨੰਬਰ 6 ਲੋਕਪਾਲ ਐਕਟ ਬਾਰੇ ਜ਼ਿਕਰ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਬਾਰੇ ਜ਼ਿਕਰ ਕਰਨੀ ਚਾਹੁੰਦਾ ਹੈ। ਇਫੈਕਟਿਵ ਲੋਕਪਾਲ ਕਾਂਗਰਸ ਦੀ ਸਰਕਾਰ ਹੀ ਲੈ ਕੇ ਆਈ ਸੀ। ਜਦੋਂ ਸਰਦਾਰ ਹਰਚਰਨ ਸਿੰਘ ਬਰਾੜ ਇਥੇ ਮੰਤਰੀ ਸਨ, ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਾਂਗਰਸ ਦੀ ਸਰਕਾਰ ਨੇ ਹੀ......

**ਮਾਨਯੋਗ ਸਪੀਕਰ:** ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਤੁਹਾਡਾ ਟਾਈਮ ਹੋ ਗਿਆ ਹੈ। ਤੁਸੀਂ ਇਸ ਨੂੰ ਪਲੀਜ਼ ਵਾਈਂਡ-ਅੱਪ ਕਰੋ ਜੀ।

**ਸ਼੍ਰੀ ਕੰਵਰ ਸੰਧੂ:** ਸੋ, ਉਨ੍ਹਾਂ ਤੋਂ ਬਾਅਦ ਜਿਹੜੀ ਅਗਲੀ ਸਰਕਾਰ ਬਣੀ, ਕਿਉਂਕਿ ਉਸ ਸਮੇਂ ਦੇ ਮੁੱਖ ਮੰਤਰੀ ਇੱਥੇ ਹਾਊਸ ਵਿੱਚ ਮੌਜੂਦ ਨਹੀਂ ਹਨ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈ ਰਿਹਾ, ਉਨ੍ਹਾਂ ਨੇ ਆਪ ਹੀ ਇਸ ਬਿਲ ਨੂੰ, ਲੋਕਪਾਲ ਨੂੰ ਇਸ ਇੰਸਟੀਚਿਊਸ਼ਨ ਨੂੰ ਖਤਮ ਕਰ ਦਿੱਤਾ। ਸੋ, ਜਦੋਂ ਇਸ ਇੰਸਟੀਚਿਊਸ਼ਨ ਨੂੰ ਦੁਬਾਰਾ ਰਿਵਾਈਵ ਕਰਨ ਦੀ ਗੱਲ ਕਰਦੇ ਹਾਂ ਅਤੇ ਗਵਰਨਰ ਐਡਰੈਸ ਦੇ ਪੁਆਇੰਟ ਨੰ: 12 ਦੇ ਵਿੱਚ

The Conflict of Interest Act ਦੀ ਵੀ ਗੱਲ ਕਰਦੇ ਹਾਂ। ਅਸੀਂ ਆਸ ਕਰਦੇ ਹਾਂ ਕਿ ਇਹੋ ਜਿਹਾ ਲੋਕਪਾਲ ਬਿਲ ਲਿਆਂਦਾ ਜਾਏਗਾ, ਜਿਸ ਦੇ ਨਾਲ ਵਾਕਿਆ ਹੀ ਲੋਕਾਂ ਨੂੰ ਰਾਹਤ ਮਿਲੇਗੀ, ਕੁਰੱਪਸ਼ਨ ਚੈੱਕ ਹੋਏਗੀ। ਮੈਂ ਤੁਹਾਡਾ ਧਿਆਨ ਯੂ.ਕੇ. ਦਾ ਮਨਿਸਟਰੀਅਲ ਕੋਡ ਜਿਹੜਾ ਸਾਲ 1992 ਵਿੱਚ ਬਣਿਆ ਸੀ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ, ਉਨ੍ਹਾਂ ਦੇ ਜਿਹੜੇ ਫਾਈਨਾਂਸ਼ੀਅਲ ਇੰਟਰਸਟ ਹਨ, ਉਹ ਕੈਬਨਿਟ ਆਫਿਸ ਨੂੰ ਦਿੱਤੇ ਜਾਂਦੇ ਹਨ। ਸਾਲ 2009 ਤੋਂ ਬਾਅਦ ਇਹ ਹੋਇਆ ਕਿ ਉਹ ਪਬਲਿਕ ਨੂੰ ਰਿਲੀਜ਼ ਕਰ ਦਿੱਤੇ ਜਾਂਦੇ ਹਨ ਕਿ ਜੇ ਪਬਲਿਕ ਪੁਆਇੰਟ ਆਊਟ ਕਰਨਾ ਚਾਹੇ ਕਿ ਕਿਸੇ ਨੇ ਝੂਠ ਬੋਲਿਆ ਹੈ ਤਾਂ ਉਹ ਕਰ ਸਕਦੀ ਹੈ। ਸਾਨੂੰ ਇਹੋ ਜਿਹਾ ਲੋਕ ਪਾਲ ਬਿਲ ਜਾਂ The Conflict of Interest Act ਲਿਆਉਣ ਦੀ ਲੋੜ ਹੈ।

ਸਪੀਕਰ ਸਾਹਿਬ, ਦੂਸਰਾ ਮਾਫੀਆ ਰਾਜ ਦੀ ਗੱਲ ਹੋਈ ਹੈ। ਜਿੰਨਾ ਚਿਰ ਤੱਕ ਲਿਕੁਅਰ, ਮਾਈਨਿੰਗ, ਕੈਟਲ ਮੰਡੀਆਂ ਦੀ ਆਕਸ਼ਨ ਅਤੇ ਕੁਝ ਹੱਦ ਤੱਕ ਟਰਾਂਸਪੋਰਟ ਨੈਸ਼ਨੇਲਾਈਜ਼ ਨਹੀਂ ਹੁੰਦਾ ਤਾਂ ਇਹ ਬੰਦ ਨਹੀਂ ਸੀ ਹੋਣਾ । ਮੈਂ ਲਿਕੁਅਰ ਦੇ ਬਾਰੇ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਜਿਹੜਾ ਲਿਕੁਅਰ ਤੋਂ 5000 ਹਜ਼ਾਰ ਕਰੋੜ ਰੁਪਿਆ ਬਣਾਉਂਦਾ ਹੈ। ਤਾਮਿਲਨਾਡੂ ਜਿਥੇ ਹੋਲ ਸੇਲ ਸਰਕਾਰ ਦੇ ਆਪਣੇ ਕੰਟ੍ਰੋਲ ਵਿੱਚ ਹੈ, Retail and wholesale ਤੇ ਉਨ੍ਹਾਂ ਦਾ ਆਪਣਾ ਕੰਟ੍ਰੋਲ ਹੈ। ਉਨ੍ਹਾਂ ਦੀ ਆਪਣੀ ਆਰਗੇਨਾਈਜ਼ੇਸ਼ਨ ਹੈ । ਉਹ ਇਸ ਤੋਂ 29000 ਕਰੋੜ ਰੁਪਿਆ ਬਣਾਉਂਦੇ ਹਨ। ਹਰ ਚੀਜ਼ ਦੇ ਵਿੱਚ ਆਪਣੇ ਇੰਟਰਸਟ ਹੋਣਗੇ, ਟਰਾਂਸਪੋਰਟ ਦੇ ਵਿੱਚ ਵੀ ਹੈ, ਲਿਕੁਅਰ ਦੇ ਵਿੱਚ ਵੀ ਹੈ, ਮਾਈਨਿੰਗ ਦੇ ਵਿੱਚ ਵੀ ਹੈ, ਇਸ ਦੇ ਬਾਰੇ ਵੀ ਗੱਲ ਹੋਈ ਹੈ। ਜੇ ਅਸੀਂ ਵਾਕਈ ਯਕੀਨੀ ਬਣਾਉਂਦੇ ਹਾਂ ਕਿ The Conflict of Interest Act ਚੈੱਕ ਕਰਨਾ ਚਾਹੁੰਦੇ ਹਾਂ ਅਤੇ ਮਾਫੀਆ ਰਾਜ ਨੂੰ ਅਸੀਂ ਖਤਮ ਕਰਨਾ ਹੈ ਤਾਂ ਸਾਨੂੰ ਇਹ ਕਦਮ ਚੁੱਕਣੇ ਪੈਣਗੇ।

**ਮਾਨਯੋਗ ਸਪੀਕਰ :** ਧੰਨਵਾਦ, ਸੰਧੂ ਸਾਹਿਬ, ਧੰਨਵਾਦ ਜੀ।

**ਸ਼੍ਰੀ ਕੰਵਰ ਸੰਧੂ :** ਬਹੁਤ ਚੰਗੀ ਗੱਲ ਹੈ। ਤੁਸੀਂ ਵਾਈਟ ਪੇਪਰ ਲੈ ਕੇ ਆਏ। ਅਸੀਂ ਆਸ ਕਰਦੇ ਹਾਂ ਇਸ ਤੇ ਬਹਿਸ ਹੋਵੇਗੀ। ਮੈਂ ਇਹ ਵੀ ਆਸ ਕਰਦਾ ਹਾਂ ਕਿ ਪਿਛਲੀਆਂ ਸਰਕਾਰਾਂ ਦੀਆਂ ਕਾਲੀਆਂ ਕਰਤੂਤਾਂ ਦਾ ਬਲੈਕ ਪੇਪਰ ਵੀ ਲਿਆਂਦਾ ਜਾਵੇ। ਮਿਹਰਬਾਨੀ। (ਥੰਪਿੰਗ)

**ਮਾਨਯੋਗ ਸਪੀਕਰ :** ਧੰਨਵਾਦ ਜੀ। ਹਾਂ ਜੀ, ਸੀ.ਐਮ. ਸਾਹਿਬ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਜਾਜ਼ਤ ਦਿੱਤੀ ਹੈ। ਮੈਂ ਅੱਜ ਇੱਥੇ ਖੜ੍ਹੇ ਹੋ ਕੇ ਬੋਲ ਰਿਹਾ ਹਾਂ ਅਤੇ ਪੜ੍ਹ ਰਿਹਾ ਹਾਂ। ਇਹ ਨਾਰਮਲੀ ਨਹੀਂ ਹੁੰਦਾ, ਲੇਕਿਨ ਕਿਉਂਕਿ

[ ਮੁੱਖ ਮੰਤਰੀ ]
ਗਵਰਨਰ ਦੇ ਐਡਰੈਸ ਵਿੱਚ ਬਹੁਤ ਇਸ਼ੂਜ਼ ਹਨ ਅਤੇ ਇਸ ਵਿੱਚ ਸਾਡੇ 42 ਮਹਿਕਮੇ ਕਵਰ ਹੁੰਦੇ ਹਨ। ਇਸ ਕਰਕੇ ਇਹ ਬੜਾ ਮੁਸ਼ਕਲ ਹੁੰਦਾ ਹੈ ਕਿ 42 ਮਹਿਕਮੇ ਜ਼ੁਬਾਨੀ ਕਵਰ ਹੋਣ, ਮੈਂ ਚੀਫ ਮਨਿਸਟਰ ਹਾਂ, ਕੋਈ ਗਲਤ ਗੱਲ ਮੂੰਹੋਂ ਨਿਕਲ ਜਾਵੇ ਤਾਂ it is not a right thing, therefore, ਮੈਂ ਇਸ ਨੂੰ ਪੜ੍ਹ ਕੇ ਕਵਰ ਕਰਨਾ ਚਾਹੁੰਦਾ ਹਾਂ ਤਾਂ ਕਿ ਕੋਈ ਇਹੋ ਜਿਹੀ ਗਲਤੀ ਨਾ ਹੋਵੇ। ਇਨ੍ਹਾਂ ਨੇ ਸਹੀ ਕਿਹਾ ਕਿ ਇਹ ਸਾਡੇ ਮੈਨੀਫੈਸਟੋ ਦਾ, ਜਿਹੜਾ ਕਾਂਗਰਸ ਪਾਰਟੀ ਦਾ ਮੈਨੀਫੈਸਟੋ ਹੈ, ਮੈਨੋਫੈਸਟੋ ਦਾ ਮਤਲਬ, ਜੋ ਅਸੀਂ ਲੋਕਾਂ ਨਾਲ ਇਲੈਕਸ਼ਨ ਤੋਂ ਪਹਿਲਾਂ ਵਾਅਦੇ ਕੀਤੇ, ਜਿਸ ਕਰਕੇ ਵੋਟ ਮੰਗੀ, ਇਸ ਮੈਨੀਫੈਸਟੋ ਤੇ ਗਵਰਨਰ ਦਾ ਐਡਰੈਸ ਹੋਇਆ ਹੈ। ਉਹੀ ਇਹ 42 ਪੁਆਇੰਟਸ ਹਨ, ਜਿਹੜੇ ਮੈਂ ਦੱਸਾਂਗਾ। ਇਸ ਤੋਂ ਪਹਿਲਾਂ ਕਿ ਮੈਂ ਸ਼ੁਰੂ ਕਰਾਂ, ਸਾਡੇ ਇੱਥੇ ਵਿਰੋਧੀ ਧਿਰ ਬੈਠੀ ਹੈ, ਸੰਧੂ ਸਾਹਿਬ ਨੇ ਦੋ ਵਾਰ ਪਾਣੀ ਦੇ ਮਸਲੇ ਦਾ ਜ਼ਿਕਰ ਕੀਤਾ ਹੈ। ਮੈਂ ਇਨ੍ਹਾਂ ਨੂੰ ਐਸ਼ਿਓਰੈਂਸ ਦੇਣੀ ਚਾਹੁੰਦਾ ਹਾਂ, ਪਿਛਲੀ ਵਾਰ ਜਦੋਂ ਬਿਲ ਇੰਟਰੋਡਿਊਸ ਹੋ ਰਿਹਾ ਸੀ, ਉਦੋਂ ਅਤੇ ਹੁਣ ਵੀ ਅਸੀਂ on water issue ਟੋਟਲੀ ਅਪੋਜ਼ ਕਰਦੇ ਹਾਂ। We will not allow anything of that. No.2 is that there will be no form of Agricultural Income Tax which will be accepted by us. ਅਸੀਂ ਇਸ ਨੂੰ ਬਿਲਕੁਲ ਐਕਸੈਪਟ ਨਹੀਂ ਕਰਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਤੁਹਾਨੂੰ ਬਿਲਕੁਲ ਤਸੱਲੀ ਹੋਣੀ ਚਾਹੀਦੀ ਹੈ। ਤੁਸੀਂ ਬੜੇ ਜ਼ਿਕਰ ਕੀਤੇ ਹਨ, ਪਾਣੀ ਦੇ ਮਸਲਿਆਂ ਦੇ, ਤੁਸੀਂ ਬੜੇ ਕੋਟ ਕੀਤੇ ਹਨ। ਮੈਂ ਇਸ ਗੱਲ ਤੇ ਤੁਹਾਡੇ ਨਾਲ ਸਹਿਮਤ ਹਾਂ। I have no doubt about it ਕਿਉਂਕਿ ਅਸੀਂ ਸਾਰੇ ਜਿਹੜੇ ਇੱਥੇ ਬੈਠੇ ਹਾਂ, ਪਾਣੀ ਦੇ ਮਸਲੇ ਤੇ ਅਸੀਂ ਸਾਰੇ ਹੀ ਸਹਿਮਤ ਹਾਂ। ਪਾਣੀ ਪੰਜਾਬ ਕੋਲ ਨਹੀਂ ਹੈ ਅਤੇ ਅਸੀਂ ਇਸ ਨੂੰ ਬਚਾਉਣ ਖਾਤਰ ਬੜੀ ਦੇਰ ਤੋਂ ਲੜਦੇ ਆਏ ਹਾਂ ਅਤੇ ਟੋਟਲ ਲੜਾਂਗੇ ਕਿਉਂਕਿ ਸਾਡੇ ਕੋਲ ਇੱਕ ਬੂੰਦ ਵੀ ਵਾਧੂ ਪਾਣੀ ਨਹੀਂ ਹੈ। ਇਸ ਤੋਂ ਬਿਨਾਂ ਸਾਡੇ ਦੱਖਣੀ ਪੰਜਾਬ ਦੇ 10 ਲੱਖ ਕਿੱਲੇ ਜ਼ਮੀਨ ਤਬਾਹ ਹੋ ਜਾਵੇਗੀ। This is not our intention at all. ਜ਼ਿਆਦਾ ਡਿਟੇਲ ਮੈਂ ਨਹੀਂ ਬੋਲ ਸਕਦਾ ਕਿਉਂਕਿ this is now sub-judice matter pending in the Supreme Court. ਜੁਲਾਈ ਵਿੱਚ ਕੇਸ ਲੱਗਣ ਲੱਗਾ ਹੈ, so nevertheless ਸਾਡੇ ਵੱਲੋਂ I can tell you this much that the Water Resources Department, Government of India and the Ministry of Home, ਉਨ੍ਹਾਂ ਨੇ ਇਸ ਸਬੰਧ ਵਿੱਚ ਮੀਟਿੰਗ ਸੱਦੀ ਹੈ। (ਵਿਘਨ) (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਦੂਜੇ ਸੂਬਿਆਂ ਵੱਲੋਂ ਵਰਤੇ ਗਏ ਪਾਣੀ ਦੇ ਬਿਲ ਉਨ੍ਹਾਂ ਨੂੰ ਭੇਜ ਦੇਣਗੇ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਬੈਠੋ ਜੀ। (ਵਿਘਨ) (ਸ਼ੋਰ) ਬੈਂਸ ਸਾਹਿਬ, ਪਲੀਜ਼

ਬੈਠੋ। (ਵਿਘਨ) (ਸ਼ੋਰ) ਅਜੇ ਗੱਲ ਸ਼ੁਰੂ ਨਹੀਂ ਹੋਈ। ਤੁਸੀਂ ਬੈਠੋ ਜੀ, ਪਲੀਜ਼।

**ਮੁੱਖ ਮੰਤਰੀ :** ਉਸ ਮੀਟਿੰਗ ਵਿੱਚ ਇਹੀ ਪਾਣੀ ਦੇ ਮਸਲੇ ਬਾਰੇ ਗੱਲਾਂ ਹੋਣਗੀਆਂ। (ਵਿਘਨ) (ਸ਼ੋਰ) ਗਵਰਨਰ ਸਾਹਿਬ ਨੇ ਆਪਣਾ ਐਡਰੈਸ ਅੰਗਰੇਜ਼ੀ ਵਿੱਚ ਪੜ੍ਹਿਆ ਸੀ, ਮੈਂ ਵੀ ਅੰਗਰੇਜ਼ੀ ਵਿੱਚ ਪੜ੍ਹਾਂਗਾ ਪਰ ਜਦੋਂ ਲੋੜ ਪਵੇ ਪੰਜਾਬੀ ਵੀ ਵਰਤਾਂਗੇ, ਦੱਬ ਕੇ ਵਰਤਾਂਗੇ। ਸਾਰੇ ਪਹਿਲਾਂ ਹੱਸ ਰਹੇ ਸੀ ਕਿ ਕੀ ਪੰਜਾਬੀ ਬੋਲੋਗੇ? ਮੈਂ ਕਿਹਾ ਪੰਜਾਬੀ ਵੀ ਬੋਲਾਂਗੇ। ਲੇਕਿਨ ਇਹ ਇਸ਼ੂ, because it is related with the Ministries concerned, ਉਨ੍ਹਾਂ ਦਾ ਨੋਟ ਆਇਆ, I will first read it out.

Therefore, Mr. Speaker Sir, I rise to commend to this august House for unanimously adopting a Motion of Thanks to His Excellency, the Governor for his Address to the House on 28th March, 2017, as moved by my colleague, Dr. Raj Kumar Verka Ji. His Excellency has clearly spelt out the vision of my Government and the inadequacies and malpractices of the previous Govt..

Mr. Speaker Sir, the Congress Party has been voted to power for change and reforms to ensure good and transparent governance in the State for the welfare of the people. I thank the people of Punjab not only for ensuring peaceful elections but also for the maturity and understanding in rooting out a ten year old Govt., which not only compromised with the economic, social, cultural and financial honour of Punjab but also denied the Punjabis a safe and secure future.

The people of Punjab have over the last decade, suffered an extraordinary VVIP culture, arrogance of power laden with corruption emerging out of drug trafficking and mafias such as mining mafia, liquor mafia, land mafia, cable mafia, transport mafia and many more.

The Rule of law was an exception and every rogue was considered right. The voice of the common man was crushed in a jungle raj unleashed by the previous government. The Punjabi youths suffered the most with the free flow of drugs under the patronage of the big wigs of the previous government. The previous government mortgaged the future of next generation. They did not even spare the Holy Guru Sri Guru Granth Sahibji and the people protesting against the sacrilege of

[ Chief Minister ]

Holy Guru Granth Sahibji were killed by the police apparently on the orders of the previous government.

We have also established a Judicial Commission of Enquiry to enquire into this with Justice S. Ranjit Singh as its head for a comprehensive probe into the cases of sacrilege of Sri Guru Granth Sahibji, the Holy Quran and Srimad Bhagwad Gita. The Judicial Commission established by the previous government under the Justice Zora Singh presented a non committal and an evasive report which our government has rejected. The previous government which claimed itself to be a messiah of farmers actually pushed the farmers to suicides. Over 5 thousand farmers have committed suicides during the year from 2007-2017 in ten years. Not even once a Minister from the previous government dare to meet the suicides affected families apprehending a backlash and hatred amongst them. The oligarchic control on the whole of Punjab and its resources by the family in the previous government were unprecedented. The family monopolised and expanded its control over sectors such as Transport, Media, Mining, Lottery, Liquor, Sand/ Gravel etc. The recruitment scam, seed scam, food scam, cotton scam are some of the examples of loot of the previous government. These scams were widely reported in the Media.

Mr. Speaker, our government has thus inherited a state that is marked by empty coffers, poor law and order situation, acute farmers distress, crippled industry and business and complete lawlessness and misgovernance. Our government is fully committed to clean up the mess and restore order not only in public life but in every facet of the society for the benefit of the common man to ensure ease of living for him. We are also fully conscious of the duty to safeguard and protect the interest of the state in territorial disputes and the disputes concerning the Punjab waters. We have taken and will continue to take every possible administrative and legal action to save the river waters of Punjab.

Mr. Speaker, Punjab waters is only for Punjab. 'Punjab da pani

punjab vaaste.' We do not have any surplus waters We shall not spare anyone and any attempt to divert the waters of Ravi, Sutlej and Beas to other non basin states, we apprehend would render about 1 million acres of land of south western Punjab barren and dry. Our government will not let this happen at any cost. Furthermore, it is admitted fact that two-third area of Punjab is already under a Dark Zone where ground water cannot be extracted any more. We shall continue to pursue Government of India with their own order declaring 112 blocks of Punjab as Dark Zone and urge upon them to apprise the Hon'ble Supreme Court that Punjab does not have a surplus water and there is no way we can build any new canal for carrying water to other states.

Mr. Speaker, the Opposition has raised many unfounded and unsubstantiated issues. They are apparently restless because the truth has not been yet unfolded. We never anticipated that the malaise and the mess inherited by us would be so deep and wide spread that the beginning of the process to provide relief to a common man would be such a nightmare.

Our Government has set up a Judicial Commission of Enquiry under Justice Mehtab Singh Gill to look into the all false cases registered in the State and the truth shall come out soon. When we instituted this Enquiry, Speaker Sahib, then approx. 1 lakh false cases were got registered on our state youth and that is why we have set up this Commission. We shall not spare anyone involved in implicating any innocent common people in false cases be it a politician or an official. Mr. Speaker all those guilty of false cases will be brought to justice after a thorough judicial probe. Some leaders of the Opposition have made tall claims, shed crocodile tears for their concern on corruption.

It is widely known that during the last 10 years the previous government has ruined the State by indulging in mass corruption. They have demolished all systems, structures and disobeyed all the Rules of Business for the sake of money. Our government is trying to set the

[ Chief Minister ]

system right and established a Rule of Law. It will not be too long when the misdeeds and corrupt practices of the previous government will be known to one and all.

We are re-engineering the processes and empowering the state official machinery to check the corruption in order to ensure greater transparency in the governance. Our government has already decided to enact new Lok Pal legislation with the powers to initiate action of complaints against the Chief Minister, Ministers and the bureaucracy at all levels. (Thumping)

We have established a Governance Ethics and Reforms Commission for comprehensive systematic reforms in the State. The Commission would also scrutinise all transactions above Rs.50 crores. Mr. Speaker some members have raised the issue in the House regarding the involvement of Rana Gurjit Singh, Irrigation and Power Minister in the auction of sand mines. Without prejudging the outcome, I would like to state that even in this case our government has decided for a judicial enquiry so that the truth should prevail. But I would also like to remind my friends from the Opposition that they should look inwards and come straight on records. How did they manipulate the auctions of sand mines to their advantage through wrong policies and practices? That is what the House wished to know.

Mr. Speaker, during the last 10 years, the State Government has got Rs.230 crores as revenue from mining of sand/gravel. We have through one single auction raised the revenue of Rs.280 crores and this is expected to rise to Rs.500-600 crore per annum once all auctions are completed. (Thumping) We have adopted a progressive e-auction policy which is fully transparent uninterrupted and uninfluenced by anyone in the Government. Had the previous government followed this policy in the last ten years, the state would have got additional revenue to the tune of of Rs. 4 to 5 thousand crore which has been pocketed by the people

who grabbed the mines under the patronage of the previous government. The former leadership should stand up and state who were these people who took away this money, denying the state its rightful revenue.
ਇਹ ਜਾਣਦੇ ਸੀ ਕਿ ਸਾਡਾ ਸਭ ਕੁਝ ਆਉਣਾ ਹੈ, ਇਹ ਸਾਰੇ ਖਾਲੀ ਹੋ ਕੇ ਚਲੇ ਗਏ । (ਥੰਪਿੰਗ) ਇਨ੍ਹਾਂ ਨੇ ਜੋ ਗੱਲਾਂ ਕੀਤੀਆਂ, ਅਸੀਂ ਸੁਣੀਆਂ ਹਨ, ਅਸੀਂ ਸਭ ਕੁਝ ਦੇਖਿਆ ਹੈ । ਲੇਕਿਨ ਜਦੋਂ ਇਨ੍ਹਾਂ ਨੇ ਆਪਣੀਆਂ ਗੱਲਾਂ ਕੀਤੀਆਂ ਹਨ ਤਾਂ ਇਨ੍ਹਾਂ ਦੀ ਡਿਊਟੀ ਬਣਦੀ ਸੀ ਕਿ ਹੁਣ ਬੈਠ ਕੇ ਜਵਾਬ ਤਾਂ ਸੁਣਦੇ, ਸਭ ਦੀ ਗੱਲ ਸੁਣਦੇ ਲੇਕਿਨ ਘਬਰਾਹਟ ਹੈ ਜਾਂ ਬੁਜ਼ਦਿਲੀ, ਮੈਂ ਨਹੀਂ ਕਹਿ ਸਕਦਾ ਪਰ ਇਹ ਛੱਡ ਕੇ ਚਲੇ ਗਏ । ਬਾਹਰ ਪ੍ਰੈਸ ਕਾਨਫਰੰਸ ਕਰਕੇ ਘਰਾਂ ਨੂੰ ਪਰਤ ਗਏ ।

**Governance Reforms**

Mr. Speaker as stated earlier, governance has been a major casualty in the previous Government. Pseudo reforms unleashed by the previous regime are now being phased out by re-engineering the processes to achieve genuine reforms focussed on welfare of the people and ease and freedom of doing business in Punjab. The people of Punjab are waiting for ease of living and our government has started working in this direction. We shall achieve this in next few years. We are revamping unified delivery centres/service centres with on line APPS for quick and effective delivery of services to the citizens. 70 per cent of the centres established by the previous government are non functional with unproductive liability of Rs.20 crore per month.

The previous government has spent over Rs.400 crore for building these centres wherein limited service has yet been delivered. We intend to fix the responsibility for this and carry out reforms to ensure delivery of services at the door steps of each and every household. Likewise our government is also pursuing major reforms in the Right to Service Act enacted by the previous government. The Right to Service Commission constituted by the previous government with 11 members, have decided only 41 review petitions at an expenditure, which they have incurred i.e. of Rs.11.82 crore. ਇੰਨਾ ਪੈਸਾ ਦੇ ਕੇ ਸਿਰਫ 41 ਕੇਸਾਂ ਦਾ ਫੈਸਲਾ ਕੀਤਾ। Such imprudent use of public funds will be curbed and

[ Chief Minister ]
immediately stopped.

The existing Right to Service Act will be reviewed and replaced by a new Act ensuring that the Commission is manned by permanent and regular staff with full accountability. For ensuring full disbursal and receipt of benefit/subsidies by the beneficiaries we have decided that all these benefits would be fully targeted to the genuine beneficiaries through direct cash transfers to their bank accounts. Our government has already initiated the process of Wi-Fi enablement in our cities, villages, colleges and schools. Our Government is also examining the proposal to establish Nayaya Panchayats to ensure easy, quick and affordable justice at the grass roots. ਇਹ ਸਿਸਟਮ ਪਹਿਲਾਂ ਸੰਨ 1962 ਤੱਕ ਹੁੰਦਾ ਸੀ। ਫਿਰ ਖਤਮ ਹੋ ਗਿਆ ਸੀ। We are giving Panchayats some judicial powers now, ਤਾਂ ਕਿ ਛੋਟੇ ਛੋਟੇ ਲੈਵਲ ਤੇ ਆਪਣਾ ਹੱਲ ਕੱਢ ਸਕਣ ।(ਥੰਪਿੰਗ)

We have also initiated the process to establish Special courts to settle matters concerning NRIs, serving soldiers, drug peddlers for a speedier justice.

**VVIP Culture:**

Mr. Speaker, to end VVIP culture in the State, which prevailed more widely during the last ten years, (I think all are aware of it) we have

i. Abolished red beacon lights.
ii. Redefined the protocol, for laying foundation stones and inaugurations by Ministers;
iii. Rationalized personal security, making it more need based and focused and
iv. Abolished the Halqa Systems, which made Police sub divisions coterminous with the assembly constituencies and encouraged political interference at the cutting edge of administration. I think in the next couple of days, you will see public announcement on this.

**War against Drugs:**

Mr. Speaker, I would like to reaffirm commitment of my Government to zero tolerance for smugglers, dealers, police and Civil officials, politicians and other persons who indulge in drug trafficking. We may be late, but surely drugs will be obliterated from Punjab's horizon, that I assure you.

We have set up a Special Task Force (STF), which is vigorously pursuing a three pronged strategy comprising of enforcement of drug laws, de-addiction and rehabilitation of victims of drug abuse and prevention of drug abuse by protecting vulnerable sections.

Some of the results achieved by the STF and district police so far are as following:

(a) 3845 cases have been registered under NDPS Act till 13.6.2017.

(b) 4438 persons have been arrested including some police officials who were abetting such activities.

(c ) More than 58 kg heroin has been recovered besides other banned substances. Some pills which they give, I do not know what these pills are but they are going to millions, which we have recovered.

(d) Some personnel (Inspector Inderjit Singh and ASI Ajaib Singh) of the Punjab Police have also been arrested recently which is well known to all of you.

Mr. Speaker, we have broken the back of the drug smugglers (thumping), that I assure you and what is interesting is, how we have broken the back, is to be understood. At one time, one gram of heroine was costing about 1500 rupees and that today it is (one gram) is costing about Rs.5000 per gram, that means it is not available in the market and that is just a beginning. One is to suppress it, suppress the marketing and then those people trading in it and to deal with them. ਸਾਡੀ ਪੂਰੀ ਕੋਸ਼ਿਸ਼ ਹੈ ਕਿ ਜਿਹੜੇ ਸਾਡੇ ਬੱਚੇ ਨਸ਼ਿਆਂ ਵਿੱਚ ਫਸੇ ਹੋਏ ਹਨ, ਉਨ੍ਹਾਂ ਨੂੰ ਰਿਹੈਬਿਲੀਟੇਸ਼ਨ ਰਾਹੀਂ ਕੱਢ ਕੇ ਠੀਕ ਕਰੀਏ।

These positive results do not make me complacent, but these

[ Chief Minister ]

surely reflect on determination of our Government not to allow comfortable living and support to drug traffickers and peddlers as done by the previous Government. All those who are involved or abetting this nefarious business will be brought to book, whether outside or even within the government set up.

The drug de-addiction centers established by the previous Government with an expenditure of over Rs. 200 crore, though they denied prevalence of drug menace, shows one of their major failures. These centers are dysfunctional, inadequately equipped and mostly non starter.

We propose to create a mass campaign against drug abuse and trafficking and bring drug traffickers to justice. They have no right to play with the lives of our youth and we shall not tolerate them at any cost.

An early assessment of All India Association of Pharmaceutical Companies has indicted that supplies of Schedule-H drugs/ prescription drugs which were misused in the Sate to produce synthetic drugs, has gone down by 40 per cent during the last three months.

The reports also indicate that most of the drug traffickers have either left the State or they have become dormant having lost the patronage of Government enjoyed by them during the previous regime. Through this august House, I would like to warn all those involved in this business to quit and live as normal citizens, failing which long arms of the law will catch and fix them without any hesitation and I promise you that I will be leading the movement to fix them.

I would also appeal to the opposition leaders to join hands with the Government to root out drug menace from the State.

**Law and Order:**

Mr. Speaker, deterioration of law and order and politicization of Police during previous regime is widely known. The crime rates both

reported and un-reported were very high with the plight of common man remaining miserable.

Increase in crime rate during the last ten years can be seen from the following:-

| | Cases during 2002-2007 | Cases during 2007-17 |
|---|---|---|
| Murders | 3769 | 8193 |
| Dacoity | 160 | 185 |
| Robbery | 531 | 1791 |
| Terrorist related crimes | 10 | 22 |
| Drug related crimes | 19501 | 86369 |
| Cyber Crimes | 186 | 1076 |
| Economic offences | 16805 | 40245 |
| Chain Snatching | 2021 | 11900 |

ਇਹ ਅੰਕੜੇ ਤੁਸੀਂ ਜ਼ਰਾ ਦੇਖੋ। ਫਿਰ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਇੱਥੇ ਕੀ ਹੁੰਦਾ ਸੀ ਅਤੇ ਹੁਣ ਕੀ ਹੋ ਰਿਹਾ ਹੈ। ਜਿਹੜਾ ਸਾਲ 2002 ਤੋਂ 2007 ਤੱਕ ਲੋਕਾਂ ਦਾ ਕਤਲ ਹੁੰਦਾ ਸੀ, ਜਦੋਂ ਸਾਡੀ ਸਰਕਾਰ ਸੀ, ਉਦੋਂ ਇਹ ਗਿਣਤੀ 3770 ਸੀ ਅਤੇ ਇਨ੍ਹਾਂ ਦੇ ਦਸ ਸਾਲਾਂ ਵਿੱਚ 8193 ਹੈ। ਡਕੈਤੀ ਕੇਸ 160 ਤੋਂ ਵੱਧ ਕੇ ਇਨ੍ਹਾਂ ਦੇ ਵੇਲੇ 185 ਹੋ ਗਏ । ਰੌਬਰੀ ਕੇਸਿਜ਼, ਜਿਹੜੀਆਂ ਚੋਰੀਆਂ ਹਨ, ਇਹ ਸਾਡੇ ਵੇਲੇ 531 ਸੀ ਅਤੇ ਇਨ੍ਹਾਂ ਵੇਲੇ 1791 ਹਨ। ਟੈਰੋਰਿਸਟ ਰਿਲੇਟਿਡ ਕਾਂਡ ਪਹਿਲਾਂ 10 ਸੀ, ਇਨ੍ਹਾਂ ਵੇਲ 22 ਹਨ। ਡਰੱਗ ਰਿਲੇਟਿਡ ਕਰਾਈਮਜ਼ ਪਹਿਲਾਂ 19501 ਸੀ ਅਤੇ ਇਨ੍ਹਾਂ ਵੇਲ 86369 ਹਨ। ਸਾਈਬਰ ਕਰਾਈਮ ਕੇਸਿਜ਼ 186 ਤੋਂ 1076 ਹੋ ਗਏ ਅਤੇ ਇਕਨਾਮਿਕ ਅਫੈਂਸਿਜ਼ ਦੇ ਕੇਸ 16805 ਤੋਂ ਵੱਧ ਕੇ 40245 ਹੋ ਗਏ। ਬਾਕੀ ਜਿਹੜੇ ਚੇਨ ਸਨੈਚਿੰਗ ਵਗੈਰਾ ਕਰਦੇ ਹਨ, ਉਨ੍ਹਾਂ ਦੇ ਡਰ ਕਾਰਨ ਬੀਬੀਆਂ ਬਾਹਰ ਨਹੀਂ ਜਾ ਸਕਦੀਆਂ, ਕੋਈ ਗਲ਼ੇ ਵਿੱਚ ਪਾਈ ਜ਼ੰਜ਼ੀਰ ਖਿੱਚ ਲੈਂਦਾ ਹੈ, ਹੈਂਡ ਬੈਗ ਚੁੱਕ ਲੈਂਦੇ ਹਨ, ਅਜਿਹੇ ਕੇਸ ਪਹਿਲਾਂ ਸਾਡੇ ਸਮੇਂ ਦੌਰਾਨ 2000 ਸੀ ਅਤੇ ਇਨ੍ਹਾਂ ਵੇਲ in this short period 11,900 ਸਨ ।

Mr. Speaker, one of the major reasons of demoralization and deficient police performance was the Halqa system introduced by the previous Government. The Halqa System has now been

abolished.(thumping). There is no more now halqa system.

Jurisdiction of 278 police stations in the State has been changed and 78 police sub divisions are now being made coterminous with revenue sub divisions, to make administration more coordinated and efficient.

Mr. Speaker, some members of the opposition have stated that the cases of sacrilege and other crimes have increased during the last three months. This is not true. There were 13 cases of sacrilege during the last three months and out of which 12 cases have been traced and the culprits are being prosecuted to bring them to justice. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ, ਪਵਿੱਤਰ ਗੀਤਾ ਦੀ ਬੇਅਦਬੀ ਜਾਂ ਕੁਰਾਨ ਸ਼ਰੀਫ਼ ਦੀ ਬੇਅਦਬੀ ਦੇ ਜਿਹੜੇ ਕੇਸ ਹਨ, ਉਨ੍ਹਾਂ 13 ਦੇ ਵਿੱਚੋਂ 12 ਟਰੇਸ ਹੋ ਗਏ ਹਨ। As against this, 154 cases of sacrileges were committed during the previous regime out of which only 68 cases were traced by them.

Mr. Speaker, I would like to inform this august House that our Government would not tolerate sacrilege and disrespect of any religion whatsoever.(Thumping)

We are also committed to remove the gangs of criminals, which had grown up during ten years' of previous regime. There would be no complacency in this regard even though these gangs have gone dormant during the last three months. I would like to make it clear to all these criminals not to disturb the hard earned peace in the State, failing which they would be dealt with extreme stern action and I will see that it is carried out.

Lastly, because of the long hours of duty that the police has been continuously subjected to it was tradition to give them 13 months salary instead of 12 months. There has been talk that this is being reduced to 12 months, however, I would like to state to all our police personnels that this is not the case. Police personnel of all departments will receive 13 months of pay.

**State Finances:**

Mr. Speaker, I think the Finance Minister has already given out most of these figures. Some figures he cannot quote, ਉਹ ਇਸ ਲਈ ਕਿ ਕੱਲ੍ਹ ਬਜਟ ਹੈ ਤੇ ਜਿਹੜੇ ਕੁਝ ਅੰਕੜੇ ਰਹਿ ਜਾਣਗੇ, ਵਿੱਤ ਮੰਤਰੀ ਜੀ ਕੱਲ੍ਹ ਨੂੰ ਦੇ ਦੇਣਗੇ so I shall go over this.

**Excise and Taxation:**

Mr. Speaker, not only the mis-management of state finances, the previous Government has also denied the State its legitimate share of revenue. They had thoroughly demoralized the tax administration and distorted tax policies and laws much to the detriment of trade and industry in the State.

The distortions in tax policies and laws encouraged by previous Government can be fully seen through the corrections of taxes in the State. They never achieved the projections (BE) of taxes made by them during the last ten years. And the state has suffered losses of over Rs. 13000 crore on this score only.

Mr. Speaker, our Government is fully committed to ensure that State gets its legitimate revenue and these collections are managed efficiently.

We are committed to reverse the declining trend in State's economy and put the state once again on the path of high trajectory growth.

We have successfully conducted excise auctions for the year 2017-18 and realized Rs. 1016 crore (23.1%) more than the previous year 2016-17.

The new Excise policy 2017-18 has abolished the prevalent system of wholesale license L-1A thereby enabling the L-1 licensees to lift their quota directly from the distilleries/ bottling/ plants/ manufacturing companies.

We have decided to amend the Punjab Excise Act to ensure that

[ Chief Minister ]

hotel and tourism industry does not suffer as a result of the restrictions on sale of liquor on State and National Highways imposed by the Courts. Now this will be announced soon. I cannot announce it today.

We have also decided to rationalize all levies including market fee, infrastructure development fee, transport fee and charges and stamp duty to bring these at par with our neighbouring States to ensure level playing field for our trade, industry and business.

Mr. Speaker, subsequent to successful implementation of GST in the State, our Government is committed to remove bottlenecks in free movement of goods vehicles and the information Collection Centres of the Department of Excise and Taxation shall be removed.

**Goods and Services Tax (GST)**

Mr. Speaker, my Finance Minister has given enough justification for implementation of GST in the State, as he has already announced and will be announcing more tomorrow.

**Agriculture and Allied Sectors**

Mr. Speaker, previous Government, which claimed itself to be a farmers' Government, actually ruined agriculture and farmers.

The ground water level has depleted with its quality having become extremely poor; and soil health has also become a major concern. You must have heard about this arsenic poisoning and other poisoning which is going on through water. The net result is that majority of the farmers i.e. particularly small and marginal farmers have been reduced to paupers. They have lost the pride of being a Punjabi farmer much because of the policies and programmes of the previous government.

Agricultural production has increased at an average rate of 1.6% during the last seven years as against national average of 3.69%. ਇੱਕ ਸਮਾਂ ਅਜਿਹਾ ਸੀ ਜਦੋਂ ਅਸੀਂ ਐਗਰੀਕਲਚਰ ਵਿੱਚ ਲੀਡ ਕਰਦੇ ਸੀ, ਜਿੰਨਾ ਦੇਸ਼ ਵਿੱਚ 3.69% ਐਗਰੀਕਲਚਰ ਦਾ ਪ੍ਰੋਡਕਸ਼ਨ ਹੈ, ਅਸੀਂ ਉਸ ਦਾ ਸਿਰਫ 1.6% ਹਾਂ। The MSP of two major crops i.e. wheat and paddy has also been

declined in real terms in last few years with the yearly increase less than 5% as against more than 10 to 12% in the preceding years rendering the farmers poor and debt stressed. The priority of our government would be to continuously increase the income of those who are dependent on agriculture on sustainable basis while preserving the ecological balance. From the largest producer of the grain, our government would endeavour to make the farmer the most prosperous citizen of the country.

ਪੁਰਾਣੇ ਜ਼ਮਾਨੇ ਵਿੱਚ ਕਣਕ ਦੀ ਕਿਸਮ ਪੀ.ਐਲ. 480 ਹੁੰਦੀ ਸੀ, ਇਥੇ ਗ੍ਰੀਨ ਰੈਵੋਲਿਊਸ਼ਨ ਆਇਆ ਸੀ। ਪੰਜਾਬ ਦੇ ਦੋ ਫੀਸਦੀ ਲੋਕ ਅਤੇ ਦੋ ਫੀਸਦੀ ਸਾਡੀ ਧਰਤੀ, ਅਸੀਂ ਪੂਰੇ ਦੇਸ਼ ਨੂੰ, ਹਿੰਦੁਸਤਾਨ ਨੂੰ ਅੰਨ ਖਵਾਉਂਦੇ ਸੀ। ਹੁਣ ਉਲਟਾ ਕੰਮ ਹੋ ਗਿਆ ਹੈ। ਅਸੀਂ ਇੱਕ ਵਾਰ ਫੇਰ ਇੱਥੇ ਉਨ੍ਹਾਂ ਕਿਸਾਨਾਂ ਨੂੰ ਐਨੇਬਲ ਕਰਨਾ ਚਾਹੁੰਦੇ ਹਾਂ ਤਾਂ ਕਿ ਉਨ੍ਹਾਂ ਦੀ ਆਰਥਿਕਤਾ ਹੋਰ ਮਜ਼ਬੂਤ ਹੋਵੇ। We will reorient all our policies, programmes and systems to improve the livelihood of distressed small and marginal farmers. Despite ten years of previous government the State did not have a State Agricultural Policy. We would formulate one clearly focussing on the increase of income of farmers on sustainable basis.

Mr. Speaker, next I come to Agricultural Debt Waiver. The economic distress in the farming community has been continuously increasing. As per studies carried out by Punjab State Farmers Commission and I must also tell you here that I have also received the first report from Dr. Haque i.e. farm loan report and he is still continuing the work but the initial report has come and as I was saying that as per studies carried out by Punjab State Farmers Commission and Punjabi University, Patiala the debt per household which was 1.79 lakh in 2005-06 has increased to Rs. 4.74 lakh in 2014-15. The increase in indebtedness is outcome of policies of government of India but the previous government also did not take any major step to improve the situation during the last ten years. We made a commitment to waive the

[ Chief Minister ]

loans of farmers to minimize their distress and we stand by our commitment. There are about 18.50 lakh farming families and about 65% of them are small and marginal farmers and out of which around 70% of them have access to institutional finance. As per data collected from SLBC, there are about 20.22 lakh bank accounts with an outstanding loan of Rs. 59621 crore as on 31st March, 2017. Our government constituted an expert group with eminent economist Dr. Haque who has submitted interim report which I had just shown you who is Former Chairman of the Commission of Agricultural Costs and Prices as its Chairman to suggest ways and means on the issue. On the basis of the interim report which I received day before yesterday, our government has decided to waive off the entire crop loan of all small and marginal farmers up to five acres. (Thumping) ਸਾਰਾ ਕਰਜ਼ਾ ਪੰਜ ਕਿੱਲੇ ਜ਼ਮੀਨ ਦਾ ਜਿਹੜਾ ਓਨਰ ਹੈ, ਬਿਲਕੁਲ ਉਸ ਨੂੰ ਮਾਫ। We would provide relief of debt waiver to 8.75 lakh farmers (Thumping) ਇਸ ਤੋਂ ਇਲਾਵਾ ਅਸੀਂ ਦੋ ਲੱਖ ਰੁਪਿਆ ਹਰ ਮਾਰਜ਼ਨਲ ਕਿਸਾਨ ਨੂੰ ਦੇਵਾਂਗੇ, irrespective of their loan which would provide them additional relief to around 1.50 lakh farmers (Thumping) ਇਸ ਨਾਲ 10.25 ਲੱਖ ਕਿਸਾਨਾਂ ਨੂੰ ਇਸ ਡੈੱਟ ਵੇਵਰ ਦਾ ਫਾਇਦਾ ਹੋਵੇਗਾ, out of 18 lakh i.e. around 65%. (ਥੰਪਿੰਗ) ਇਹ ਸਾਰਾ ਕੁਝ ਹੋ ਰਿਹਾ ਹੈ, ਇਸ ਦੇ ਬਾਵਜੂਦ ਕਿ ਸਟੇਟ ਕੋਲ ਕੋਈ ਰਿਸੋਰਸਿਜ਼ ਨਹੀਂ ਹਨ। ਇਹ ਸਾਰੀ ਹਿੰਮਤ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਦੀ ਹੈ, ਜਿਨ੍ਹਾਂ ਨੇ ਇਹ ਸਾਰਾ ਕੁਝ ਕੀਤਾ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

In addition to this the government has also decided to take over the outstanding crop loan from institutional sources of all the families of farmers who committed suicide in the State ਜਿਨ੍ਹਾਂ ਨੇ ਖੁਦਕੁਸ਼ੀਆਂ ਕੀਤੀਆਂ ਹਨ, ਜਿੰਨੇ ਵੀ ਹੋਣ, ਉਨ੍ਹਾਂ ਦਾ ਜਿਹੜਾ ਕਰਜ਼ਾ ਵਗੈਰਾ ਹੈ, ਸਟੇਟ ਗੌਰਮਿੰਟ ਉਸ ਨੂੰ ਲਵੇਗੀ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਜੇਕਰ ਇਹ (ਸ਼੍ਰੋਮਣੀ ਅਕਾਲੀ-ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਅਜਿਹਾ ਨਾ ਕਰਦੇ, ਜਿਹੜਾ 31 ਹਜ਼ਾਰ ਕਰੋੜ ਰੁਪਿਆ ਕੈਸ਼ ਕ੍ਰੈਡਿਟ ਲੋਨ ਦਾ ਸੀ, ਇਨ੍ਹਾਂ ਨੇ ਹੋਰ ਕੰਮਾਂ ਵਾਸਤੇ ਇਸਤੇਮਾਲ ਕਰ ਲਿਆ। ਇਹ ਜਿਹੜੇ ਤੁਹਾਡੇ ਸਾਥੀ (ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ

ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਇੱਧਰ ਬੈਠੇ ਸੀ। ਹੁਣ ਸਾਨੂੰ ਹਰ ਮਹੀਨੇ 270 ਕਰੋੜ ਰੁਪਿਆ ਹਰ ਮਹੀਨੇ ਦੇਣਾ ਪੈਂਦਾ ਹੈ ਔਰ 3240 ਕਰੋੜ ਰੁਪਿਆ ਹਰ ਸਾਲ ਦਾ ਬਣਦਾ ਹੈ। ਅਗਰ ਇਹ ਲੋਨ ਨਾ ਲੈਂਦੇ, ਅਗਰ ਲੋਨ ਲੈ ਕੇ ਪੈਸਾ ਵਾਪਸ ਕਰਦੇ ਤੇ ਹੋਰ ਚੀਜ਼ਾਂ ਤੇ ਨਾ ਖਰਚਦੇ ਤਾਂ ਸਾਰੇ ਪੰਜਾਬ ਦੇ ਕਿਸਾਨਾਂ ਨੂੰ ਅਸੀਂ ਇਸ ਪੈਸੇ ਨਾਲ ਕਵਰ ਕਰ ਸਕਦੇ ਸੀ। (ਥੰਪਿੰਗ) The State has to bear the burden of this loan of 31000 crores of previous government to cover the inefficiency of the previous government. ਅਗਰ ਇਹ ਨਾ ਹੁੰਦਾ ਤਾਂ then we would have used this amount of 31000 crores to give more benefit to the farmer community. We have also decided to raise ex-gratia for suicide affected families.

-----

**CONSTITUTION OF A FIVE MEMBER COMMITTEE OF THE HOUSE REG. ASCERTAINING THE CAUSES OF THE FARMERS COMMITTING SUICIDES**

**Chief Minister:** I also propose that Hon'ble Speaker may constitute a five member committee of Vidhan Sabha to visit the families of the suicide affected victims, ascertain the reasons for suicide and take further steps to check this.

ਸਪੀਕਰ ਸਾਹਿਬ, ਆਪ ਨੂੰ ਬੇਨਤੀ ਹੈ ਕਿ ਅਗਰ ਆਪ ਪੰਜ ਮੈਂਬਰੀ ਕਮੇਟੀ ਵਿਧਾਨ ਸਭਾ ਦੀ ਬਣਾ ਦਿਉ, ਇੱਕ ਮੈਂਬਰ ਉਨ੍ਹਾਂ ਦਾ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਹੋਵੇ, ਜਿਸ ਹਿਸਾਬ ਨਾਲ ਸਾਡਾ ਕੰਮ ਚੱਲ ਰਿਹਾ ਹੈ (ਸਦਨ ਵਿੱਚ ਪਾਰਟੀਆਂ ਦੇ ਅਨੁਪਾਤ ਅਨੁਸਾਰ) ਇਹ ਕਮੇਟੀ ਉਥੇ ਜਾਵੇ ਜਿੱਥੇ ਕਿਸਾਨਾਂ ਦੀਆਂ ਖੁਦਕੁਸ਼ੀਆਂ ਹੋਈਆਂ ਹਨ, ਉਥੇ ਕਮੇਟੀ ਮੈਂਬਰ ਘਰਾਂ ਵਿੱਚ ਜਾ ਕੇ ਪੁੱਛਣ ਅਤੇ ਵੇਖਣ ਅਤੇ ਸਾਨੂੰ ਫਿਰ ਆ ਕੇ ਰਿਪੋਰਟ ਦੇਣ।

**ਮਾਨਯੋਗ ਸਪੀਕਰ:** ਕਮੇਟੀ ਬਣਾਵਾਂਗੇ। (ਥੰਪਿੰਗ)

-----

**DISCUSSION ON GOVERNOR'S ADDRESS AND VOTE ON THE MOTION OF THANKS *(Resumption)***

**Chief Minister:** For debt relief to farmers for loans raised from non-

[ Chief Minister ]

institutional resources, our government does not consider the Punjab Settlement of Agricultural Indebtedness Act, 2016 adequate and effective. We will review this Act to provide the desired relief to the farmers through mutually acceptable debt reconciliation. We will initiate an agriculture sustainability programme with a clear focus on the following:

(i) Free regular soil health testing labs;

(ii) 80% subsidy on Intelligent irrigation system including Drip and Sprinkler Irrigation

(iii) Farmer education and Skill Development through digital technology (ICT)

(iv) Precision farming in at least two acres for every holding of five acres or less

ਮੈਨੂੰ ਅੱਜ ਇਹ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਆਪਾਂ ਜ਼ਮਾਨੇ ਦੇ ਨਾਲ ਚੱਲਣ ਲੱਗੇ ਹਾਂ। ਇੱਕ ਸਮਾਂ ਹੁੰਦਾ ਸੀ ਇਹ ਕਹਿੰਦੇ ਸੀ ਕਿ ਕਣਕ ਵਧੀਆ ਹੁੰਦੀ ਹੈ, ਕਿਉਂਕਿ ਇਹ ਕਈ ਫੁੱਟ ਲੰਬੀ ਹੁੰਦੀ ਸੀ। ਫਿਰ ਇੱਕ ਹਵਾ ਆਉਂਦੀ ਸੀ ਔਰ ਪਾਣੀ ਪੈਣ ਨਾਲ ਸਾਰੀ ਫਸਲ ਥੱਲੇ ਡਿੱਗ ਜਾਂਦੀ ਸੀ। ਫਿਰ ਪੀ.ਬੀ. 18 ਆਦਿ ਕਿਸਮਾਂ ਨਾਲ ਕਣਕਾਂ ਲੰਬਾਈ ਵਿੱਚ ਛੋਟੀਆਂ ਹੋ ਗਈਆਂ। ਹੁਣ ਨਾਈਟਰੋਜਨ ਖਾਦ ਪਾਉਣ ਕਾਰਨ ਵੀ ਛੋਟੀਆਂ ਫਸਲਾਂ ਹੋ ਗਈਆਂ ਹਨ ਜਿਸ ਨਾਲ ਫਾਇਦਾ ਹੋ ਰਿਹਾ ਹੈ। ਫਿਰ ਨਰਮੇ ਦੀਆਂ ਕਿਸਮਾਂ ਆਈਆਂ। ਪਰ ਹੁਣ ਟਾਈਮ ਬਦਲ ਗਿਆ ਹੈ ਅਤੇ ਜ਼ਮਾਨੇ ਦੇ ਨਾਲ ਚੱਲਣਾ ਪੈਂਦਾ ਹੈ। ਬਦਲਦੇ ਸਮੇਂ ਦੇ ਨਾਲ ਆਪਾਂ ਨੂੰ ਵੀ ਬਦਲਣਾ ਪਵੇਗਾ। ਹੁਣ ਆਪਾਂ ਨੂੰ ਵੇਖਣਾ ਪਵੇਗਾ ਕਿ ਨਵੀਆਂ ਫਸਲਾਂ ਕਿਹੜੀਆਂ ਹੋਣ। ਉਸ ਵਾਸਤੇ ਹੌਰਟੀਕਲਚਰ ਵਧੀਆ ਚੀਜ਼ ਹੈ, ਸਬਜ਼ੀਆਂ, ਫੁੱਲਾਂ ਅਤੇ ਫਰੂਟਸ ਆਦਿ ਚੀਜ਼ਾਂ ਕਿਸਾਨ ਨੂੰ ਜ਼ਿਆਦਾ ਆਮਦਨ ਦੇ ਸਕਦੀਆਂ ਹਨ। ਮੈਂ ਤੁਹਾਨੂੰ ਅੱਜ ਖੁਸ਼ੀ ਦੀ ਖਬਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਅੱਜ ਕੈਬਨਿਟ ਵਿੱਚ ਇਹ ਫੈਸਲਾ ਕੀਤਾ ਹੈ ਕਿ ਅਸੀਂ ਹੌਰਟੀਕਲਚਰ ਰਿਸਰਚ ਯੂਨੀਵਰਸਿਟੀ ਬਣਾਵਾਂਗੇ। (ਥੰਪਿੰਗ) ਔਰ ਅਸੀਂ ਉਸ ਦਾ ਨਾਮ ਡਾ.ਐਮ.ਐਸ.ਰੰਧਾਵਾ ਹੌਰਟੀਕਲਚਰ ਯੂਨੀਵਰਸਿਟੀ, ਪੰਜਾਬ ਰੱਖ ਵੀ ਦਿੱਤਾ ਹੈ। (ਥੰਪਿੰਗ)

Solarization of Agricultural pumps in Punjab, ਇਸ ਸਕੀਮ ਤਹਿਤ ਅਸੀਂ ਪੰਪਸ ਲਗਾਉਣਾ ਚਾਹੁੰਦੇ ਹਾਂ ਜਿਹੜੇ ਕਿ ਸੋਲਰ ਦੇ ਨਾਲ ਚੱਲਣ ਔਰ ਮੋਟਰਾਂ ਵੀ ਚੱਲਣ ਜਿਸ ਨਾਲ ਕਿਸਾਨ ਪਾਣੀ ਦਾ ਪ੍ਰਬੰਧ ਕਰ ਸਕਣ। ਐਤਕੀਂ ਵੇਖਦੇ ਹਾਂ ਕਿ

ਐਫ.ਐਮ. ਸਾਹਿਬ ਇਸ ਵਾਸਤੇ ਸਾਨੂੰ ਕੀ ਦੇ ਸਕਦੇ ਹਨ। ਇਹ ਪੰਪਜ 80% ਸੋਲਰ ਤੇ ਚੱਲਣਗੇ, ਸਰਕਾਰ 80% ਸਬਸਿਡੀ ਦੇਵੇਗੀ। (ਥੰਪਿੰਗ) ਅਸੀਂ ਦੁਬਾਰਾ ਫਾਰਮੱਜ਼ ਐਕਸਟੈਨਸ਼ਨ ਸੈਕਟਰ ਸਰਵਿਸਿਜ ਨੂੰ ਇੱਕ ਢਾਂਚੇ ਵਿੱਚ ਬਦਲਾਂਗੇ। We are in the process of setting up of Agricultural Production Board for proper and effective agricultural production and planning and a statutory Farmers' Commission to encourage innovations in agricultural operations and practices to achieve the best for our farmers.

Mr. Speaker, we propose to set up a Paddy Straw Challenge Fund ਕਿਉਂਕਿ ਕਾਫ਼ੀ ਕਿਸਾਨ ਪਰਾਲੀ ਫੂਕ ਦਿੰਦੇ ਹਨ, ਇੱਥੇ ਵੀ ਕਿਹਾ ਗਿਆ ਕਿ ਪਰਾਲੀ ਫੂਕਣ ਨਾਲ ਬੜਾ ਧੂੰਆਂ ਹੋ ਜਾਂਦਾ ਹੈ, ਪਿੰਡਾਂ ਅਤੇ ਸ਼ਹਿਰਾਂ ਵਿੱਚ ਲੋਕਾਂ ਨੂੰ ਸਾਹ ਨਹੀਂ ਆਉਂਦਾ। ਇਸ ਪ੍ਰਾਬਲਮ ਦੇ ਹੱਲ ਵਾਸਤੇ ਅਸੀਂ ਇੱਕ ਫੰਡ ਕਰੀਏਟ ਕਰ ਰਹੇ ਹਾਂ। ਜਿਹੜਾ ਪਿੰਡ ਆਪਣੀ ਧਰਤੀ ਤੇ ਪਰਾਲੀ ਫੂਕਣ ਨੂੰ ਰੋਕ ਸਕਦਾ ਹੈ ਤਾਂ ਅਸੀਂ ਇੱਕ ਸਪੈਸ਼ਲ ਡਿਵੈਲਪਮੈਂਟ ਗਰਾਂਟ ਉਸ ਫੰਡ ਦੇ ਵਿੱਚੋਂ ਦੇਵਾਂਗੇ। (ਥੰਪਿੰਗ)

ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਗੱਲਾਂ ਬੋਲਣ ਦੀ ਬੜੀ ਆਦਤ ਹੈ ਕਿ ਅਮਰਿੰਦਰ ਸਿੰਘ ਆਵੇਗਾ ਤੇ ਸਭ ਕਿਸਾਨਾਂ ਦੀ ਮੁਫਤ ਬਿਜਲੀ ਸਹੂਲਤ ਬੰਦ ਕਰ ਦੇਵੇਗਾ। ਕੀ ਅਮਰਿੰਦਰ ਸਿੰਘ ਕੋਈ ਕਮਲਾ ਹੈ? ਕੀ ਉਸਨੂੰ ਪਤਾ ਨਹੀਂ ਕਿ ਪੰਜਾਬ ਦੇ ਕੀ ਹਾਲਾਤ ਹਨ? ਕਿਸਾਨ ਪਰੇਸ਼ਾਨ ਹੋ ਕੇ ਖੁਦਕੁਸ਼ੀਆਂ ਕਰ ਰਹੇ ਹਨ। I would like to reiterate, ਮੈਂ ਦੁਬਾਰਾ ਕਹਿ ਰਿਹਾ ਹਾਂ ਕਿ ਮੁਫਤ ਬਿਜਲੀ ਦੀ ਸਹੂਲਤ ਚੱਲੇਗੀ ਭਾਵੇਂ ਕੁਝ ਹੋ ਜਾਵੇ ਪਰ ਮੇਰੀ ਬੇਨਤੀ ਹੈ ਕਿ ਜਿਹੜੇ ਮੇਰੇ ਵਰਗੇ ਵੱਡੇ ਕਿਸਾਨ ਹਨ, ਹੋਰ ਵੀ ਇੱਥੇ ਕਈ ਵੱਡੇ ਕਿਸਾਨ ਹੋਣਗੇ। ਅਸੀਂ ਸਾਰੇ ਜੇਕਰ ਵਲੰਟਿਰਲੀ ਇਸ ਸਕੀਮ ਨੂੰ ਤਿਆਗ ਦੇਈਏ ਤਾਂ ਵਧੀਆ ਹੋਵੇਗਾ ਤਾਂ ਜੋ ਕਿਸੇ ਛੋਟੇ ਕਿਸਾਨ ਦਾ ਫਾਇਦਾ ਹੋ ਸਕੇ। (ਟਰੇਜ਼ਰੀ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਮੈਂਬਰਾਂ ਵੱਲੋਂ ਬਿਜਲੀ ਸਬਸਿਡੀ ਤਿਆਗਣ ਦਾ ਐਲਾਨ)

ਸਪੀਕਰ ਸਾਹਿਬ, ਇੱਕ ਹੋਰ ਕੰਮ ਅਸੀਂ ਕਰ ਰਹੇ ਹਾਂ ਕਿ ਜਿਵੇਂ ਦੁਆਬੇ ਵਿੱਚ ਮੱਕੀ ਦੀ ਫਸਲ ਬਹੁਤ ਹੁੰਦੀ ਹੈ। ਅਸੀਂ ਭਾਰਤ ਸਰਕਾਰ ਨੂੰ ਕਿਹਾ ਹੈ ਕਿ ਮੱਕੀ ਦੀ ਸਪੋਰਟ ਪ੍ਰਾਈਸ ਵੀ ਕਣਕ ਅਤੇ ਝੋਨੇ ਦੀ ਤਰ੍ਹਾਂ ਫਿਕਸ ਕੀਤੀ ਜਾਵੇ। ਮੇਰਾ ਖਿਆਲ ਹੈ ਕਿ ਤੁਸੀਂ ਸਾਰੇ ਮੰਨੋਗੇ ਕਿ 10 ਸਾਲਾਂ ਬਾਅਦ ਪਹਿਲੀ ਵਾਰ ਹਾੜ੍ਹੀ ਦੀ

ਫਸਲ ਦੀ ਖਰੀਦ ਬਹੁਤ ਵਧੀਆ ਢੰਗ ਨਾਲ ਹੋਈ ਹੈ। ਕਿਸੇ ਕਿਸਾਨ ਨੂੰ ਅਸੀਂ ਦੁੱਖ ਨਹੀਂ ਪਹੁੰਚਣ ਦਿੱਤਾ, ਹਰ ਕਿਸਾਨ ਦੀ ਫਸਲ ਸਮੇਂ ਸਿਰ ਚੁੱਕੀ ਗਈ ਹੈ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਸਰਕਾਰੀਆ ਜੀ।

## MOTION REG. THANKING CHIEF MINISTER, PUNJAB FOR WAIVING OFF ENTIRE LOAN OF THE FARMERS HAVING LANDHOLDINGS UPTO 5 ACRES INCLUDING THE FAMILIES OF FARMERS WHO COMMITTED SUICIDES

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ (ਰਾਜਾ ਸਾਂਸੀ):** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਗਵਰਨਰ ਐਡਰੈਸ ਤੇ ਬੋਲ ਰਹੇ ਹਨ। ਮੇਰਾ ਉਠਣ ਦਾ ਮਕਸਦ ਇਹ ਨਹੀਂ ਕਿ ਮੈਂ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਮੁੱਖ ਮੰਤਰੀ ਸਾਹਿਬ ਨੇ ਜੋ ਅਨਾਊਂਸਮੈਂਟਸ ਕਿਸਾਨਾਂ ਲਈ ਕੀਤੀਆਂ ਹਨ, ਮੈਂ ਆਪਣੇ ਆਪ ਨੂੰ ਰੋਕ ਨਹੀਂ ਸਕਿਆ ਕਿ ਮੈਂ ਉੱਠ ਕੇ ਉਨ੍ਹਾਂ ਦਾ ਧੰਨਵਾਦ ਨਾ ਕਰਾਂ। ਇਸ ਲਈ ਮੈਂ ਇੱਕ ਦੋ ਮਿੰਟ ਲਈ ਬੋਲਣਾ ਚਾਹਵਾਂਗਾ। ਇਸ ਮਹੀਨੇ ਦੀ 14 ਤੋਂ ਇਹ ਸੈਸ਼ਨ ਸ਼ੁਰੂ ਹੋਇਆ ਹੈ ਅਤੇ ਅੱਜ ਮੇਰੇ ਸਾਹਮਣੇ ਵਾਲੇ ਸਾਥੀ ਉੱਠ ਕੇ ਬਾਹਰ ਚਲੇ ਗਏ। ਇਨ੍ਹਾਂ ਨੇ ਗਲਤ ਪਰੰਪਰਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਕੁਐਸਚਨ ਆਵਰ ਦੌਰਾਨ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਕਦੇ ਕੋਈ ਰੌਲਾ ਨਹੀਂ ਪਾਉਂਦਾ ਹੁੰਦਾ ਪਰ ਤੁਸੀਂ ਵੀ ਵੇਖਿਆ ਅਤੇ ਅਸੀਂ ਵੀ ਵੇਖਿਆ ਕਿ ਇਹ ਕਾਗਜ਼ ਹੱਥ ਵਿੱਚ ਚੁੱਕੀ 'ਹਾਏ ਕਿਸਾਨਾਂ ਦਾ ਕਰਜ਼ਾ' ਕਹਿ ਕੇ ਇੱਥੇ ਰੌਲਾ ਪਾਉਂਦੇ ਰਹੇ, ਪਤਾ ਨਹੀਂ ਉਹ ਕੀ ਵਿਖਾਉਣਾ ਚਾਹੁੰਦੇ ਸੀ। ਇਹ 10 ਸਾਲ ਇੱਥੇ ਸਰਕਾਰ ਵਿੱਚ ਰਹੇ ਹਨ। ਕਿੰਨੀਆਂ ਹੀ ਫਸਲਾਂ ਜ਼ਿਮੀਂਦਾਰਾਂ ਦੀਆਂ ਇਸ ਸਮੇਂ ਦੌਰਾਨ ਆਈਆਂ, ਇਨ੍ਹਾਂ ਨੇ ਜ਼ਿਮੀਂਦਾਰਾਂ ਨੂੰ ਰੋਲ ਕੇ ਰੱਖ ਦਿੱਤਾ। ਜ਼ਿਮੀਂਦਾਰ ਸਾਰੇ ਹਿੰਦੁਸਤਾਨ ਦਾ ਅੰਨਦਾਤਾ ਹੈ। ਇਨ੍ਹਾਂ ਦੇ ਵੇਲੇ 5 ਹਜ਼ਾਰ ਦੇ ਕਰੀਬ ਕਿਸਾਨਾਂ ਨੇ ਖੁਦਕੁਸ਼ੀਆਂ ਕੀਤੀਆਂ ਹਨ ਪਰ ਇਨ੍ਹਾਂ ਨੂੰ ਕਦੇ ਇਹ ਵੀ ਸੋਝੀ ਨਹੀਂ ਸੀ ਆਈ ਕਿ ਅਸੀਂ ਉਨ੍ਹਾਂ ਲਈ ਕੁਝ ਕਰ ਸਕੀਏ। ਮੁੱਖ ਮੰਤਰੀ, ਕੈਪਟਨ ਸਾਹਿਬ ਨੇ ਵਾਅਦਾ ਕੀਤਾ ਸੀ ਅਤੇ ਅੱਜ ਉਨ੍ਹਾਂ ਨੇ ਪੂਰਾ ਕਰ ਦਿੱਤਾ। ਇਹ ਇੱਕ ਇਤਿਹਾਸਕ ਫੈਸਲਾ ਹੈ। ਜਿਹੜੇ ਮੁੱਖ ਮੰਤਰੀ ਸਾਹਿਬ ਨੇ ਵਾਅਦੇ ਕੀਤੇ ਸੀ, ਉਹ ਪੂਰੇ ਕਰਨ ਵਿੱਚ ਕੋਈ ਸ਼ੰਕਾ ਨਹੀਂ ਸੀ ਕਿ ਉਹ ਪੂਰੇ ਨਹੀਂ ਹੋਣਗੇ ਪਰ ਜਿਹੜਾ ਇਨ੍ਹਾਂ ਤਿੰਨ ਮਹੀਨਿਆਂ ਵਿੱਚ, ਜਿਹੜੇ ਕੁਝ ਚੋਣ ਮੈਨੀਫੈਸਟੋ ਵਿੱਚ ਵਾਅਦੇ ਕੀਤੇ ਸੀ ਅਤੇ ਜਿਸ ਵਾਅਦੇ ਤੇ ਸਭ ਦੀਆਂ ਨਜ਼ਰਾਂ ਟਿਕੀਆਂ ਹੋਈਆਂ ਸਨ, ਉਹ ਕਿਸਾਨਾਂ ਦਾ ਕਰਜ਼ਾ ਮੁਆਫ ਕਰ ਦਿੱਤਾ

ਹੈ। ਪੰਜ ਕਿੱਲੇ ਤੱਕ ਜ਼ਮੀਨ ਵਾਲੇ ਕਿਸਾਨ ਦਾ ਟੋਟਲ ਕਰਜ਼ਾ ਅਤੇ ਜਿਨ੍ਹਾਂ ਵਿਚਾਰਿਆਂ ਕਿਸਾਨਾਂ ਨੇ ਖੁਦਕੁਸ਼ੀਆਂ ਕਰ ਲਈਆਂ, ਉਨ੍ਹਾਂ ਦੇ ਪਰਿਵਾਰਾਂ ਦਾ ਕਰਜ਼ਾ ਮੁਆਫ ਕਰ ਦਿੱਤਾ। ਸੋ, ਮੈਂ ਇਸ ਕਰਕੇ ਜਿੱਥੇ ਆਪਣੇ ਵੱਲੋਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ, ਉਥੇ ਤਮਾਮ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਗੱਲ ਲਈ ਧੰਨਵਾਦੀ ਮਤਾ ਲਿਆਂਦਾ ਜਾਵੇ ਅਤੇ ਸਰਬਸੰਮਤੀ ਨਾਲ ਉਸ ਨੂੰ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।
(ਟਰੇਜ਼ਰੀ ਬੈਂਚਿਜ਼ ਵੱਲੋਂ ਸੀ.ਐਮ.ਸਾਹਿਬ ਜ਼ਿੰਦਾਬਾਦ ਦੇ ਨਾਅਰੇ)
ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> "ਕਿ ਇਹ ਸਦਨ ਚੋਣਾਂ ਦੌਰਾਨ ਕੀਤੇ ਆਪਣੇ ਵਾਅਦੇ ਨੂੰ ਪੂਰਾ ਕਰਦੇ ਹੋਏ ਪੰਜ ਏਕੜ ਤੱਕ ਦੇ ਕਿਸਾਨਾਂ ਦਾ ਸਾਰਾ ਕਰਜ਼ਾ ਮੁਆਫ ਕਰਨ ਅਤੇ ਖੁਦਕੁਸ਼ੀਆਂ ਕਰ ਚੁੱਕੇ ਕਿਸਾਨਾਂ ਦੇ ਪਰਿਵਾਰਾਂ ਦਾ ਕਰਜ਼ਾ ਵੀ ਮੁਆਫ ਕਰਨ ਤੇ ਮੁੱਖ ਮੰਤਰੀ, ਪੰਜਾਬ ਜੀ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> "ਕਿ ਇਹ ਸਦਨ ਚੋਣਾਂ ਦੌਰਾਨ ਕੀਤੇ ਆਪਣੇ ਵਾਅਦੇ ਨੂੰ ਪੂਰਾ ਕਰਦੇ ਹੋਏ ਪੰਜ ਏਕੜ ਤੱਕ ਦੇ ਕਿਸਾਨਾਂ ਦਾ ਸਾਰਾ ਕਰਜ਼ਾ ਮੁਆਫ ਕਰਨ ਅਤੇ ਖੁਦਕੁਸ਼ੀਆਂ ਕਰ ਚੁੱਕੇ ਕਿਸਾਨਾਂ ਦੇ ਪਰਿਵਾਰਾਂ ਦਾ ਕਰਜ਼ਾ ਵੀ ਮੁਆਫ ਕਰਨ ਤੇ ਮੁੱਖ ਮੰਤਰੀ, ਪੰਜਾਬ ਜੀ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਸਰਦਾਰ ਪਰਮਿੰਦਰ ਸਿੰਘ ਪਿੰਕੀ (ਫਿਰੋਜ਼ਪੁਰ ਸ਼ਹਿਰੀ):** ਸਪੀਕਰ ਸਾਹਿਬ, ਜਿਹੜਾ ਧੰਨਵਾਦੀ ਮਤਾ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਤੇ ਬੇਨਤੀ ਕਰਦਾ ਹਾਂ ਕਿ ਸਾਰੇ ਹਾਊਸ ਵੱਲੋਂ ਯੂਨੈਨੀਮਸਲੀ ਸੀ.ਐਮ. ਸਾਹਿਬ ਦਾ ਧੰਨਵਾਦ ਕਰੀਏ। ਇਸ ਦੇ ਨਾਲ-ਨਾਲ ਜਿਹੜੇ ਸਾਡੇ ਗਰੀਬ ਕਿਸਾਨ ਸਨ, ਪੰਜਾਬ ਦੇ ਲੋਕਾਂ ਨੇ ਕਦੇ ਸੋਚਿਆ ਨਹੀਂ ਸੀ ਕਿ ਉਨ੍ਹਾਂ ਦੇ ਕਰਜ਼ੇ ਮੁਆਫ ਹੋ ਜਾਣਗੇ। ਇਹ ਮੇਰੇ ਦੋਸਤ ਜੋ ਇੱਥੋਂ ਉਠ ਕੇ ਭੱਜ ਗਏ ਹਨ, ਉਹ ਸੁਣ ਨਹੀਂ ਸਕਦੇ ਸੀ। ਪਿਛਲੇ ਦਸ ਸਾਲ ਇਨ੍ਹਾਂ ਨੇ ਸਰਕਾਰ ਚਲਾਈ। ਕਿਸਾਨਾਂ ਨੇ ਖੁਦਕੁਸ਼ੀਆਂ ਕੀਤੀਆਂ। ਉਸ ਦੇ ਨਾਲ-ਨਾਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕਿਸਾਨਾਂ ਦੀ ਸਰਕਾਰ ਨਹੀਂ ਸੀ, ਇਹ ਬਿਜ਼ਨੈਸਮੈਨਾਂ ਦੀ ਸਰਕਾਰ ਸੀ। ਅਗਰ ਕਿਸਾਨਾਂ ਦੀ ਸਰਕਾਰ ਹੁੰਦੀ ਤਾਂ ਇਹ ਕਿਸਾਨਾਂ ਵਾਸਤੇ ਕੁਝ ਕਰਦੀ। ਇਨ੍ਹਾਂ ਨੇ ਕਿਸਾਨੀ ਦੇ ਵਾਸਤੇ ਕੁਝ ਨਹੀਂ ਕੀਤਾ। ਬਠਿੰਡੇ ਦੇ ਵਿੱਚ ਜਿਹੜੀਆਂ ਕੀੜੇਮਾਰ ਦਵਾਈਆਂ ਸਨ ਜਾਂ ਬੀਜ ਸਨ, ਉਹ ਨਕਲੀ ਸਨ, ਉਸ ਵਿੱਚ ਇਨ੍ਹਾਂ ਦੇ ਇੱਕ ਮੰਤਰੀ ਦਾ ਨਾਮ ਲਿਆ ਗਿਆ ਕਿ ਇੰਨੇ ਕਰੋੜ

ਰੁਪਿਆ ਲਿਆ। ਕਿਸੇ ਨੇ ਇਨਕੁਆਰੀ ਨਹੀਂ ਕਰਵਾਈ ਕਿਉਂਕਿ ਇਨ੍ਹਾਂ ਨੂੰ ਕਿਸਾਨੀ ਦੇ ਨਾਲ ਪਿਆਰ ਨਹੀਂ ਸੀ। ਜੇ ਕਿਸੇ ਨੂੰ ਕਿਸਾਨੀ ਨਾਲ ਪਿਆਰ ਹੈ ਤਾਂ ਉਹ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਹੈ। (ਥੰਪਿੰਗ) ਪਹਿਲਾਂ ਕੈਪਟਨ ਅਮਰਿੰਦਰ ਸਿੰਘ ਜੀ ਨੇ ਐਸ.ਵਾਈ.ਐਲ ਤੇ ਅਮੈਂਡਮੈਂਟ ਬਿਲ ਲਿਆਂਦਾ। ਇਨ੍ਹਾਂ ਨੂੰ ਪਾਣੀਆਂ ਦਾ ਰਾਜਾ ਕਿਉਂ ਕਿਹਾ ਜਾਂਦਾ ਹੈ? ਕੈਪਟਨ ਅਮਰਿੰਦਰ ਸਿੰਘ ਜੀ ਨੇ ਕਦੇ ਆਪਣਾ ਹਿੱਤ ਸੋਚਿਆ ਨਹੀਂ ਹੈ, ਆਪਣੀ ਕੁਰਸੀ ਨੂੰ ਹਮੇਸ਼ਾ ਦਾਅ ਤੇ ਲਾ ਕੇ ਰੱਖਿਆ ਹੈ ਤੇ ਪੰਜਾਬ ਦੇ ਹਿੱਤਾਂ ਨੂੰ ਅੱਗੇ ਰੱਖਿਆ ਹੈ। ਅੱਜ ਵੀ ਜਿੱਥੇ ਜੇਤਲੀ ਸਾਹਿਬ ਨੇ ਸ਼ਰ੍ਹੇਆਮ ਕਹਿ ਦਿੱਤਾ ਕਿ ਮੈਂ ਕਿਸਾਨਾਂ ਵਾਸਤੇ ਕੁਝ ਨਹੀਂ ਕਰ ਸਕਦਾ ਉਥੇ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਛੋਟੇ ਕਿਸਾਨਾਂ ਦੇ ਸਾਰੇ ਕਰਜ਼ੇ ਮੁਆਫ ਕਰ ਦਿੱਤੇ ਹਨ (ਥੰਪਿੰਗ) ਮੈਂ ਇਨ੍ਹਾਂ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਤੇ ਨਾਲ ਹੀ ਇਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਬੁਲਾਰੀਆ ਜੀ, ਇਹ ਪਹਿਲੀ ਵਾਰ ਬੋਲਣ ਲੱਗੇ ਹਨ।

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ (ਅੰਮ੍ਰਿਤਸਰ ਦੱਖਣੀ):** ਸਪੀਕਰ ਸਾਹਿਬ, ਜੋ ਧੰਨਵਾਦੀ ਮਤਾ ਸਰਕਾਰੀਆ ਸਾਹਿਬ ਲੈ ਕੇ ਆਏ ਹਨ, ਮੈਂ ਉਸ ਦਾ ਸਵਾਗਤ ਕਰਦਾ ਹਾਂ ਅਤੇ ਸੀ.ਐਮ. ਸਾਹਿਬ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਗੱਲਾਂ ਕਰਨੀਆਂ ਤਾਂ ਬੜਾ ਸੌਖੀਆਂ ਹੁੰਦੀਆਂ ਹਨ, ਵਾਅਦੇ ਕਰਨੇ ਬੜੇ ਸੌਖੇ ਹੁੰਦੇ ਹਨ ਪਰ ਦ੍ਰਿੜ੍ਹਤਾ ਦੇ ਨਾਲ ਉਹ ਵਾਅਦੇ ਪੁਗਾਉਣੇ ਬੜੇ ਔਖੇ ਹੁੰਦੇ ਹਨ। ਮੈਂ ਸੀ.ਐਮ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਆਪਣਾ ਵਾਅਦਾ ਤਿੰਨਾਂ ਮਹੀਨਿਆਂ ਵਿੱਚ ਸਿਰੇ ਲਗਾ ਦਿੱਤਾ ਹੈ। ਸਾਰੇ ਪੰਜਾਬ ਅਤੇ ਸਾਰੀ ਦੁਨੀਆ ਨੂੰ ਇਹ ਦਿਖਾ ਦਿੱਤਾ ਹੈ ਕਿ ਜੇ ਕੋਈ ਵਾਅਦਾ ਕੈਪਟਨ ਅਮਰਿੰਦਰ ਸਿੰਘ ਕਰੇਗਾ, ਉਹ ਆਪਣੇ ਸੀਮਤ ਸਮੇਂ ਵਿੱਚ ਪੂਰਾ ਕਰਕੇ ਪੰਜਾਬ ਦੀ ਕਿਸਾਨੀ ਅਤੇ ਖੁਸ਼ਹਾਲੀ ਨੂੰ ਅੱਗੇ ਲੈ ਕੇ ਜਾਏਗਾ।

**ਸਰਦਾਰ ਫਤਹਿਜੰਗ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਚੀਜ਼ ਨਹੀਂ ਹੋ ਸਕਦੀ ਕਿ ਕੈਪਟਨ ਅਮਰਿੰਦਰ ਸਿੰਘ ਵਰਗਾ ਕੁਮਿਟਿਡ ਮੈਨ, ਕੁਮਿਟਮੈਂਟ ਤੇ ਆਪਣੀ ਚੀਜ਼ ਪੁਗਾਉਣ ਵਾਲਾ ਹੋਵੇ ਤੇ ਬਾਕੀ ਉਸ ਦੇ ਨਾਲ ਨਾ ਖੜ੍ਹਨ। ਸਾਰੀ ਪਾਰਟੀ ਉਨ੍ਹਾਂ ਦੇ ਨਾਲ ਖੜ੍ਹੀ ਹੈ। ਜੋ ਕੈਪਟਨ ਅਮਰਿੰਦਰ ਸਿੰਘ ਜੀ ਨੇ ਅਤੇ ਸਾਰੀ ਪਾਰਟੀ ਨੇ ਆਪਣੇ ਮੈਨੀਫੈਸਟੋ ਵਿੱਚ ਦਿੱਤਾ ਹੈ, ਅੱਜ ਤਿੰਨ ਮਹੀਨਿਆਂ ਦੇ ਵਿੱਚ ਇਨ੍ਹਾਂ ਨੇ ਇਹ ਕਰਜ਼ਾ ਮੁਆਫ ਕੀਤਾ ਹੈ। ਇਹ ਵਧਾਈ ਦੇ ਪਾਤਰ ਹਨ। ਜਿਹੜਾ ਧੰਨਵਾਦੀ ਮਤਾ ਲੈ ਕੇ ਆਏ ਹਨ, ਅਸੀਂ ਉਸ ਦੀ ਪ੍ਰੋੜ੍ਹਤਾ ਕਰਦੇ ਹਾਂ ਅਤੇ ਇਸ ਦੇ ਨਾਲ-ਨਾਲ ਸਾਨੂੰ

ਸਾਡੇ ਖਜ਼ਾਨਾ ਮੰਤਰੀ ਜੀ ਦਾ ਵੀ ਧੰਨਵਾਦ ਕਰਨਾ ਪਵੇਗਾ। ਜਿਨ੍ਹਾਂ ਨੇ ਇਹ ਸਾਰਾ ਬੋਝ ਅਤੇ ਜਿਹੜੀ ਚੀਜ਼ ਨਾ ਹੋਣ ਵਾਲੀ ਲਗਦੀ ਸੀ, ਉਸ ਦੇ ਵਿੱਚੋਂ ਜਿਹੜਾ ਅੱਜ ਪੰਜਾਬ ਦੀ ਕਿਸਾਨੀ ਦਾ ਕਰਜ਼ਾ ਮੁਆਫ ਕੀਤਾ ਹੈ, ਉਹ ਵੀ ਵਧਾਈ ਦੇ ਪਾਤਰ ਹਨ। ਸੋ, ਮੈਂ ਫਿਰ ਇੱਕ ਵਾਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ। ਪੰਜਾਬ ਦੇ ਲੋਕਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਚੁਣ ਕੇ ਪੰਜਾਬ ਦਾ ਮੁੱਖ ਮੰਤਰੀ ਬਣਾਇਆ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ):** ਸਪੀਕਰ ਸਾਹਿਬ, ਇਸ ਧੰਨਵਾਦ ਦੇ ਨਾਲ ਗੁਰੂ ਸਾਹਿਬ ਦਾ ਜੈਕਾਰਾ ਛੱਡਣਾ ਹੈ ਜੀ। "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ"।

**ਸਰਦਾਰ ਸੁਖਪਾਲ ਸਿੰਘ ਭੁੱਲਰ:** "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ"।

**ਸ਼੍ਰੀ ਕੰਵਰ ਸੰਧੂ (ਖਰੜ):** ਮੇਰਾ ਖਿਆਲ ਹੈ ਕਿ ਜਿਹੜੀ ਕੈਪਟਨ ਸਾਹਿਬ ਨੇ ਅਨਾਊਂਸਮੈਂਟ ਕੀਤੀ ਹੈ, ਇਸ ਦੇ ਨਾਲ ਪੰਜਾਬ ਦੇ ਮਾਰਜਨਲ ਜਾਂ ਸਮਾਲ ਫਾਰਮਰਜ਼ ਹਨ, ਪੰਜ ਏਕੜ ਜ਼ਮੀਨ ਦੀ ਮਾਲਕੀ ਤੱਕ ਦੇ, ਉਨ੍ਹਾਂ ਨੂੰ ਬਹੁਤ ਵੱਡੀ ਰਿਲੀਫ ਮਿਲੇਗੀ। ਇਹ ਬਹੁਤ ਚੰਗਾ ਕਦਮ ਹੈ। ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ। ਅਸੀਂ ਇਹ ਵੀ ਆਸ ਕਰਦੇ ਹਾਂ ਕਿ ਜਿਹੜੀਆਂ ਬਾਕੀ ਚੀਜ਼ਾਂ ਬਾਰੇ ਵੀ ਮੈਨੀਫੈਸਟੋ ਦੇ ਵਿੱਚ ਲਿਖਿਆ ਹੋਇਆ ਸੀ, ਉਸ ਦੇ ਵਾਸਤੇ ਵੀ ਅਗਲੇ ਦਿਨਾਂ ਦੇ ਵਿੱਚ ਕੁਝ ਕੀਤਾ ਜਾਏਗਾ।

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਵੱਲੋਂ ਪੇਸ਼ ਕੀਤਾ ਗਿਆ ਧੰਨਵਾਦੀ ਪ੍ਰਸਤਾਵ ਪਾਸ ਕੀਤਾ ਜਾਵੇ।

ਪ੍ਰਸ਼ਨ ਹੈ -

"ਕਿ ਇਹ ਸਦਨ ਚੋਣਾਂ ਦੌਰਾਨ ਕੀਤੇ ਆਪਣੇ ਵਾਅਦੇ ਨੂੰ ਪੂਰਾ ਕਰਦੇ ਹੋਏ ਪੰਜ ਏਕੜ ਤੱਕ ਦੇ ਕਿਸਾਨਾਂ ਦਾ ਸਾਰਾ ਕਰਜ਼ਾ ਮੁਆਫ ਕਰਨ ਅਤੇ ਖੁਦਕੁਸ਼ੀਆਂ ਕਰ ਚੁੱਕੇ ਕਿਸਾਨਾਂ ਦੇ ਪਰਿਵਾਰਾਂ ਦਾ ਕਰਜ਼ਾ ਵੀ ਮੁਆਫ ਕਰਨ ਤੇ ਮੁੱਖ ਮੰਤਰੀ, ਪੰਜਾਬ ਜੀ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਥਾਨਕ ਸਰਕਾਰ ਮੰਤਰੀ :** ਮੈਂ ਕੁਝ ਕਹਿਣਾ ਚਾਹੁੰਦਾ ਹਾਂ, it is a proud moment, Sir.

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਪ੍ਰਸਤਾਵ ਪਾਸ ਹੋ ਗਿਆ ਜੀ।

**ਸਥਾਨਕ ਸਰਕਾਰ ਮੰਤਰੀ :** ਸਰ, ਤਾਰੀਫ ਤਾਂ ਕਰ ਲੈਣ ਦਿਉ, ਛਾਤੀ ਚੌੜੀ ਹੋਈ ਹੈ। It is a proud moment Sir.

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

[ਸਥਾਨਕ ਸਰਕਾਰ ਮੰਤਰੀ]

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਕੁਝ ਲੋਕ ਖਾਸ ਹੁੰਦੇ ਹਨ, ਮੈਂ ਸ਼ਾਇਰੀ ਵੀ ਕਰਾਂਗਾ। ਬੜੀ ਕਰਦਾ ਰਿਹਾ ਹਾਂ, ਹੁਣ ਤੁਹਾਨੂੰ ਸੁਣਾਉਂਦਾ ਹਾਂ।

ਕੁਝ ਲੋਕ ਖਾਸ ਹੁੰਦੇ ਹਨ, ਕੁਝ ਲੋਕ ਜਨਤਾ ਦਾ ਵਿਸ਼ਵਾਸ ਹੁੰਦੇ ਹਨ
ਔਰ ਕੁਝ ਲੋਕ ਕੈਪਟਨ ਸਾਹਿਬ ਵਰਗੇ ਹੁੰਦੇ ਹਨ, ਜਿਹੜੇ ਜਿਉਂਦਾ-ਜਾਗਦਾ ਇਤਿਹਾਸ ਹੁੰਦੇ ਹਨ।
(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

ਇਹ ਇਤਿਹਾਸ ਹੈ, ਸਰ। It is history. ਲਉ ਸਰ, ਇੱਕ ਸ਼ੇਅਰ ਟਿਕਾ ਕੇ ਗਰਮਾ ਗਰਮ ਛੱਡਦਾ ਹਾਂ ਜੀ।

है समय नदी की बाढ कि अक्सर सब बह जाया करते हैं
है समय बडा प्रर्बल कि पर्वत भी झुक जाया करते हैं
अक्सर दुनिया के लोग समय में चक्कर खाया करते हैं
पर कुछ कैप्टन अमरिंदर सिंह जैसे होते हैं जो इतिहास बनाया करते हैं

(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ। ਪਲੀਜ਼ ਸੁਣੋ ਜੀ।

**ਮੁੱਖ ਮੰਤਰੀ :** ਮਨਿਸਟਰ ਸਾਹਿਬ ਨੇ ਜੋ ਪਿਆਰ ਦੀਆਂ ਗੱਲਾਂ ਕੀਤੀਆਂ ਹਨ Thank you. Thank you opposition also and thank you Kanwar Ji. ਲੇਕਿਨ ਇਹ ਇੱਕ ਬੰਦੇ ਦੀ ਗੱਲ ਨਹੀਂ ਹੈ। It is the doing of the entire cabinet and all our bureaucracy ਜਿਨ੍ਹਾਂ ਨੇ unitedly ਇਸ ਗੱਲ ਦਾ ਕੋਈ ਹੱਲ ਕੱਢਿਆ। ਮੈਂ ਤਾਂ as a Chief Minister ਅਨਾਊਂਸ ਕਰ ਰਿਹਾ ਹਾਂ। It is a collective effort of everybody.

ਸਪੀਕਰ ਸਾਹਿਬ, ਪ੍ਰੋਕਿਉਰਮੈਂਟ ਤੇ ਆਪਾਂ ਗੱਲ ਕਰ ਚੁੱਕੇ ਹਾਂ। Mr. Speaker, I assure to the farmers of the Punjab that this government shall continue to stand with them to get a fair deal for them in the market. They will get fair deal in the coming paddy and cotton season as well.

The public distribution system is a vital tool for the State Government in tackling poverty and malnutrition. The system is however fraught with leakages and corruption. The previous government made no efforts to check this rampant loot of the states resources. We will

computerize all the operations in the State under the 'End to End Computerization of Targeted Public Distribution System (TPDS) Operations' Scheme' to ensure leakage/diversion free distribution of subsidized food grains to the eligible beneficiaries. The identified beneficiaries will be issued smart ration cards and ration will be distributed through PoS devices using bio-metric authentication.

**Horticulture**

Horticulture ਨਾਲ ਮੇਰਾ ਬੜਾ ਪਿਆਰ ਹੈ। ਚੈਪਟਰ ਹੁਣ ਆਇਆ ਹੈ, ਮੈਂ ਪਹਿਲਾਂ ਹੀ ਯੂਨੀਵਰਸਿਟੀ ਬਣਾਉਣ ਬਾਰੇ ਦੱਸ ਦਿੱਤਾ ਹੈ। So this will be a full fledged Horticulture University.

Our government will pursue the promotion of horticulture through a well structured programme and policy as it will help to increase farmers' income to a great extent and help in diversification of agriculture.

This is the area of great growth potential and our programme in this regard will include the following:

Setting up of a full fledged horticulture university.

Revamping of Horticulture Extension Services.1

To establish modern Horticultural mandis in the state.

Special emphasis will be laid to promote citrus cultivation, vegetables cultivation, floriculture and other horticulture initiatives. In this regard, our government has already initiated a dialogue with Israeli Ambassador in India to develop a comprehensive framework of cooperation in coordination with the Government of India. ਇਜ਼ਰਾਈਲ ਦੇ ਪਹਿਲਾਂ ਹੀ ਦੋ ਪ੍ਰਾਜੈਕਟ ਇੱਥੇ ਚੱਲ ਰਹੇ ਹਨ। ਮੈਂ ਥੋੜ੍ਹਾ ਜਿਹਾ ਸਕਿੱਪ ਕਰਾਂਗਾ ਕਿਉਂਕਿ ਹਾਲੇ ਬਹੁਤ ਪੁਆਇੰਟਸ ਪਏ ਹਨ। I will to come now 'Ghar Ghar Me Naukary".

**Ghar Ghar Mein Naukri**

Mr. Speaker, there are over two million youth in the State who are without jobs. We are committed to engage these unemployed youth in some gainful employment so that they are able to earn enough for a

respectful living. We stand by our promise to ensure Ghar Ghar Mein Naukri.

In the year 2006-07 when the Congress government left we had cleared 358 mega industrial projects with job potential of 928667. Unfortunately the previous government annulled all these projects in 2007 as a result the state lost an opportunity to create jobs for our youth.

We will announce our job Programmes, namely Apni Gaddi Apna Rozgaar, Yaari Enterprises, and Harra Tractors in the Budget 2017-18 in keeping with our pre election commitments, but nevertheless to reach out to the unemployed youth, we have decided to set up:

i) Employment Bureaus in each district;
ii) Create a web portal ghargharnaukri.com enabling all the youth to register themselves.

The employment bureaus will prepare District Employment Plans and pursue every unemployed youth to ensure that he is engaged in some gainful employment at the earliest possible.

Till such time all the unemployed youth who are registered on the web portal are engaged in gainful employment, will be given unemployment allowance.

In keeping with our commitment the youth between the age of 18-35 years from the families with annual income upto Rs.6 lakh will be given smart mobile phones provided they have passed 10th standard. (Thumping) ਇਹ ਸਾਡੇ manifesto ਦਾ ਇੱਕ ਹਿੱਸਾ ਹੈ।

**Industry**

Mr. Speaker, as stated earlier, trade, business and industry has been manipulated by the previous government much to the detriment of common man. The industrialists, businessmen or traders in the state did not have any freedom to carry out their task as per law.

Unfortunately many of the Punjabi entrepreneurs had to leave

Punjab during previous government. It is gathered that a large number of industrial establishments have either closed or shifted, partially or fully from the state during the last 10 years.

Furthermore, industrial electric connections of over 1000 MWs were surrendered during the previous regime.

29693 industrial connections were surrendered as these units had closed their operations in the last 10 years of previous government.

The Congress government in our last term had created a congenial climate for industry and investment. 358 mega projects with an investment of Rs.1,02,626 crore with job potential of 9,28, 667 were signed.

These projects were cancelled by the previous government in 2007 with substantial loss of jobs for the youth of Punjab.

Previous government claimed successful conduct of investment summits and promotion of investment. They signed 519 MoUs during the investment summits in 2013 and 2015 but only 117 MoUs with an investment of Rs.51, 223 crore were translated into projects.

The bureau of Investment Promotion established by the previous government also remains partly successful because its reach could not be extended to the district level.

Mr. Speaker, we have now decided that Bureau of Investment Promotion would be made more effective with the establishment of its offices at district level.

We have also decided to work out a new Industrial Policy and it shall be announced by end of July, 2017. ਉਹ ਜਲਦੀ ਤੁਹਾਡੇ ਸਾਹਮਣੇ ਆਏਗੀ, by the end of 2017.

**Electricity tariff**, ਸਭ ਤੋਂ ਜ਼ਿਆਦਾ ਜੋ ਸਾਡੀ ਕਾਮਰਸ ਇੰਡਸਟਰੀ ਨੂੰ ਖਰਾਬ ਕਰਦੀ ਸੀ, ਅੱਜ ਅਸੀਂ ਇਲੈਕਟ੍ਰੀਸਿਟੀ ਟੈਰਿਫ ਦਾ ਜੋ ਇਲੈਕਸ਼ਨ ਵਿੱਚ ਵਾਅਦਾ ਸੀ ਕਿ it would be frozen at 5/- Rs. per unit. (Thumping)

While new policy would expand and strengthen fiscal incentives

[Chief Minister]

to the existing and new industries, it shall achieve the following major objectives:

Electricity tariff for new and existing industries would be frozen at Rs 5 per unit. (Thumping)

For free and fair movement of goods including industrial products, the truck unions in the State stand abolished. Appropriate notifications will be issued shortly.

For free and fair movement of goods including industrial products, the truck unions in the State stand abolished. (Thumping) ਕਿਸੇ ਨੂੰ ਚੰਗਾ ਲੱਗੇ ਚਾਹੇ ਨਾ ਲੱਗੇ fact of the matter is ਕਿ ਟਰੱਕ ਯੂਨੀਅਨਜ਼ ਵਾਲੇ ਬਿਲਕੁਲ ਗੜਬੜ ਕਰ ਦਿੰਦੇ ਸੀ ਔਰ ਸਾਡੀ ਇੰਡਸਟਰੀ ਨੂੰ ਤਬਾਹ ਕਰਦੇ ਸੀ as I state that truck union act is abolished. (Thumping)

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਇੱਕ ਮਿੰਟ ਜੀ। ਸਰਦਾਰ ਰਣਦੀਪ ਸਿੰਘ ਜੀ, ਦੱਸੋ।

-----

## MOTION REG. THANKING THE CHIEF MINISTER OF PUNJAB FOR FREEZING THE RATES OF ELECTRICITY UPTO Rs. 5/- PER UNIT

**ਸਰਦਾਰ ਰਣਦੀਪ ਸਿੰਘ (ਅਮਲੋਹ):** ਸਪੀਕਰ ਸਾਹਿਬ, ਮੈਂ ਮੁਆਫੀ ਚਾਹੁੰਦਾ ਹਾਂ, ਮੈਂ ਧੰਨਵਾਦ ਦਾ ਮਤਾ ਲਿਆਉਣਾ ਚਾਹੁੰਦਾ ਹਾਂ ਤੇ ਮੈਂ ਅੱਜ ਵੀ ਸਵਾਲ ਪਾਇਆ ਹੈ ਕਿ ਪੰਜ ਰੁਪਏ ਬਿਜਲੀ ਨਾ ਹੋਣ ਕਰਕੇ ਸਾਡੇ ਪੰਜਾਬ ਵਿੱਚ ਇੰਡਸਟਰੀ ਦੀ ਕਾਫੀ ਤਬਾਹੀ ਹੋਈ ਹੈ। ਮੈਂ ਚਾਹਾਂਗਾ ਕਿ ਸਰਬਸੰਮਤੀ ਨਾਲ ਇਹ ਮੋਸ਼ਨ ਮੂਵ ਕੀਤਾ ਜਾਵੇ ਔਰ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕੀਤਾ ਜਾਵੇ। ਨਾਲ ਹੀ ਇੱਕ ਬੇਨਤੀ ਹੋਰ ਕਰਨਾ ਚਾਹਾਂਗਾ ਕਿ ਮਿਨੀਮਮ ਚਾਰਜਿਜ਼ ਜਿਵੇਂ ਤੁਸੀਂ ਜ਼ਿਕਰ ਕੀਤਾ ਹੈ, 1200 ਇੰਡਸਟਰੀਅਲ ਯੂਨਿਟ ਅਜਿਹੇ ਹਨ ਜਿਨ੍ਹਾਂ ਨੇ ਇੰਡਸਟਰੀ ਦੇ ਕੁਨੈਕਸ਼ਨ ਕਟਾ ਦਿੱਤੇ ਹਨ ਪਰ ਉਨ੍ਹਾਂ ਨੂੰ ਅੱਜ ਵੀ ਮਿਨੀਮਮ ਚਾਰਜਿਜ਼ ਲਗਾਏ ਜਾ ਰਹੇ ਹਨ। ਉਹ ਇੰਡਸਟਰੀ ਬੰਦ ਪਈ ਹੈ ਤੇ ਉਨ੍ਹਾਂ ਨੂੰ ਸਰਕਾਰ ਨੂੰ ਪੈਸੇ ਅਜੇ ਵੀ ਭਰਨੇ ਪੈ ਰਹੇ ਹਨ। ਇਹ ਮੈਂ ਬੇਨਤੀ ਜ਼ਰੂਰ ਕਰਾਂਗਾ ਕਿ ਧੰਨਵਾਦ ਦਾ ਪ੍ਰਸਤਾਵ ਅੱਜ ਲਿਆਂਦਾ ਜਾਵੇ।

**ਸਰਦਾਰ ਰਣਦੀਪ ਸਿੰਘ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਇਹ ਸਦਨ ਬਿਜਲੀ ਦਰਾਂ ਨੂੰ ਪੰਜ ਰੁਪਏ ਪ੍ਰਤੀ ਯੂਨਿਟ ਤੱਕ ਸੀਮਤ (Freeze) ਕਰਨ ਲਈ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

"ਕਿ ਇਹ ਸਦਨ ਬਿਜਲੀ ਦਰਾਂ ਨੂੰ ਪੰਜ ਰੁਪਏ ਪ੍ਰਤੀ ਯੂਨਿਟ ਤੱਕ ਸੀਮਤ (Freeze) ਕਰਨ ਲਈ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਸ਼੍ਰੀ ਸੁੰਦਰ ਸ਼ਾਮ ਅਰੋੜਾ (ਹੁਸ਼ਿਆਰਪੁਰ):** ਮੈਂ ਮਹਾਰਾਜਾ ਅਮਰਿੰਦਰ ਸਿੰਘ ਜੀ ਦਾ ਬਹੁਤ ਧੰਨਵਾਦੀ ਹਾਂ। ਮੈਂ ਵੇਟ ਕਰ ਰਿਹਾ ਸੀ ਕਿ ਕਿਸਾਨੀ ਦੀ ਗੱਲ ਤੋਂ ਬਾਅਦ ਸ਼ਹਿਰਾਂ ਬਾਰੇ ਦੱਸਣ ਦੀ ਵਾਰੀ ਆਏਗੀ। ਮਨ ਖੁਸ਼ ਹੋ ਗਿਆ। ** **

**ਮਾਨਯੋਗ ਸਪੀਕਰ:** ਨਹੀਂ ਜੀ, ਨਾਅਰੇ ਨਹੀਂ ਲਾਉਣੇ, ਆਪਣੀ ਗੱਲ ਕਰੋ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਜਿਹੜੀ ਨਾਭਾ ਜੀ ਨੇ ਪ੍ਰਸਤਾਵ ਲਿਆਉਣ ਦੀ ਗੱਲ ਕੀਤੀ ਹੈ, ਮੈਂ ਇਸ ਦਾ ਸੈਕਿੰਡ ਕਰਦਾ ਹਾਂ ਔਰ ਬੜੀ ਖੁਸ਼ੀ ਨਾਲ ਧੰਨਵਾਦ ਕਰਦਾ ਹਾਂ, ਜਿਸ ਦੇ ਮੇਰੇ ਕੋਲ ਸ਼ਬਦ ਨਹੀਂ ਹਨ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

"ਕਿ ਇਹ ਸਦਨ ਬਿਜਲੀ ਦਰਾਂ ਨੂੰ ਪੰਜ ਰੁਪਏ ਪ੍ਰਤੀ ਯੂਨਿਟ ਤੱਕ ਸੀਮਤ (Freeze) ਕਰਨ ਲਈ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਰਾਣਾ ਗੁਰਮੀਤ ਸਿੰਘ ਸੋਢੀ ਜੀ।

-----

## MOTION REG. THANKING CHIEF MINISTER, PUNJAB FOR DISSOLVING THE TRUCK UNIONS WITHIN THE STATE

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰ ਸਹਾਏ):** ਸਪੀਕਰ ਸਾਹਿਬ, ਜਿੱਥੇ ਇੰਨੀਆਂ ਗੱਲਾਂ ਹੋਈਆਂ ਹਨ ਔਰ ਸੀ.ਐਮ.ਸਾਹਿਬ ਨੇ ਅੱਜ ਅਜਿਹੀਆਂ ਇਤਿਹਾਸਕ ਅਨਾਊਂਸਮੈਂਟਸ ਕੀਤੀਆਂ ਹਨ, ਮੇਰਾ ਖਿਆਲ ਇੰਡਸਟਰੀ ਪੰਜਾਬ ਵਿੱਚ ਅੱਜ ਤੱਕ ਸਫਰ ਕਰ ਰਹੀ ਸੀ। ਜਦੋਂ ਕੁਝ ਦਿਨ ਪਹਿਲਾਂ ਸੀ.ਐਮ. ਸਾਹਿਬ ਔਰ ਫਾਈਨਾਂਸ ਮਨਿਸਟਰ ਸਾਹਿਬ ਮੁੰਬਈ ਗਏ ਤਾਂ ਹੋਰ ਵੀ ਜਿਹੜੇ ਇੰਡਸਟ੍ਰੀਲਿਸਟ ਆਉਂਦੇ ਸੀ

**Expunged as ordered by the Chair.

ਤਾਂ ਉਨ੍ਹਾਂ ਦਾ ਸਭ ਤੋਂ ਵੱਡਾ ਖਰਚਾ ਟਰੱਕ ਯੂਨੀਅਨ ਦਾ ਹੁੰਦਾ ਸੀ ਔਰ ਅੱਜ ਟਰੱਕ ਯੂਨੀਅਨ ਐਕਟ ਇਨ੍ਹਾਂ ਨੇ ਅਬੋਲਿਸ਼ ਕੀਤਾ ਹੈ। ਇਸ ਨਾਲ ਪੰਜਾਬ ਵਿੱਚ ਇੰਡਸਟ੍ਰੀਲਿਸਟ ਵਾਸਤੇ ਇੱਕ ਨਵੀਂ ਉਮੀਦ, ਨਵੀਂ ਉਮੰਗ ਆਈ ਹੈ ਔਰ ਇਸ ਵਾਸਤੇ ਵੀ ਮੈਂ ਚੀਫ ਮਨਿਸਟਰ ਸਾਹਿਬ ਦਾ ਸਾਰੇ ਪੰਜਾਬ ਵੱਲੋਂ ਧੰਨਵਾਦ ਕਰਦਾ ਹਾਂ ਕਿਉਂਕਿ ਇਸ ਖੇਤਰ ਵਿੱਚ ਬੜੀ ਕੁਰੱਪਸ਼ਨ ਔਰ ਕ੍ਰਾਈਮ ਇਨਵਾਲਵ ਹੋ ਚੁੱਕਾ ਸੀ ਔਰ ਹਰ ਥਾਂ ਤੇ ਜਿਹੜੇ ਰੌਲੇ ਸੀ, ਹੁਣ ਉਹ ਰੌਲੇ ਜਿੱਥੇ ਖਤਮ ਹੋਣਗੇ, ਉਸ ਦੇ ਨਾਲ-ਨਾਲ ਅੱਜ ਸਾਨੂੰ ਇੰਡਸਟਰੀ ਵਿੱਚ ਵੀ ਆਉਣ ਵਾਲੇ ਸਮੇਂ ਵਿੱਚ ਵਾਧਾ ਮਿਲੇ ਗਾ।

**ਰਾਣਾ ਗੁਰਮੀਤ ਸਿੰਘ ਸੋਢੀ:** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਇਹ ਸਦਨ ਨਵੀਂ ਬਣਾਈ ਨੀਤੀ ਤਹਿਤ ਮੌਜੂਦਾ ਅਤੇ ਨਵੇਂ ਉਦਯੋਗਾਂ ਦੇ ਵਿੱਤੀ ਲਾਭਾਂ ਨੂੰ ਪ੍ਰਫੁੱਲਤ ਅਤੇ ਮਜ਼ਬੂਤ ਕਰਨ ਲਈ ਵਸਤਾਂ ਅਤੇ ਉਦਯੋਗਿਕ ਉਤਪਾਦਾਂ ਦੀ ਬੇਰੋਕ ਆਵਾਜਾਈ ਲਈ ਰਾਜ ਅੰਦਰ ਟਰੱਕ ਯੂਨੀਅਨਾਂ ਨੂੰ ਭੰਗ ਕਰਨ ਤੇ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

"ਕਿ ਇਹ ਸਦਨ ਨਵੀਂ ਬਣਾਈ ਨੀਤੀ ਤਹਿਤ ਮੌਜੂਦਾ ਅਤੇ ਨਵੇਂ ਉਦਯੋਗਾਂ ਦੇ ਵਿੱਤੀ ਲਾਭਾਂ ਨੂੰ ਪ੍ਰਫੁੱਲਤ ਅਤੇ ਮਜ਼ਬੂਤ ਕਰਨ ਲਈ ਵਸਤਾਂ ਅਤੇ ਉਦਯੋਗਿਕ ਉਤਪਾਦਾਂ ਦੀ ਬੇਰੋਕ ਆਵਾਜਾਈ ਲਈ ਰਾਜ ਅੰਦਰ ਟਰੱਕ ਯੂਨੀਅਨਾਂ ਨੂੰ ਭੰਗ ਕਰਨ ਤੇ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਇਹ ਸਦਨ ਨਵੀਂ ਬਣਾਈ ਨੀਤੀ ਤਹਿਤ ਮੌਜੂਦਾ ਅਤੇ ਨਵੇਂ ਉਦਯੋਗਾਂ ਦੇ ਵਿੱਤੀ ਲਾਭਾਂ ਨੂੰ ਪ੍ਰਫੁੱਲਤ ਅਤੇ ਮਜ਼ਬੂਤ ਕਰਨ ਲਈ ਵਸਤਾਂ ਅਤੇ ਉਦਯੋਗਿਕ ਉਤਪਾਦਾਂ ਦੀ ਬੇਰੋਕ ਆਵਾਜਾਈ ਲਈ ਰਾਜ ਅੰਦਰ ਟਰੱਕ ਯੂਨੀਅਨਾਂ ਨੂੰ ਭੰਗ ਕਰਨ ਤੇ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਡੇ ਬਹੁਤ ਹੀ ਕਾਬਲ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜਿਹੜਾ ਇਨ੍ਹਾਂ ਨੇ ਪਾਵਰ ਦਾ ਰੇਟ ਪੰਜ ਰੁਪਏ ਪ੍ਰਤੀ ਯੂਨਿਟ ਕਰਕੇ ਇੰਡਸਟਰੀ ਨੂੰ ਬਹੁਤ ਵੱਡਾ ਹੁੰਗਾਰਾ ਦਿੱਤਾ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ । ਸਾਡੇ ਮੁਹਾਲੀ ਵਿੱਚੋਂ

ਬਹੁਤ ਵੱਡੇ ਇੰਡਸਟਰੀਅਲ ਯੂਨਿਟਸ ਜੇ.ਸੀ.ਟੀ., ਟੈਲੀਫੋਨ ਕੇਅਰ ਫੈਕਟਰੀ, ਅਜੈ ਲੈਂਪ, ਕਿਸ ਕਿਸ ਦੀ ਗੱਲ ਕਰਾਂ, ਘੱਟ ਤੋਂ ਘੱਟ ਦਸ ਤੋਂ ਪੰਦਰਾਂ ਹਜ਼ਾਰ ਤੱਕ ਦੀ ਇੰਪਾਲਾਇਮੈਂਟ ਮੁਹਾਲੀ ਵਿੱਚੋਂ ਮਾਈਗਰੇਟ ਹੋ ਕੇ ਚਲੀ ਗਈ ਸੀ । ਅੱਜ ਮੈਨੂੰ ਉਮੀਦ ਹੈ ਕਿ ਸਾਰੀ ਇੰਡਸਟਰੀ ਰਿਵਾਈਵ ਹੋਵੇਗੀ, ਪੰਜਾਬ ਦੀ ਇੰਡਸਟਰੀ ਨੂੰ ਇੱਕ ਨਵਾਂ ਉਤਸ਼ਾਹ ਮਿਲੇਗਾ ਤੇ ਨਵੀਂ ਇੰਪਲਾਇਮੈਂਟ ਜੈਨਰੇਟ ਹੋਵੇਗੀ। ਇਸ ਵਾਸਤੇ ਮੈਂ ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । (ਥੰਪਿੰਗ) ਜਿੱਥੋਂ ਤੱਕ ਟਰੱਕ ਯੂਨੀਅਨ ਦੀ ਗੱਲ ਹੈ, ਇਹ ਵੀ ਇੱਕ ਇੰਡਸਟਰੀ ਤੇ ਬਹੁਤ ਬੋਝ ਸੀ, ਉਹ ਵੀ ਖਤਮ ਹੋਇਆ ਹੈ । ਇਸ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ । ਬਹੁਤ-ਬਹੁਤ ਧੰਨਵਾਦ ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ (ਫਰੀਦਕੋਟ) :** ਸਪੀਕਰ ਸਾਹਿਬ, ਅੱਜ ਪੰਜਾਬ ਦੇ ਇਤਿਹਾਸ ਵਿੱਚ ਬਹੁਤ ਇਤਿਹਾਸਿਕ ਮੌਕਾ ਹੈ ਕਿਉਂਕਿ ਨਾ ਕੇਵਲ ਕਿਸਾਨਾਂ ਵਾਸਤੇ, ਇੰਡਸਟਰੀ ਵਾਸਤੇ, ਗਰੀਬ ਲੋਕਾਂ ਵਾਸਤੇ ਜਿਹੜੇ ਕਰਜ਼ੇ ਦੇ ਫੈਸਲੇ, ਬਿਜਲੀ ਸਬੰਧੀ ਫੈਸਲਾ, ਟਰੱਕ ਯੂਨੀਅਨ ਭੰਗ ਕਰਨ ਦਾ ਫੈਸਲਾ ਹੋਇਆ ਹੈ, ਮੈਂ ਸਮਝਦਾ ਹਾਂ ਕਿ ਇਸ ਨਾਲ ਸਮੁੱਚੇ ਪੰਜਾਬੀਆਂ ਨੂੰ ਇਸ ਫੈਸਲੇ ਦਾ ਫਾਇਦਾ ਮਿਲੇਗਾ । ਜਿੱਥੇ ਮੈਂ ਸੀ.ਐਮ. ਸਾਹਿਬ ਅਤੇ ਸਰਕਾਰ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਹਿੰਦੁਸਤਾਨ ਵਿੱਚ ਕਿਸਾਨਾਂ ਦੀ ਦੁਰਦਸ਼ਾ ਹੋਈ ਪਈ ਹੈ, ਬਹੁਤ ਮਾੜਾ ਹਾਲ ਹੈ । ਇਸ ਲਈ ਪੰਜਾਬ ਅਸੈਂਬਲੀ ਵੱਲੋਂ ਇਹ ਰੈਜ਼ੋਲਿਊਸ਼ਨ ਵੀ ਜਾਣਾ ਚਾਹੀਦਾ ਹੈ ਕਿ ....

**ਮਾਨਯੋਗ ਸਪੀਕਰ :** ਜਿਹੜਾ ਪ੍ਰਸਤਾਵ ਆਇਆ ਹੈ, ਇਸ ਤੇ ਗੱਲ ਕਰੋ ਜੀ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਗੱਲ ਸੁਣ ਲਓ । ਜੇ ਚੰਗੀ ਲੱਗੇ ਤਾਂ ਰੱਖ ਲਓ । ਨਹੀਂ ਤਾਂ ਸੁੱਟ ਦੇਣਾ । ਪਲੀਜ਼, ਗੱਲ ਜ਼ਰੂਰ ਸੁਣ ਲਓ ਜੀ।

ਸਪੀਕਰ ਸਾਹਿਬ, ਕਿਸਾਨਾਂ ਸਬੰਧੀ ਵੀ ਮਤਾ ਜਾਣਾ ਚਾਹੀਦਾ ਹੈ ਕਿਉਂਕਿ ਪੰਜਾਬ ਐਗਰੇਰੀਅਨ ਸਟੇਟ ਹੈ । ਜਿੱਥੇ ਪੰਜਾਬ ਸਰਕਾਰ, ਕੈਪਟਨ ਅਮਰਿੰਦਰ ਸਿੰਘ ਕਿਸਾਨਾਂ ਲਈ ਇੰਨਾ ਕੁਝ ਕਰ ਰਹੇ ਹਨ, ਉਥੇ ਜ਼ਰੂਰ ਦਿੱਲੀ ਸਰਕਾਰ ਵੀ ਕਿਸਾਨਾਂ ਬਾਰੇ ਸੋਚੇ ਤੇ ਪੰਜਾਬ ਨੂੰ ਹੋਰ ਸਹਾਇਤਾ ਮਿਲੇ ਤਾਂ ਕਿ ਪੰਜਾਬ ਦਾ ਜਿਹੜਾ ਡੈੱਟ ਟਰੈਪ ਹੈ, ਜਿਹੜਾ ਪੁਰਾਣੀ ਸਰਕਾਰ ਨੇ ਕ੍ਰੀਏਟ ਕੀਤਾ ਹੈ, ਉਸ ਤੋਂ ਪੰਜਾਬ ਨੂੰ ਸਾਹ ਆ ਸਕੇ। ਇਹ ਮੇਰੀ ਤੁਹਾਨੂੰ ਬੇਨਤੀ ਹੈ । ਜੇ ਆਪੋਜ਼ੀਸ਼ਨ ਵਾਲੇ ਵੀਰ ਸਾਥ ਦੇਣ ਤਾਂ ਇਹ ਰੈਜ਼ੋਲਿਊਸ਼ਨ ਸਮੁੱਚੇ ਤੌਰ ਤੇ ਜ਼ਰੂਰ ਪਾਸ ਕਰਕੇ ਭੇਜਣਾ ਚਾਹੀਦਾ ਹੈ ।

**ਸ਼੍ਰੀ ਅਮਨ ਅਰੋੜਾ (ਸੁਨਾਮ) :** ਧੰਨਵਾਦ, ਸਪੀਕਰ ਸਾਹਿਬ । ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਔਰ ਸਰਕਾਰ ਦਾ, ਕੈਬਨਿਟ ਦਾ, ਆਪਣੀ ਪਾਰਟੀ ਵੱਲੋਂ ਤੇ ਆਪੋਜ਼ੀਸ਼ਨ ਵੱਲੋਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ । (ਥੰਪਿੰਗ) ਇਹ ਕਨਸਰਨ ਮੈਂ ਕੱਲ੍ਹ ਹੀ ਰੇਜ਼ ਕੀਤਾ ਸੀ ਅਤੇ ਪੰਜ ਸਾਲ ਲਈ ਪੰਜ ਰੁਪਏ ਪ੍ਰਤੀ ਯੂਨਿਟ ਬਿਜਲੀ ਫਰੀਜ਼ ਕਰਨ ਦੀ ਗੱਲ ਕੀਤੀ ਸੀ । ਕੈਪਟਨ ਸਾਹਿਬ ਨੇ ਇਸ ਨੂੰ ਮਨਜ਼ੂਰ ਕੀਤਾ ਹੈ । ਬਹੁਤ-ਬਹੁਤ ਧੰਨਵਾਦ । ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹੈ ਕਿ ਕੁਆਲਿਟੀ ਆਫ ਪਾਵਰ ਐਨਸ਼ਿਓਰ ਕੀਤੀ ਜਾਵੇ । ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਗੱਲ ਮਹਾਰਾਜਾ ਸਾਹਿਬ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ । ਮੈਂ ਆਪਣੀ ਪਾਰਟੀ ਦੇ ਟਰੇਡ ਵਿੰਗ ਦਾ ਪ੍ਰਧਾਨ ਹੋਣ ਦੇ ਨਾਤੇ ਕਈ ਸ਼ਹਿਰਾਂ ਵਿੱਚ ਜਾ ਰਿਹਾ ਸੀ ਅਤੇ ਮੈਂ ਕਈ ਇੰਡਸਟਰੀਲਿਸਟਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ । 20,000 ਇੰਡਸਟਰੀ ਪੰਜਾਬ ਵਿੱਚੋਂ ਪਲਾਇਨ ਕਰ ਚੁੱਕੀ ਹੈ ਜਾਂ ਬੰਦ ਹੋ ਚੁੱਕੀ ਹੈ । ਮੰਡੀ ਗੋਬਿੰਦਗੜ੍ਹ ਵਿੱਚ ਮੈਨੂੰ ਇੱਕ ਅਜਿਹਾ ਵਿਅਕਤੀ ਮਿਲਿਆ ਜਿਸ ਦੀਆਂ ਲੋਹੇ ਦੀਆਂ ਦੋ ਫੈਕਟਰੀਆਂ ਹੁੰਦੀਆਂ ਸੀ ਔਰ ਅੱਜ ਉਹ ਬੰਦਾ ਛੋਲੇ-ਭਟੂਰਿਆਂ ਦੀ ਰੇਹੜੀ ਲਗਾਉਂਦਾ ਹੈ । ਮੈਂ ਤੁਹਾਡੇ ਮਾਧਿਅਮ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਸਪੈਸ਼ਲ ਇਨੀਸ਼ੀਏਟਿਵਜ਼ ਸਰਕਾਰ ਵੱਲੋਂ ਲਏ ਜਾਣ ਕਿ ਜਿਹੜੀ ਇੰਡਸਟਰੀ ਪਲਾਇਨ ਕਰ ਚੁੱਕੀ ਹੈ ਜਾਂ ਬੰਦ ਹੋ ਚੁੱਕੀ ਹੈ, ਉਨ੍ਹਾਂ ਬਾਰੇ ਕੁਝ ਕੀਤਾ ਜਾ ਸਕੇ । ਕਾਰਨ ਇਹ ਹੈ ਕਿ ਇਕਾਨਮੀ ਦੇ ਡਰਾਈਵਰਜ਼ ਇੰਡਸਟਰੀ ਅਤੇ ਬਿਜ਼ਨਸਮੈਨ ਹਨ, ਉਨ੍ਹਾਂ ਬਾਰੇ ਵੀ ਪੈਕੇਜ ਦਿੱਤਾ ਜਾਵੇ ।

**ਮਾਨਯੋਗ ਸਪੀਕਰ :** ਇਸ ਪ੍ਰਸਤਾਵ ਤੇ ਗੱਲ ਕਰੋ ਜੀ ।

**ਸ਼੍ਰੀ ਅਮਨ ਅਰੋੜਾ :** ਮੈਂ ਧੰਨਵਾਦ ਕਰਦਾ ਹਾਂ ਤੇ ਇਸ ਪ੍ਰਸਤਾਵ ਨੂੰ ਫੁਲੀ ਸਪੋਰਟ ਕਰਦਾ ਹਾਂ । ਬਹੁਤ-ਬਹੁਤ ਧੰਨਵਾਦ ।

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਰਦਾਰ ਰਣਦੀਪ ਸਿੰਘ ਨਾਭਾ ਜੀ ਵੱਲੋਂ ਪੇਸ਼ ਕੀਤਾ ਗਿਆ ਧੰਨਵਾਦੀ ਮਤਾ ਅਤੇ ਉਸ ਵਿੱਚ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਜੀ ਵੱਲੋਂ ਕੇਂਦਰੀ ਸਰਕਾਰ ਨੂੰ ਜਿਹੜੀ ਬੇਨਤੀ ਕਰਕੇ ਭੇਜਣ ਬਾਰੇ ਪ੍ਰਸਤਾਵ ਆਇਆ ਹੈ, ਇਹ ਇਕੱਠਾ ਕਰਕੇ ਪਾਸ ਕਰ ਦਿੱਤਾ ਜਾਵੇ। (ਅਵਾਜ਼ਾਂ ਹਾਂ ਜੀ, ਹਾਂ ਜੀ)

-----

## NON OFFICIAL RESOLUTION REGARDING RECOMMENDATION TO THE STATE GOVERNMENT FOR TAKING UP THE MATTER WITH THE CENTRAL GOVERNMENT REQUESTING THEM TO PROVIDE THE NECESSARY TIMELY HELP TO THE FARMERS OF THE PUNJAB IN ORDER TO GET THEM OUT OF DEBT TRAP CREATED BY THE PREVIOUS GOVERNMENT

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ:

> "ਕਿ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਇਹ ਮਾਮਲਾ ਟੇਕ ਅੱਪ ਕਰੇ ਕਿ ਉਹ ਪੰਜਾਬ ਦੇ ਕਿਸਾਨਾਂ ਬਾਰੇ ਗੰਭੀਰਤਾ ਨਾਲ ਸੋਚੇ ਤੇ ਪੰਜਾਬ ਨੂੰ ਹੋਰ ਆਰਥਿਕ ਸਹਾਇਤਾ ਦੇਵੇ ਤਾਂ ਜੋ ਪੰਜਾਬ ਦਾ ਜਿਹੜਾ ਡੈਟ ਟਰੈਪ ਹੈ, ਉਸ ਤੋਂ ਪੰਜਾਬ ਨੂੰ ਸਾਹ ਆ ਸਕੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

> "ਕਿ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਇਹ ਮਾਮਲਾ ਟੇਕ ਅੱਪ ਕਰੇ ਕਿ ਉਹ ਪੰਜਾਬ ਦੇ ਕਿਸਾਨਾਂ ਬਾਰੇ ਗੰਭੀਰਤਾ ਨਾਲ ਸੋਚੇ ਤੇ ਪੰਜਾਬ ਨੂੰ ਹੋਰ ਆਰਥਿਕ ਸਹਾਇਤਾ ਦੇਵੇ ਤਾਂ ਜੋ ਪੰਜਾਬ ਦਾ ਜਿਹੜਾ ਡੈਟ ਟਰੈਪ ਹੈ, ਉਸ ਤੋਂ ਪੰਜਾਬ ਨੂੰ ਸਾਹ ਆ ਸਕੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

> "ਕਿ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਇਹ ਮਾਮਲਾ ਟੇਕ ਅੱਪ ਕਰੇ ਕਿ ਉਹ ਪੰਜਾਬ ਦੇ ਕਿਸਾਨਾਂ ਬਾਰੇ ਗੰਭੀਰਤਾ ਨਾਲ ਸੋਚੇ ਤੇ ਪੰਜਾਬ ਨੂੰ ਹੋਰ ਆਰਥਿਕ ਸਹਾਇਤਾ ਦੇਵੇ ਤਾਂ ਜੋ ਪੰਜਾਬ ਦਾ ਜਿਹੜਾ ਡੈਟ ਟਰੈਪ ਹੈ, ਉਸ ਤੋਂ ਪੰਜਾਬ ਨੂੰ ਸਾਹ ਆ ਸਕੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੇ ਬੋਲਣਾ ਹੈ, ਪਲੀਜ਼ ਬੈਠੋ । ਸੀ.ਐਮ. ਸਾਹਿਬ ਖੜ੍ਹੇ ਹਨ ਜੀ।

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮੁੱਖ ਮੰਤਰੀ :** ਹੁਣ ਪੰਜ ਰੁਪਏ ਪ੍ਰਤੀ ਯੂਨਿਟ ਬਿਜਲੀ ਦੀ ਗੱਲ ਮੈਂ ਦੱਸ ਦਿੱਤੀ ਹੈ । For fair movement of goods including industrial products, the truck union in the state abolished ਕਰ ਦਿੱਤੀ, to enable the entrepreneurs and quick establishment of new industry and shifting away of industry to new areas, land bags will be created in all major towns for the State of Punjab. For border and Kandi Area specially fiscal incentives will be given in the new policy. The process of obtaining CLU would be simplified . Industrial set up within the municipal limits in 80s and 90s would be exempted from the condition of obtaining NOCs from the Municipal Corporation. Special focus would be on the micro, small and medium enterprise sector.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਧੰਨਵਾਦ ਤਾਂ ਕਰ ਲੈਣ ਦਿਓ।

**ਮਾਨਯੋਗ ਸਪੀਕਰ :** ਕਰ ਦਿਓ ਜੀ, ਕਰ ਦਿਓ, ਕਰ ਦਿਓ। ਬੋਲੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) :** ਸਪੀਕਰ ਸਾਹਿਬ, ਮੈਂ ਉਸ ਸ਼ਹਿਰ ਨਾਲ ਤਾਅਲੁੱਕ ਰੱਖਦਾ ਹਾਂ, ਜਿਥੇ ਪੰਜਾਬ ਦੀ ਇੰਡਸਟਰੀ ਦੀ ਬਹੁਤਾਤ ਹੈ। ਪਿਛਲੀ ਸਰਕਾਰ ਵਾਲਿਆਂ ਨੇ ਕਈ ਵਾਰ ਆਖਿਆ ਕਿ ਸੀ.ਐਲ.ਯੂ. ਖਤਮ ਪਰ ਹੋਇਆ ਹੀ ਨਹੀਂ। ਕਈ ਵਾਰ ਉਨ੍ਹਾਂ ਨੇ ਕਿਹਾ ਕਿ ਅਸੀਂ ਆਹ ਕਰ ਦਿੱਤਾ, ਉਹ ਕਰ ਦਿੱਤਾ ਅਤੇ ਬਾਅਦ ਵਿੱਚ ਉਹ ਤਾਸ਼ ਦੇ ਪੱਤਿਆਂ ਵਾਂਗ ਖਿੱਲਰਿਆ ਪਿਆ ਨਜ਼ਰ ਆਇਆ। ਮੈਂ ਅੱਜ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ) ਸਪੀਕਰ ਸਾਹਿਬ, ਜੇ ਅਸੀਂ ਕਿਤੇ ਵਿਰੋਧ ਕਰਦੇ ਹਾਂ, ਕਿਸੇ ਨਾਲ ਜ਼ਿਆਦਤੀ ਨਹੀਂ ਕਰਦੇ, ਜਿਥੇ ਮਾੜੀ ਗੱਲ ਹੋਈ, ਵਿਰੋਧ ਵੀ ਕਰਾਂਗੇ। ਜਿਥੇ ਚੰਗਾ ਕੰਮ ਹੋਇਆ, ਉਸ ਨੂੰ ਐਪਰੀਸ਼ੀਏਟ ਵੀ ਕਰਾਂਗੇ। ਮੈਂ ਸਮਝਦਾ ਹਾਂ ਕਿ ਜਿਹੜਾ ਅੱਜ ਮੁੱਖ ਮੰਤਰੀ ਸਾਹਿਬ ਨੇ ਇੰਡਸਟਰੀ ਦੇ ਸਬੰਧ ਵਿੱਚ ਪੰਜ ਰੁਪਏ ਪ੍ਰਤੀ ਯੂਨਿਟ ਬਿਜਲੀ ਕੀਤੀ ਹੈ ਅਤੇ ਹੋਰ ਬਹੁਤ ਸਾਰੀਆਂ ਰਿਆਇਤਾਂ ਦਿੱਤੀਆਂ ਹਨ, ਮੈਂ ਸਮਝਦਾ ਹਾਂ ਕਿ ਨਵੀਂ ਇੰਡਸਟਰੀ, ਘੱਟੋ ਘੱਟ ਮੈਂ ਆਪਣੇ ਸ਼ਹਿਰ ਵੱਲੋਂ, ਮੈਂ ਆਪਣੇ ਵੱਲੋਂ ਇਕੱਲਾ ਨਹੀਂ,

ਲੁਧਿਆਣੇ ਸ਼ਹਿਰ ਵੱਲੋਂ ਅਤੇ ਸਮੁੱਚੀ ਇੰਡਸਟਰੀ ਵੱਲੋਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਮੇਰੇ ਸ਼ਹਿਰ ਵਿੱਚ ਦੁਬਾਰਾ ਤੋਂ, ਉਹ ਇੰਡਸਟਰੀ ਦਾ ਜਿਹੜਾ ਖੜਕਾ ਸੀ, ਉਹ ਦੁਬਾਰਾ ਤੋਂ ਸੁਣਨ ਲੱਗ ਜਾਵੇ। ਧੰਨਵਾਦ।

**ਮਾਨਯੋਗ ਸਪੀਕਰ :** ਪਲੀਜ਼, ਬੈਠੋ ਜੀ। ਫੂਲਕਾ ਸਾਹਿਬ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਦਾਖਾ) :** ਸਪੀਕਰ ਸਾਹਿਬ, ਧੰਨਵਾਦ। ਮੁੱਖ ਮੰਤਰੀ ਜੀ ਨੇ ਜੋ ਐਲਾਨ ਕੀਤਾ ਕਿ ਪੰਜ ਏਕੜ ਤੱਕ ਦੇ ਕਿਸਾਨਾਂ ਦਾ, ਜੇ ਮੈਂ ਸਹੀ ਸੁਣਿਆ ਹੈ, ਇਹ ਕਰਾਪ ਲੋਨ ਹੈ। ਜੇ ਮੈਂ ਸਹੀ ਸੁਣਿਆ, ਇਹ ਸਿਰਫ ਕਰਾਪ ਲੋਨ ਹੈ। ਕਰਾਪ ਲੋਨ ਡੈਟ ਦਾ ਇੱਕ ਬਹੁਤ ਛੋਟਾ ਜਿਹਾ ਹਿੱਸਾ ਹੈ। ਮੇਰਾ ਖਿਆਲ ਹੈ ਸ਼ਾਇਦ ਇੱਥੇ ਸਮਝਿਆ ਨਹੀਂ ਗਿਆ। ਕਰਾਪ ਲੋਨ ਡੈਟ ਦਾ ਇੱਕ ਬਹੁਤ ਛੋਟਾ ਜਿਹਾ ਹਿੱਸਾ ਹੈ। ਜਿਹੜਾ ਵਾਅਦਾ ਸੀ, ਉਹ ਪੂਰਾ ਡੈਟ, ਭਾਵ ਪੂਰਾ ਕਰਜ਼ਾ ਮੁਆਫ ਕਰਨ ਦਾ ਸੀ। ਮੈਨੂੰ ਮੁਆਫ ਕਰਨਾ, ਕਰਜ਼ੇ ਦਾ ਸਿਰਫ ਇੱਕ ਬਹੁਤ ਛੋਟਾ ਹਿੱਸਾ ਮੁਆਫ ਕਰਕੇ, ਜਾਂ ਤਾਂ ਇਹ ਐਸ਼ੋਰੈਂਸ ਦੇਣ ਕਿ ਪੂਰਾ ਕਰਜ਼ਾ ਮੁਆਫ ਕਰਾਂਗੇ ਨਹੀਂ ਤਾਂ ਇਹ ਝੂਠੀ ਤਾਰੀਫ ਨਾ ਕਰਵਾਉਣ ...

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਹੁਣ ਬੈਠੋ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸ਼ਾਇਦ ਇੱਥੇ ਮੈਂਬਰ ਜਲਦੀ ਵਿੱਚ ਸਮਝੇ ਹੀ ਨਹੀਂ। ਇਹ ਜਿਹੜਾ ਕਰਾਪ ਲੋਨ ਹੈ, ਇਹ ਕਰਜ਼ੇ ਦਾ ਇੱਕ ਬਹੁਤ ਛੋਟਾ ਜਿਹਾ ਹਿੱਸਾ ਹੈ। ਇਹ ਸਿਰਫ ਉਹ ਮੁਆਫ ਕੀਤਾ ਗਿਆ ਹੈ ਜਦੋਂ ਕਿ ਵਾਅਦਾ ਇਹ ਸੀ ਕਿ ਪੂਰੇ ਦਾ ਪੂਰਾ ਕਰਜ਼ਾ ਮੁਆਫ ਕੀਤਾ ਜਾਵੇਗਾ ...

**ਮਾਨਯੋਗ ਸਪੀਕਰ :** ਰਾਣਾ ਸੋਢੀ ਜੀ। ... (ਵਿਘਨ) ... ਪਲੀਜ਼, ਬੈਠੋ। ਰਾਣਾ ਸੋਢੀ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਆਪੋਜ਼ੀਸ਼ਨ ਲੀਡਰ ਸਾਹਿਬ ਨੇ ਇਹ ਪੁਆਇੰਟ ਲਿਆਂਦਾ ਹੈ ਕਿ ਕਿਸਾਨ ਦਾ ਪੂਰਾ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ, ਇਨ੍ਹਾਂ ਨੇ ਜਾਂ ਤਾਂ ਕਿਸਾਨੀ ਕੀਤੀ ਨਹੀਂ ਜਾਂ ਇਹ ਸਮਝਦੇ ਨਹੀਂ। ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕਿਸਾਨ ਜਦੋਂ ਕਰਜ਼ਾ ਲੈਂਦਾ ਹੈ, ਉਹ ਕਿਸਾਨੀ ਵਾਸਤੇ ਲੈਂਦਾ ਹੈ, ਆਪਣੀ ਕਰਾਪ ਵਾਸਤੇ ਲੈਂਦਾ ਹੈ। ਹੁਣ ਜੇ ਇਹ ਆਪਣੇ ਆਪ ਨੂੰ ਕਿਸਾਨ ਕਹਿ ਕੇ ਤੇ ਕਰਜ਼ੇ ਦੇ ਪੈਸੇ ਨਾਲ ਤਿੰਨ ਮੰਜ਼ਲੀ ਕੋਠੀ ਬਣਾ ਲੈਣ, ਉਸ ਦਾ ਕਰਜ਼ਾ ਥੋੜ੍ਹਾ ਸਰਕਾਰ ਨੇ ਮੁਆਫ ਕਰਨਾ ਹੈ ...(ਥੰਪਿੰਗ) .... ਦੂਜੀ ਗੱਲ, ਜੇ ਇੱਕ ਕਿਸਾਨ ਕਹਿ ਦੇਵੇ ਮੈਂ ਤਾਂ 40 ਲੱਖ ਰੁਪਏ ਦੀ ਗੱਡੀ ਲੈ ਲਈ ਹੈ ਤੇ ਮੇਰਾ ਉਹ ਕਰਜ਼ਾ ਵੀ ਮੁਆਫ ਕਰ ਦਿਓ, ਮੈਂ ਫਾਰਚੂਨਰ ਚਲਾਵਾਂਗਾ, ਉਹ ਵੀ ਠੀਕ ਨਹੀਂ। ਕਿਸਾਨ ਦਾ ਜਿਹੜਾ ਕਰਜ਼ਾ ਹੈ, ਉਹ ਸਰਕਾਰ ਨੇ, ਕਾਂਗਰਸ ਪਾਰਟੀ ਨੇ ਜਾਂ ਕੈਪਟਨ ਅਮਰਿੰਦਰ ਸਿੰਘ ਨੇ ਬੀੜਾ ਚੁੱਕਿਆ ਸੀ, ਉਹ ਕਰਾਪ ਲੋਨ ਦਾ ਸੀ, ਜਦੋਂ ਕਿਸਾਨ

ਖਾਦਾਂ ਲੈਂਦਾ ਹੈ, ਬੀਜ ਲੈਂਦਾ ਹੈ ਜਾਂ ਖੇਤਾਂ ਦੀ ਵਹਾਈ ਕਰਾਉਂਦਾ ਹੈ, ਭਾਵ ਐਗਰੀਕਲਚਰ ਦੇ ਨਾਲ ਕਨਸਰਨਡ ਹੋਰ ਜਿਹੜੇ ਸਿਲਸਿਲੇ ਹਨ, ਉਨ੍ਹਾਂ ਤੇ ਕਰਜ਼ਾ ਲੈ ਕੇ ਉਸ ਕਰਾਪ ਨੂੰ ਉਹ ਤਿਆਰ ਕਰਦਾ ਹੈ । ਸਵਾਮੀਨਾਥਨ ਕਮਿਸ਼ਨ ਨੇ ਇਹ ਨਹੀਂ ਕਿਹਾ ਕਿ ਕਿਸਾਨ ਦੇ ਜਿਹੜੇ ਕਰਜ਼ੇ ਹਨ, ਉਹ ਸਾਰੇ ਪੂਰੇ ਮੁਆਫ ਕਰਨੇ ਹਨ। ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਕਿਸਾਨ ਆਪਣੀ ਇਨਪੁਟ ਕੀ ਕਰਦਾ ਹੈ ਅਤੇ ਉਸ ਦੀ ਆਊਟ ਪੁੱਟ ਉਸ ਨੂੰ ਕੀ ਮਿਲਦੀ ਹੈ। ਸੋ, ਇਸ ਕਰਕੇ ਇਨ੍ਹਾਂ ਦੀ ਪਾਰਟੀ ਨੇ ਧੰਨਵਾਦ ਪ੍ਰਸਤਾਵ ਪਾਸ ਹੋਣ ਤੋਂ ਬਾਅਦ ਇਹ ਲੇਟ ਰੀਐਕਸ਼ਨ ਕੀਤਾ ਹੈ। ਲਗਦਾ ਹੈ ਕਿ ਇਨ੍ਹਾਂ ਨੂੰ ਗੱਲ ਸਮਝ ਹੀ ਨਹੀਂ ਆਈ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ ਜੀ । ਸੀ.ਐਮ. ਸਾਹਿਬ ਨੇ ਬੋਲਣਾ ਹੈ। ਰਾਣਾ ਸਾਹਿਬ, ਹੁਣ ਤੁਸੀਂ ਬੈਠੋ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਬਾਰੇ ਕਿਹਾ ਹੈ, ਮੇਰੀ ਤਿੰਨ ਮੰਜ਼ਿਲੀ ਕੋਠੀ ਬਾਰੇ ਕਿਹਾ ਹੈ। (ਵਿਘਨ) ਇਸ ਕਰਕੇ ਮੈਨੂੰ ਆਪਣੀ ਗੱਲ ਕਹਿਣ ਦਿਉ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਤੁਹਾਨੂੰ ਨਹੀਂ ਕਿਹਾ, ਉਨ੍ਹਾਂ ਨੇ ਮਿਸਾਲ ਦਿੱਤੀ ਹੈ ਜੀ...,

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਨਹੀਂ, ਮੈਨੂੰ ਹੀ ਕਿਹਾ ਹੈ..

**ਮਾਨਯੋਗ ਸਪੀਕਰ:** ਨਹੀਂ ਜੀ। ਤੁਸੀਂ ਇਸ ਤਰ੍ਹਾਂ ਨਾ ਕਰੋ । ਤੁਹਾਨੂੰ ਨਹੀਂ ਕਿਹਾ। ਇਹ ਮਿਸਾਲ ਦਿੱਤੀ ਹੈ। ਫੂਲਕਾ ਸਾਹਿਬ, ਇਹ ਮਿਸਾਲ ਹੈ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਉਨ੍ਹਾਂ ਨੇ ਮੇਰੇ ਵੱਲ ਹੱਥ ਕਰਕੇ ਕਿਹਾ ਹੈ...(ਵਿਘਨ)

**ਮਾਨਯੋਗ ਸਪੀਕਰ:** ਨਹੀਂ, ਤੁਹਾਡੇ ਬਾਰੇ ਨਹੀਂ ਕਿਹਾ। ਅੱਛਾ, ਚਲੋ, ਬੋਲ ਲਉ। ਫੂਲਕਾ ਸਾਹਿਬ ਦੀ ਗੱਲ ਸੁਣ ਲਈਏ। ਸਾਰੇ ਬੈਠੋ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸ ਦੇਵਾਂ ਕਿ ਮੇਰਾ ਆਪਣਾ ਭਰਾ ਅੱਜ ਵੀ ਕਿਸਾਨੀ ਕਰਦਾ ਹੈ ਤੇ ਮੈਂ ਪਿੰਡ ਦੇ ਸਰਕਾਰੀ ਸਕੂਲ ਦਾ ਪੜ੍ਹਿਆ ਹੋਇਆ ਹਾਂ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਇਹ ਇੱਥੇ ਹੋਣਗੇ ਜਿਹੜੇ ਵੱਡੇ-ਵੱਡੇ ਪਬਲਿਕ ਸਕੂਲਾਂ ਵਿੱਚ ਪੜ੍ਹੇ ਹੋਣਗੇ, ਇਨ੍ਹਾਂ ਨੂੰ ਕੀ ਪਤਾ ਹੈ, ਇਹ ਤਾਂ ਠੇਕੇ ਤੇ ਕਿਸਾਨੀ ਦਿੰਦੇ ਹਨ। ਇਹ ਪਹਿਲੀ ਗੱਲ ਹੈ। ਦੂਸਰੀ ਗੱਲ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਕੋਠੀਆਂ ਦੇ ਲੋਨ ਬਾਰੇ ਨਹੀਂ ਕਹਿ ਰਿਹਾ ਹਾਂ, ਕਿਸਾਨੀ ਦਾ ਕਰਜ਼ਾ ਕਿਹਾ ਹੈ, ਕਿਸਾਨੀ ਦਾ ਕਰਜ਼ਾ ਕਰਾਪ ਲੋਨ ਤੋਂ ਅਲਹਿਦਾ ਵੀ ਹੁੰਦਾ ਹੈ। (ਵਿਘਨ) ਇਨ੍ਹਾਂ ਨੂੰ ਨਹੀਂ ਪਤਾ, ਇਨ੍ਹਾਂ ਨੇ ਜੋ ਵਾਅਦਾ ਕੀਤਾ ਸੀ, ਉਹ ਕਿਸਾਨ ਦਾ ਕਰਜ਼ਾ ਕਿਹਾ ਸੀ । (ਵਿਘਨ) ਕੋਠੀਆਂ ਦਾ ਕਰਜ਼ਾ ਨਹੀਂ, ਕਿਸਾਨੀ ਦਾ ਕਰਜ਼ਾ ਉਹ ਹੁੰਦਾ

ਹੈ ਜਿਸ ਵਿੱਚ ਟਰੈਕਟਰ ਦਾ ਕਰਜ਼ਾ ਵੀ ਸ਼ਾਮਲ ਹੁੰਦਾ ਹੈ ਤੇ ਉਸ ਦੇ ਹੋਰ ਜਿਹੜੇ ਐਗਰੀਕਲਚਰਲ ਇੰਪਲੀਮੈਂਟਸ ਹੁੰਦੇ ਹਨ, ਉਨ੍ਹਾਂ ਦਾ ਕਰਜ਼ਾ ਵੀ ਸ਼ਾਮਲ ਹੁੰਦਾ ਹੈ । (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ। (ਵਿਘਨ) ਤੁਸੀਂ ਸੁਣੋਗੇ ਕਿ ਨਹੀਂ ?

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਇਹ ਕਰਾਪ ਲੋਨ ਤਾਂ ਕਿਸਾਨ ਦਾ ਬਹੁਤ ਛੋਟਾ ਜਿਹਾ ਕਰਜ਼ਾ ਹੁੰਦਾ ਹੈ। (ਵਿਘਨ)(ਸ਼ੋਰ) ਇਹ ਦੱਸ ਦੇਣ ਕਿ ਇਹ ਕਿੰਨਾ ਬਣਦਾ ਹੈ? ਇਹ ਕਿੰਨਾ ਬਣਦਾ ਹੈ, ਇਸ ਬਾਰੇ ਦੱਸ ਦੇਣ।

**ਮਾਨਯੋਗ ਸਪੀਕਰ:** ਫੂਲਕਾ ਜੀ, ਤੁਸੀਂ ਹੁਣ ਸੁਣੋਗੇ ਵੀ ਕਿ ਨਹੀਂ? ਫੂਲਕਾ ਜੀ, ਤੁਸੀਂ ਬੈਠੋ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਚਰਨਜੀਤ ਸਿੰਘ ਜੀ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਪੰਜਾਬੀ ਦੀ ਇੱਕ ਕਹਾਵਤ ਹੈ, 'ਵਖਤੋਂ ਖੁੰਝੀ ਡੂੰਮਣੀ ਗਾਵੇ ਆਲ ਪਤਾਲ'। ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਦੇ ਇੰਜ ਵੀ ਹੁੰਦਾ ਹੈ ਕਿ ਕਿਸੇ ਪਾਰਟੀ ਦਾ ਇਕੱਲਾ ਲੀਡਰ ਵਾਕ-ਆਊਟ ਕਰ ਜਾਵੇ ਤੇ ਬਾਕੀ ਫੌਜਾਂ ਬੈਠੀਆਂ ਰਹਿਣ। ਇਹ ਉਧਰ ਨਾਲ ਦੇ ਕਮਰੇ ਵਿੱਚ ਬੈਠੇ ਸੀ, (ਵਿਘਨ) ਇੱਕ ਮਿੰਟ ਜੀ, ਤੁਸੀਂ ਸੁਣ ਲਵੋ। (ਵਿਘਨ)(ਸ਼ੋਰ) ਕਦੇ ਇਸ ਤਰ੍ਹਾਂ ਹੁੰਦਾ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਜਾ ਕੇ ਕਦੇ ਘੁਰਨੇ ਵਿੱਚ ਬੈਠ ਕੇ ਸੁਣੀ ਜਾਵੇ ਕਿ ਅੰਦਰ ਕੀ ਹੋ ਰਿਹਾ ਹੈ? ਜਦ ਤੱਕ ਇੱਥੇ ਸਾਰਾ ਕੁਝ ਹੋ ਗਿਆ, ਸੀ.ਐਮ. ਸਾਹਿਬ ਦਾ ਧੰਨਵਾਦ ਕਰ ਲਿਆ ਤਾਂ ਇਹ ਹੁਣ ਆ ਗਏ। ਤੁਸੀਂ ਇੱਥੋਂ ਕਿਉਂ ਗਏ ? ਤੁਸੀਂ ਜ਼ਿੰਮੇਵਾਰ ਹੋ, ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਹੋ, ਤੁਸੀਂ ਇੱਥੇ ਬੈਠ ਕੇ ਪੰਜਾਬ ਦੇ ਲੋਕਾਂ ਦੀ ਵਕਾਲਤ ਕਰਨੀ ਹੈ ਪਰ ਤੁਸੀਂ ਇਕੱਲੇ ਉਧਰ ਜਾ ਕੇ ਬੈਠ ਗਏ (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਦੀ ਤੁਹਾਨੂੰ ਮੁਆਫੀ ਮੰਗਣੀ ਚਾਹੀਦੀ ਹੈ । ਤੁਹਾਨੂੰ ਮੁਆਫੀ ਮੰਗਣੀ ਚਾਹੀਦੀ ਹੈ ਕਿ ਤੁਸੀਂ ਵਿਰੋਧੀ ਧਿਰ ਦਾ ਸਹੀ ਰੋਲ ਨਹੀਂ ਕਰ ਰਹੇ ।

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਬੈਠੇ-ਬੈਠੇ):** ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇ ਦਿਆਂ ਜੀ?

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਨੇ ਬੋਲਣਾ ਹੈ। ਪਲੀਜ਼, ਤੁਸੀਂ ਬੈਠੋ । No end. No end. No end . ਪਲੀਜ਼, ਤੁਸੀਂ ਬੈਠੋ ਜੀ। (ਵਿਘਨ) ਸੀ.ਐਮ. ਸਾਹਿਬ ਖੜ੍ਹੇ ਹਨ। ਸਿੱਕੀ ਜੀ, ਸੀ.ਐਮ.ਸਾਹਿਬ ਖੜ੍ਹੇ ਹਨ, ਪਲੀਜ਼ ਬੈਠੋ। ਹਾਂ ਜੀ, ਸੀ.ਐਮ.ਸਾਹਿਬ। (ਵਿਘਨ)(ਸ਼ੋਰ)

[ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ]

**Chief Minister: Industrial Policy Implementation Council** would be set up under the Chairmanship of the Chief Minister to oversee the time bound development of industry in the State. State **GST Grievances Redressal mechanism** would be set up in the State to redress the grievances of trade and business in State. For new industrial electric connections, conditions, of No Objection Certificates (NOCs) and change of land use (CLUS) stand removed. For promoting start up culture in the State a fund of Rs. 100 crores would be created to provide required facilities for all those who want to set up new industrial enterprises in the State. (Thumping) New industrial hubs would be created at Sangrur and Khanna (Thumping) Technical Education, Industrial Training and Skill development would be encouraged and driven as per demand of the industry.

Mr. Speaker, now I am Coming to Education Sector. Mr. Speaker, our government has virtually inherited a collapsed system of school education ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਦੁੱਖ ਹੈ ਕਿ 70 ਸਾਲ ਦੇਸ਼ ਦੀ ਅਜ਼ਾਦੀ ਨੂੰ ਹੋ ਗਏ ਹਨ ਔਰ ਅੱਜ ਵੀ ਪ੍ਰਾਇਮਰੀ ਸਕੂਲਾਂ ਵਿੱਚ ਬੈਂਚ ਨਹੀਂ ਹਨ, ਬੱਚਿਆਂ ਵਾਸਤੇ ਬੈਠਣ ਲਈ ਕੁਰਸੀਆਂ ਨਹੀਂ ਹਨ, it is a tragedy. It is really a tragedy. Mr. Speaker, our government has virtually inherited a collapsed system. The recent results declared by the Punjab School Education Board wherein half of the students have failed in Class 10th. It is an ample pointer to deep malaise that has crept in school education in Punjab. Luckily, our Minister is doing great job and trying to resolve this. In the fast globalizing economy, Punjabis have not only to compete with the people from other States of India but the rest of the world. Our children therefore should be prepared to avail the opportunities that global markets offer. While on the one hand children of a favoured few, which we also a part of it, are getting good school education and opportunity to study in top educational institutions in India and Abroad, children of vast multitudes in the State have a little hope of availing any higher education as their basic grounding remains poor therefore our society

is being split into haves and have-nots. This is a subject that should stir the conscience of every Punjabi across the State. I assure the people of Punjab that our Government will accord highest priority to school education not with standing constrained resources and seek to increase budgetary resources in education sector. Some of the measures that we propose to promote quality education in the State are as follows:

(i) Free Text books will be provided to all the students studying in government schools. (Thumping) Text books will be posted online thus enabling students and parents to down load the same free of cost.

(ii) Pre-primary classes of nursery and lower KG would be started in government schools from next academic session. Thus using it as an effective tool to improve enrolment in government schools as per today's standard of education. A comprehensive Digital education programme would be launched in the State to improve access to quality school education.

(iii) Smart classes, computer hardware and free internet for 13000 primary schools and digitalization of school records is already in progress (Thumping)

(iv) Special funds would be earmarked for providing proper infrastructure in terms of providing electricity and toilets and playgrounds to all students in the government schools in the State.

(v) English as a medium of instruction would be offered as an option in government schools. On a pilot basis, English medium would be started atleast in two primary/middle/high and senior secondary schools in each educational block, from July onwards. (Thumping)

To motivate our youth for joining in the armed forces, we propose to set up two new sainik schools in District Gurdaspur and Mansa (Thumping) In addition to it, one more institute on the lines of Maharaja Ranjit Singh Institute of Armed Forces would be set up in Amritsar to specially train our boys to join Indian armed forces.

[ Chief Minister ]

Our Government has already operationalized a system of regulating the fee structure in private schools to prevent overcharging and to make schools focus on providing better quality education.

Lastly, but important, we propose to launch an initiative called 'ਪੜ੍ਹੋ ਪੰਜਾਬ-ਪੜ੍ਹਾਓ ਪੰਜਾਬ' where we will invite young NRI graduates and people from across India and the world to dedicate upto one year by way of volunteer work to assist in teaching in our schools.

**Higher Education:**

While good quality school education will provide the platform for Punjab's development, it is imperative to improve the edifice of higher education in the State.

Our Government will aim at providing one college in each sub division of the state notwithstanding the constraints on finances, we propose to set up five new colleges in the current financial year.

The syllabi of various degree courses, both technical and non-technical, will be reviewed and brought at par with the best in the country.

To improve infrastructure, quality of learning and the capacity of teachers, our Government proposes to set up a Regulatory Authority to regulate the functioning of Private Universities and Colleges in the State. This is also aimed at introducing greater transparency and accountability into the functioning of higher education institutions. The Government will soon finalize a proposal in this regard in consultation with all stakeholders.

A Central Institute for Promotion and Development of Punjabi Language is proposed to be set up at Talwandi Sabo in Bathinda.

Free Wi-Fi facility is being provided in all 48 Government colleges in the state.

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ, ਇੱਕ ਮਿੰਟ। ਅਰੁਨਾ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

-----

## MOTION REGARDING APPRECIATING AND THANKING THE CHIEF MINISTER OF PUNJAB FOR TAKING UP DIFFERENT ISSUES RELATING TO EDUCATION

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ) :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਸਕੂਲ ਸਿੱਖਿਆ ਖੇਤਰ ਵਿੱਚ ਇਨ੍ਹਾਂ ਚੀਜ਼ਾਂ ਦੀ ਬਹੁਤ ਜ਼ਿਆਦਾ ਜ਼ਰੂਰਤ ਸੀ, ਮੈਂ ਸੀ.ਐਮ. ਸਾਹਿਬ ਦੀ ਦੂਰ-ਦ੍ਰਿਸ਼ਟੀ ਦੀ ਬਹੁਤ ਜ਼ਿਆਦਾ ਸ਼ਲਾਘਾ ਕਰਦੀ ਹਾਂ, ਇਨ੍ਹਾਂ ਨੇ ਸਰਕਾਰ ਬਣਦਿਆਂ ਹੀ ਪਹਿਲੀ ਮੀਟਿੰਗ ਐਜੂਕੇਸ਼ਨ ਡਿਪਾਰਟਮੈਂਟ ਨਾਲ ਕੀਤੀ।(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਾਰੇ ਨੁਕਤੇ ਉਸ ਮੀਟਿੰਗ ਵਿੱਚ ਡਿਸਕਸ ਕੀਤੇ। ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦੀ ਹਾਂ, ਜਦੋਂ ਰਿਜ਼ਲਟ ਨਿਕਲਿਆ ਤਾਂ ਇਨ੍ਹਾਂ ਨੇ ਮੇਰੇ ਨਾਲ ਡਿਸਕਸ ਕੀਤਾ, ਅਸੀਂ ਗੱਲਬਾਤ ਕੀਤੀ ਅਤੇ ਅਸੀਂ ਇਸ ਪਾਸੇ ਤੁਰੇ ਹਾਂ ਕਿ ਸਕੂਲਾਂ ਨੂੰ ਤਰਜੀਹ ਦਿੱਤੀ ਜਾਵੇ । ਪ੍ਰਾਇਮਰੀ ਐਜੂਕੇਸ਼ਨ ਖਾਸ ਤੌਰ ਤੇ ਮਜ਼ਬੂਤ ਹੋਵੇ ਕਿਉਂਕਿ ਪ੍ਰਾਇਮਰੀ ਐਜੂਕੇਸ਼ਨ ਹੀ ਸਾਰੀ ਪੜ੍ਹਾਈ ਦੀ ਨੀਂਹ ਹੈ, ਉਸ ਤੋਂ ਬਾਅਦ ਹਾਇਰ ਐਜੂਕੇਸ਼ਨ ਆਉਂਦੀ ਹੈ।

**Mr. Speaker :** Thank you.

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

> "ਕਿ ਇਹ ਸਦਨ ਮੁੱਖ ਮੰਤਰੀ, ਪੰਜਾਬ ਵੱਲੋਂ ਸਰਕਾਰ ਬਣਨ ਉਪਰੰਤ ਆਪਣੀ ਪਹਿਲੀ ਮੀਟਿੰਗ ਵਿੱਚ ਹੀ ਸਿੱਖਿਆ ਨਾਲ ਸਬੰਧਿਤ ਜਿਹੜੀਆਂ ਚੀਜ਼ਾਂ ਦੀ ਬਹੁਤ ਜ਼ਰੂਰਤ ਸੀ, ਉਹ ਮੀਟਿੰਗ ਵਿੱਚ ਡਿਸਕਸ ਕਰਨ, ਸਕੂਲਾਂ ਨੂੰ ਤਰਜੀਹ ਦੇਣ ਬਾਰੇ ਖਾਸ ਤੌਰ ਤੇ ਪ੍ਰਾਇਮਰੀ ਐਜੂਕੇਸ਼ਨ ਨੂੰ ਮਜ਼ਬੂਤ ਕਰਨ ਲਈ ਚੁੱਕੇ ਕਦਮਾਂ ਬਾਰੇ ਇਨ੍ਹਾਂ ਦੀ ਸ਼ਲਾਘਾ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> "ਕਿ ਇਹ ਸਦਨ ਮੁੱਖ ਮੰਤਰੀ, ਪੰਜਾਬ ਵੱਲੋਂ ਸਰਕਾਰ ਬਣਨ ਉਪਰੰਤ ਆਪਣੀ ਪਹਿਲੀ ਮੀਟਿੰਗ ਵਿੱਚ ਹੀ ਸਿੱਖਿਆ ਨਾਲ ਸਬੰਧਿਤ ਜਿਹੜੀਆਂ ਚੀਜ਼ਾਂ ਦੀ ਬਹੁਤ ਜ਼ਰੂਰਤ ਸੀ, ਉਹ ਮੀਟਿੰਗ ਵਿੱਚ ਡਿਸਕਸ ਕਰਨ, ਸਕੂਲਾਂ ਨੂੰ ਤਰਜੀਹ ਦੇਣ ਬਾਰੇ ਖਾਸ ਤੌਰ ਤੇ ਪ੍ਰਾਇਮਰੀ ਐਜੂਕੇਸ਼ਨ ਨੂੰ ਮਜ਼ਬੂਤ ਕਰਨ ਲਈ ਚੁੱਕੇ ਕਦਮਾਂ ਬਾਰੇ ਇਨ੍ਹਾਂ ਦੀ ਸ਼ਲਾਘਾ ਕਰਦਾ ਹੈ।"

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਸਪੀਕਰ ਸਾਹਿਬ, ਧੰਨਵਾਦ। ਸਭ ਤੋਂ ਪਹਿਲਾਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਅੱਜ ਲੋਕਾਂ ਨਾਲ ਕੀਤੇ ਹੋਏ ਵਾਅਦਿਆਂ ਨੂੰ ਪੂਰਾ ਕਰਕੇ ਪੰਜਾਬ ਦੇ ਇਤਿਹਾਸ ਵਿੱਚ ਆਪਣਾ ਨਾਂ ਦਰਜ ਕੀਤਾ ਹੈ। ਜੋ ਧੰਨਵਾਦੀ ਪ੍ਰਸਤਾਵ ਸਾਡੀ ਭੈਣ

ਅਰੁਨਾ ਚੌਧਰੀ ਜੀ ਨੇ, ਐਜੂਕੇਸ਼ਨ ਵਾਸਤੇ ਜੋ ਅਨਾਊਂਸਮੈਂਟਸ ਹੋਈਆਂ ਹਨ, ਉਸ ਵਾਸਤੇ ਪੇਸ਼ ਕੀਤਾ ਹੈ, ਮੈਂ ਉਸ ਨੂੰ ਸੈਕਿੰਡ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਇੱਕ ਗੱਲ ਇੱਥੇ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਮੈਨੂੰ ਬੜਾ ਦੁੱਖ ਹੈ, ਪੁਰਾਣੀ ਸਰਕਾਰ ਦੇ ਨੁਮਾਇੰਦੇ ਇੱਥੇ ਨਹੀਂ ਹਨ, ਚਲੇ ਗਏ ਹਨ, ਉਨ੍ਹਾਂ ਨੂੰ ਭਿਣਕ ਲੱਗ ਗਈ ਹੋਣੀ ਹੈ ਕਿ ਜੋ ਕੁਝ ਇੱਥੇ ਮਜ਼ਾਕੀਆ ਲਹਿਜੇ ਵਿੱਚ ਬੋਲ ਰਹੇ ਹਨ, ਉਹ ਸਾਨੂੰ ਭਿਉਂ ਭਿਉਂ ਕੇ ** ** ਹਨ।

**ਮਾਨਯੋਗ ਸਪੀਕਰ :** ਇਹ ** ** ਸ਼ਬਦ ਕੱਢ ਦਿੱਤਾ ਜਾਵੇ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਪੰਜ ਸਾਲ ਇਸ ਸਦਨ ਵਿੱਚ ਆਪੋਜੀਸ਼ਨ ਬੈਂਚਿਜ਼ ਤੇ ਬੈਠਾ ਰਿਹਾ ਹਾਂ। ਅਕਾਲੀ ਦਲ ਦੀ ਸਰਕਾਰ ਵੱਲੋਂ ਕਿਸਾਨਾਂ ਦੇ ਹੱਕਾਂ ਵਿੱਚ, ਗਰੀਬਾਂ ਦੇ ਹੱਕਾਂ ਵਿੱਚ ਇੱਕ ਵੀ ਅਨਾਊਂਸਮੈਂਟ ਕਰਨ ਦੀ ਜ਼ੁਰਅਤ ਨਹੀਂ ਹੋਈ...

**ਮਾਨਯੋਗ ਸਪੀਕਰ :** ਗੱਲ ਛੋਟੀ ਕਰੋ ਜੀ। ਸੀ.ਐਮ. ਸਾਹਿਬ ਨੇ ਬੋਲਣਾ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਇੱਥੋਂ ਤੱਕ ਕਿ ਜੇ ਕਿਤੇ ਹਨੇਰੀ, ਝੱਖੜ ਤੇ ਔਲੇ ਪੈ ਜਾਂਦੇ ਸੀ, ਇਨ੍ਹਾਂ ਕਾਰਨ ਹੋਏ ਨੁਕਸਾਨ ਦਾ ਇੱਕ ਰੁਪਏ ਦਾ ਮੁਆਵਜ਼ਾ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵੱਲੋਂ ਕਿਸਾਨਾਂ ਨੂੰ ਨਹੀਂ ਦਿੱਤਾ ਗਿਆ। ਸਾਡੇ ਮੁੱਖ ਮੰਤਰੀ ਸਾਹਿਬ ਨੇ ਜੋ ਕਿਹਾ ਸੀ, ਉਹ ਅੱਜ ਕਰ ਵਿਖਾਇਆ ਹੈ। ਮੈਂ ਸਮਝਦਾ ਹਾਂ ਕਿ ਅੱਜ ਦਾ ਦਿਨ ਇਤਿਹਾਸ ਵਿੱਚ ਲਿਖਿਆ ਜਾਵੇਗਾ ਔਰ ਉਸ ਵਿੱਚ ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦਾ ਨਾਮ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ।

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਿੱਖਿਆ ਮੰਤਰੀ ਜੀ ਵੱਲੋਂ ਪੇਸ਼ ਕੀਤੇ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਜੀ ਵਲੋਂ ਪ੍ਰੋੜ੍ਹਤਾ ਕੀਤੇ ਧੰਨਵਾਦੀ ਮਤੇ ਨੂੰ ਪਾਸ ਕਰ ਦਿੱਤਾ ਜਾਵੇ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਮੈਜਾਰਿਟੀ ਨਾਲ ਪਾਸ ਕਰ ਦਿਉ ਜੀ। ਸਾਡੇ ਵੱਲੋਂ ਸਹਿਮਤੀ ਨਹੀਂ ਹੈ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> "ਕਿ ਇਹ ਸਦਨ ਮੁੱਖ ਮੰਤਰੀ, ਪੰਜਾਬ ਵੱਲੋਂ ਸਰਕਾਰ ਬਣਨ ਉਪਰੰਤ ਆਪਣੀ ਪਹਿਲੀ ਮੀਟਿੰਗ ਵਿੱਚ ਹੀ ਸਿੱਖਿਆ ਨਾਲ ਸਬੰਧਿਤ ਜਿਹੜੀਆਂ ਚੀਜ਼ਾਂ ਦੀ ਬਹੁਤ ਜ਼ਰੂਰਤ ਸੀ, ਉਹ ਮੀਟਿੰਗ ਵਿੱਚ ਡਿਸਕਸ ਕਰਨ, ਸਕੂਲਾਂ ਨੂੰ ਤਰਜੀਹ ਦੇਣ ਬਾਰੇ ਖਾਸ ਤੌਰ ਤੇ ਪ੍ਰਾਇਮਰੀ ਐਜੂਕੇਸ਼ਨ ਨੂੰ ਮਜ਼ਬੂਤ ਕਰਨ

** **Expunged as ordered by the Chair.

ਲਈ ਚੁੱਕੇ ਕਦਮਾਂ ਬਾਰੇ ਇਨ੍ਹਾਂ ਦੀ ਸ਼ਲਾਘਾ ਕਰਦਾ ਹੈ।''

***ਪ੍ਰਸਤਾਵ ਪ੍ਰਵਾਨ ਹੋਇਆ।***

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**Chief Minister:** Mr. Speaker, now I come to Technical Education:

Our Government places great priority on technical education and skill development in the State. Our youth must be equipped with professional degrees and fungible skill-sets that will be relevant to provide them avenues for employment, both in India and abroad.

We have initiated a Mukh Mantri Vazifa Yojana for meritorious students studying in government polytechnics or PTU campus colleges wherein rebate is provided from 70 to 100% on their tuition fee based on the performance of meritorious students.

The Department of Technical Education has already signed an MOU to provide free Wi-Fi in all campuses of Government Engineering Colleges, Government Polytechnic Colleges and Government ITIs.

Skill development and industrial training in the state, will be revamped in Public Private Partnership (PPP) mode.

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਹੈ ਜੀ। ਸ੍ਰੀ ਚਮਕੌਰ ਸਾਹਿਬ ਦੀ ਗੱਲ ਇੱਥੇ ਆਈ ਹੈ ਅਤੇ ਮੈਂ ਧੰਨਵਾਦ ਨਾ ਕਰਾਂ। ਇਹ ਬੜਾ ਹੀ ਇੰਪੌਰਟੈਂਟ ਮਸਲਾ ਹੈ ਜੀ।

**ਮੁੱਖ ਮੰਤਰੀ:** ਆਹ ਚਾਰ ਲਾਈਨਾਂ ਖਤਮ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ:** ਧੰਨਵਾਦ ਬਾਅਦ ਵਿੱਚ ਕਰ ਲੈਣਾ ਜੀ। ਮੈਂ ਬਾਅਦ ਵਿੱਚ ਇਸ ਵਾਸਤੇ ਟਾਈਮ ਦੇ ਦੇਵਾਂਗਾ।

**Chief Minister :** Sir, the Department also proposes to set up a Skills' University at Chamkaur Sahib which will award Certificates, Diplomas, Graduate Degrees, Post Graduate Degrees and PhDs. (Thumping)

We are also in the process of setting up a Regional Vocational

Training Institute for Girls at Rajpura and Regional Directorate of Apprentice ship Training at Mohali at a cost of Rs.35 crore. (Thumping) ਚੰਨੀ ਸਾਹਿਬ, ਹੁਣ ਬੋਲ ਲਵੋ ਜੋ ਵੀ ਬੋਲਣਾ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਸੀ.ਐਮ. ਸਾਹਿਬ ਦਾ ਧੰਨਵਾਦ ਕਰਨ ਲਈ ਖੜ੍ਹਾ ਹੋਇਆ ਹਾਂ। ਇੱਕ ਤਾਂ ਇਨ੍ਹਾਂ ਨੇ ਬਹੁਤ ਵੱਡੀ ਗੱਲ ਕੀਤੀ ਹੈ ਕਿ ਪਹਿਲਾਂ ਜੋ ਸਰਕਾਰੀ ਪੋਲੀਟੈਕਨਿਕਾਂ ਅਤੇ ਇੰਜੀਨੀਅਰਿੰਗ ਕਾਲਜਾਂ ਵਿੱਚ, ਯੂਨੀਵਰਸਿਟੀਆਂ ਵਿੱਚ ਪ੍ਰਾਈਵੇਟ ਵਾਲਿਆਂ ਤੋਂ ਪੈਸੇ ਆਦਿ ਲੈ ਕੇ ਜਿਸ ਤਰ੍ਹਾਂ ਪਿਛਲੀ ਸਰਕਾਰ ਵਾਲੇ ਕਰਦੇ ਸੀ, ਫੀਸਾਂ ਦੋਵਾਂ ਦੀਆਂ ਬਰਾਬਰ ਸੀ। ਸਰਕਾਰੀ ਕਾਲਜਾਂ ਵਿੱਚ ਪੜ੍ਹਨ ਦਾ ਕੋਈ ਫਾਇਦਾ ਹੀ ਨਹੀਂ ਹੁੰਦਾ ਸੀ। ਹੁਣ ਮੁੱਖ ਮੰਤਰੀ ਜੀ ਨੇ ਬਹੁਤ ਵੱਡਾ ਫੈਸਲਾ ਲਿਆ ਹੈ ਕਿ 60 ਫੀਸਦੀ ਤੋਂ ਵੱਧ ਅੰਕ ਹਾਸਲ ਕਰਨ ਵਾਲੇ ਵਿਦਿਆਰਥੀਆਂ ਦੀ 70 ਫੀਸਦੀ ਤੋਂ 100 ਫੀਸਦੀ ਤੱਕ ਟਿਊਸ਼ਨ ਫੀਸ ਮੁਆਫ ਕਰ ਦਿੱਤੀ ਹੈ।ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਇਸ ਨਾਲ ਆਮ ਆਦਮੀ, ਆਮ ਕਿਸਾਨ, ਆਮ ਗਰੀਬ ਬੰਦੇ ਨੂੰ ਬਹੁਤ ਫਾਇਦਾ ਹੋਵੇਗਾ, ਉਹ ਆਪਣੇ ਬੱਚਿਆਂ ਨੂੰ ਪੜ੍ਹਾ ਸਕੇਗਾ।

**ਮਾਨਯੋਗ ਸਪੀਕਰ:** ਚਮਕੌਰ ਸਾਹਿਬ ਵਾਸਤੇ ਤਾਂ ਧੰਨਵਾਦ ਕਰ ਦਿਓ।(ਹਾਸਾ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਹਾਂ ਜੀ, ਚਮਕੌਰ ਸਾਹਿਬ ਦੀ ਧਰਤੀ ਸ਼ਹੀਦ ਸਿੰਘਾਂ ਦੀ ਧਰਤੀ ਹੈ, ਜਿਸ ਵਾਸਤੇ ਅੱਲਾ ਯਾਰ ਖਾਂ ਨੇ ਕਿਹਾ ਸੀ :

ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਯੇ।
ਕਟਾਏ ਬਾਪ ਨੇ ਬੱਚੇ ਜਹਾਂ ਖੁਦਾ ਕੇ ਲੀਯੇ।
ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ੱਰੋ ਮੇਂ,
ਯਹੀਂ ਸੇ ਬਨ ਕੇ ਸਤਾਰੇ ਗਏ ਸਮਾਂ ਕੇ ਲੀਯੇ।

ਉਸ ਧਰਤੀ ਨੂੰ ਅੱਜ ਕੈਪਟਨ ਅਮਰਿੰਦਰ ਸਿੰਘ ਜੀ ਨੇ ਅਕੀਦਾ ਪੇਸ਼ ਕੀਤਾ ਹੈ। ਮੁੱਖ ਮੰਤਰੀ ਜੀ ਨੇ ਉਥੇ ਯੂਨੀਵਰਸਿਟੀ ਦਿੱਤੀ ਹੈ। ਮੈਂ ਇਲਾਕੇ ਦੇ ਲੋਕਾਂ ਵੱਲੋਂ ਅਤੇ ਆਪਣੇ ਵੱਲੋਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਦੁਬਾਰਾ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਕਿਸ ਤਰ੍ਹਾਂ ਮਹਾਰਾਜਾ ਸਾਹਿਬ ਦਾ ਧੰਨਵਾਦ ਕਰਾਂ ਕਿ ਸਭ ਤੋਂ ਪਹਿਲਾਂ ਸਰਕਾਰ ਬਣਦੇ ਸਾਰ ਹੀ ਇਨ੍ਹਾਂ ਨੇ ਮੋਹਾਲੀ ਵਾਸਤੇ ਮੈਡੀਕਲ ਕਾਲਜ ਦਿੱਤਾ।ਅੱਜ ਇੱਕ ਟਰੇਨਿੰਗ ਇੰਸਟੀਚਿਊਟ ਦੇ ਕੇ ਕੈਪਟਨ ਸਾਹਿਬ ਨੇ ਆਪਣੇ ਵਾਅਦਿਆਂ ਤੇ ਮੋਹਰ ਲਗਾ ਦਿੱਤੀ

ਹੈ। ਮੋਹਾਲੀ ਇੱਕ ਇੰਡਸਟਰੀਅਲ ਹੱਬ ਹੈ ਅਤੇ ਇੰਡਸਟਰੀ ਲਈ ਸਕਿੱਲਡ ਵਰਕਰਾਂ ਦੀ ਲੋੜ ਹੁੰਦੀ ਹੈ। ਸੋ, ਮੈਂ ਇਹ ਟਰੇਨਿੰਗ ਇੰਸਟੀਚਿਊਟ ਮੋਹਾਲੀ ਨੂੰ ਦੇਣ ਲਈ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ।

**Chief Minister:** Mr. Speaker, healthcare systems in the state have declined very badly during the previous regime. They did not care to provide adequate infrastructure, staff, medicines and other facilities in the State hospitals and dispensaries. Most of the Government hospitals and dispensaries do not have adequate doctors and paramedical staff. In the absence of quality health care facilities, diseases such as Cancer, Hepatitis-B, C and HIV have become more widespread. Mr. Speaker, our Government is committed to revamp healthcare system in the State. ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਚੋਣਾਂ ਤੋਂ ਪਹਿਲਾਂ ਅਸੀਂ ਸਾਰਿਆਂ ਨੇ ਫੈਸਲਾ ਕੀਤਾ ਸੀ ਕਿ ਪੰਜਾਬ ਵਿੱਚ ਦੋ ਚੀਜ਼ਾਂ ਹਨ ਜਿਨ੍ਹਾਂ ਤੇ ਅਸੀਂ ਪੂਰੀ ਤਵੱਜੋ ਦੇਵਾਂਗੇ, ਉਹ ਐਜੂਕੇਸ਼ਨ ਅਤੇ ਹੈਲਥ ਹਨ। In a short period of three months, we have initiated screening of health of all adults above the age of 30 years as a measure to prevent spread of diseases. We have also reinforced School Health Programme to ensure regular health check up of all school going children.

We have also initiated the process of providing health insurance to all our citizens so that they can get quality healthcare facilities at affordable cost. We have also decided to establish Wellness Mohalla/ Ward Clinics in the State.

Mr. Speaker, Punjab has unfortunately come a long way from the glorious days of the 1950s and 60s when our Government Medical Colleges at Amritsar and Patiala were considered the best in the country. The picture that these institutions present is almost heart rending. The buildings and infrastructure are decaying, there is a large shortage of faculty, especially in the cadre of super specialists. Resultantly, medical education and tertiary care have slowly slipped out of the hands of the State Government. However, through this august House, I would like

[ Chief Minister ]
to assure the people of Punjab that we would do our level best to improve and upgrade these medical colleges and bring them at par with the best in the country. A special drive will be undertaken to fill the vacancies of super specialists. We have already cleared long overdue promotions to redress pending grievances of our doctors.

A new Medical College will be set up at Mohali. (Thumping) We have given an incentive of 30% marks to PCMS doctors in the National Eligibility cum Entrance Test (NEET) for post-graduation. This has happened for the first time and should act as a powerful incentive to young doctors to serve with dedication and commitment in rural areas.

We have also decided to establish a Satellite Centre of PGI at Ferozepur, work on which had remained pending for more than a year, during the previous Government. (Thumping)

Mr. Speaker on first day of our Government, we decided to:

(i) Allow reservation to SCs in contractual and outsourced jobs. (Thumping)

(ii) Allow reservation to SCs in all posts of Chairmen, Vice-Chairmen, Members/ Directors of Boards and Corporations; (Thumping)

(iii) Provide 30% reservation to SCs in allotment of houses, residential plots and commercial plots; (Thumping)

(iv) Provide houses to all houseless SCs, OBCs and other poor people in the state;(Thumping) and

(v) Provide jobs to one member of each SC/ OBC family.

Mr. Speaker, we are further committed to fill all the vacant posts of SCs in government in a time bound manner to clear the backlog in this regard. We are also in the process of refining financial benefits to SCs, OBCs and minorities under the schemes such as Ashirwad, Post Matric Scholarship, provision of loans under Venture Capital Fund and the Atta Dal scheme. Some of the decision of the government taken in

this regard will be announced in the budget to be presented to this august House shortly.

Mr. Speaker, we had raised the amount of Shagun under the Aashirwad scheme from Rs.6100 to Rs.15000 in 2006 (Thumping) and it remained the same during the last ten years of previous government. We will enhance this further and the details will be given in the budget. For OBCs, Mr. Speaker, we have increased reservation in the government jobs from 12 to 15 per cent and the reservation in educational institutions from 5 to 10 per cent. The benefits by the State Government to SCs and the OBCs including free electricity, pension, loan waiver, scholarship and shagun under the Aashirwad Scheme will be extended to poor Christian and the Muslim families. (Thumping).

The government will also allocate suitable land for burial grounds for Muslims and Christians. This has been a long pending demand. Mr. Speaker, for both SCs and economically weaker sections all loans upto Rs.50,000/- given by the State Scheduled Castes Corporation and the State Backward Classes Corporation shall be waived in a phased manner. (Thumping)

**ਡਾਕਟਰ ਰਾਜ ਕੁਮਾਰ ਵੇਰਕਾ:** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਡਾਕਟਰ ਵੇਰਕਾ ਜੀ।

## MOTION REG. APPRECIATING AND THANKING THE CHIEF MINISTER OF PUNJAB FOR WAIVING OFF LOANS UPTO Rs. 50,000/- SECURED BY THE SCHEDULED CASTES AND ECONOMICALLY BACKWARD CLASSES FROM STATE SCHEDULED CASTES CORPORATION AND STATE BACKWARD CLASSES CORPORATION IN A GRADUAL MANNER, BESIDES PROVIDING QUALITY EDUCATION, SHAGUN SCHEME, HOMES FOR HOMELESS AND 30% RESERVATION FOR THEM IN GOVERNMENT PROGRAMMES.

**ਡਾਕਟਰ ਰਾਜ ਕੁਮਾਰ ਵੇਰਕਾ (ਅੰਮ੍ਰਿਤਸਰ ਪੱਛਮੀ, ਐਸ.ਸੀ.):** ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਗਰੀਬਾਂ ਵਾਸਤੇ ਕੁਆਲਿਟੀ ਐਜੂਕੇਸ਼ਨ, ਸਕੂਲਾਂ ਵਾਸਤੇ, ਕਾਲਜਾਂ ਵਾਸਤੇ ਅਤੇ ਸ਼ਗਨ ਸਕੀਮ ਅਤੇ ਪੈਨਸ਼ਨ ਯੋਜਨਾ ਵਾਸਤੇ ਅਤੇ ਖਾਸ ਕਰਕੇ ਜਿਥੇ ਹਰ ਵਰਗ ਹਰ ਸੈਕਸ਼ਨ ਦਾ ਧਿਆਨ ਰੱਖਿਆ, ਉਥੇ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਗਰੀਬਾਂ ਨੂੰ ਸਭ ਤੋਂ ਵੱਡੀ ਰਿਲੀਫ ਦਿੱਤੀ ਹੈ ਕਿ 50,000 ਰੁਪਏ ਤੱਕ ਦੇ ਕਰਜ਼ੇ ਸਾਰੇ ਗਰੀਬਾਂ ਦੇ ਮੁਆਫ ਅਤੇ ਉਸ ਦੇ ਨਾਲ ਸਭ ਤੋਂ ਵੱਡਾ ਜਿਹੜਾ ਫੈਸਲਾ ਹੋਇਆ ਕਿ ਬੇਘਰੇ ਜਿਹੜੇ ਗਰੀਬ ਸਨ ਜਿਨ੍ਹਾਂ ਦੇ ਘਰ ਤੇ ਛੱਤ ਨਹੀਂ, ਉਨ੍ਹਾਂ ਦੇ ਵਾਸਤੇ ਸਰਕਾਰ ਨੇ ਸੋਚਿਆ ਹੈ। ਪਹਿਲਾਂ ਕਿਸੇ ਗਰੀਬ ਨੂੰ ਮਕਾਨ ਨਹੀਂ ਮਿਲਦਾ ਸੀ। ਜਿੰਨੀਆਂ ਸਰਕਾਰੀ ਯੋਜਨਾਵਾਂ ਹਨ, ਉਨ੍ਹਾਂ ਦੇ ਵਿੱਚ 30% ਸ਼ਡਿਊਲਡ ਕਾਸਟਸ ਅਤੇ ਬੈਕਵਾਰਡ ਕਲਾਸ ਨੂੰ ਵੀ ਇਸ ਵਿੱਚ ਰਿਜ਼ਰਵੇਸ਼ਨ ਦਿੱਤੀ ਹੈ, ਉਸ ਦੇ ਵਾਸਤੇ ਮੈਂ ਧੰਨਵਾਦ ਵਜੋਂ ਖੜ੍ਹਾ ਹੋਇਆ ਹਾਂ। ਇਹ ਜਿਹੜਾ ਪ੍ਰਸਤਾਵ ਹੈ, ਇਹ ਗਰੀਬਾਂ ਦਾ ਪ੍ਰਸਤਾਵ ਹੈ। ਮੈਂ ਚਾਹੁੰਦਾ ਹਾਂ ਕਿ ਇਹ ਪ੍ਰਸਤਾਵ ਹਾਊਸ ਦੇ ਵਿੱਚ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ। ਮੈਂ ਸਾਰੇ ਮੈਂਬਰਾਂ ਨੂੰ ਕਹਾਂਗਾ ਕਿ ਇਸ ਪ੍ਰਸਤਾਵ ਨੂੰ ਪਾਸ ਕਰੋ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ –

> "ਕਿ ਇਹ ਸਦਨ ਅਨੁਸੂਚਿਤ ਜਾਤੀਆਂ ਅਤੇ ਆਰਥਿਕ ਤੌਰ ਤੇ ਪਛੜੇ ਹੋਏ ਗਰੀਬਾਂ ਵੱਲੋਂ ਰਾਜ ਅਨੁਸੂਚਿਤ ਜਾਤੀਆਂ ਕਾਰਪੋਰੇਸ਼ਨ ਅਤੇ ਰਾਜ ਪੱਛੜੀਆਂ ਸ਼੍ਰੇਣੀਆਂ ਕਾਰਪੋਰੇਸ਼ਨ ਤੋਂ ਲਏ 50,000 ਰੁਪਏ ਤੱਕ ਦੇ ਸਾਰੇ ਕਰਜ਼ੇ ਪੜਾਅਵਾਰ ਮੁਆਫ ਕਰਨ ਤੋਂ ਇਲਾਵਾ ਕੁਆਲਿਟੀ ਐਜੂਕੇਸ਼ਨ, ਸ਼ਗਨ ਸਕੀਮ, ਬੇਘਰੇ ਲੋਕਾਂ ਨੂੰ ਮਕਾਨ ਅਤੇ ਸਰਕਾਰੀ ਯੋਜਨਾਵਾਂ ਵਿੱਚ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਨੂੰ 30% ਰਾਖਵਾਂਕਰਨ ਦੇਣ ਵਾਸਤੇ ਮੁੱਖ ਮੰਤਰੀ, ਪੰਜਾਬ ਦੀ ਸ਼ਲਾਘਾ ਕਰਦਾ ਹੈ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਫੂਲਕਾ ਸਾਹਿਬ ਨੂੰ ਰਿਕੁਐਸਟ ਕਰ ਲਵੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਦਾਖਾ):** ਸਪੀਕਰ ਸਾਹਿਬ, ਜੋ ਜੋ ਮੁੱਖ ਮੰਤਰੀ ਜੀ ਨੇ ਅਨਾਊਂਸਮੈਂਟਸ ਕੀਤੀਆਂ ਹਨ, ਉਸ ਦੇ ਲਈ ਮੈਂ ਮੁੱਖ ਮੰਤਰੀ ਦਾ ਧੰਨਵਾਦ ਕਰਦਾ ਹਾਂ ਪਰ ਇਹ ਸਿਰਫ ਹਾਲੇ ਅਨਾਊਂਸਮੈਂਟਾਂ ਹਨ। ਜਿਸ ਦਿਨ ਗਰਾਊਂਡ ਦੇ ਉੱਤੇ ਐਕਚੁਅਲ ਇੰਪਲੀਮੈਂਟ ਹੋ ਗਿਆ, ਅਸੀਂ ਸਾਰੇ ਇਨ੍ਹਾਂ ਦਾ ਘਰੇ ਜਾ ਕੇ ਧੰਨਵਾਦ ਕਰਕੇ ਆਵਾਂਗੇ ਪਰ ਓਨੀ ਦੇਰ ਨਹੀਂ ਜਿੰਨੀ ਦੇਰ ਗਰਾਊਂਡ ਤੇ ਇੰਪਲੀਮੈਂਟ ਨਹੀਂ ਹੁੰਦਾ। ਫਿਰ ਅਸੀਂ ਸਾਰੇ ਘਰੇ ਜਾ ਕੇ ਧੰਨਵਾਦ ਕਰਕੇ ਆਵਾਂਗੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਅਨੁਸੂਚਿਤ ਜਾਤੀਆਂ ਅਤੇ ਆਰਥਿਕ ਤੌਰ ਤੇ ਪਛੜੇ ਹੋਏ

